# ਜਿਨਿ ਨਾਮੁ ਲਿਖਾਇਆ ਸਚੁ

## (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ)

ੴ

ਸਤਿ ਨਾਮੁ
ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ
ਅਜੂਨੀ ਸੈਭੰ
ਗੁਰ ਪ੍ਰਸਾਦਿ॥






ਬਲਵਿੰਦਰ ਸਿੰਘ ਜੌੜਾਸਿੰਘਾ
ਸਿਮਰਜੀਤ ਸਿੰਘ

# ਜਿਨਿ ਨਾਮੁ ਲਿਖਾਇਆ ਸਚੁ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰ, ਜੀਵਨ ਤੇ ਰਚਨਾ ਸੰਬੰਧੀ ਚੋਣਵੇਂ ਲੇਖਾਂ ਦਾ ਸੰਗ੍ਰਹਿ

ਸੰਪਾਦਕ
ਬਲਵਿੰਦਰ ਸਿੰਘ ਜੌੜਾਸਿੰਘਾ
ਸਿਮਰਜੀਤ ਸਿੰਘ



ਧਰਮ ਪ੍ਰਚਾਰ ਕਮੇਟੀ,
(ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ।

(੩੦੦ ਸਾਲਾ ਗੁਰਗੱਦੀ ਦਿਵਸ ਨੂੰ ਸਮਰਪਿਤ)

# JIN NAM LIKHAYA SACH

## ESSAY ON BANIKAR OF SRI GURU GRANTH SAHIB

## LIFE & BANI


*EDITED BY*

BALWINDER SINGH JAURA SINGHA

ASSTT. SECREARY S.G.P.C.

SIMERJEET SINGH

EDITOR, GURMAT PARKASH/GURMAT GYAN



ਅਗਸਤ, ੨੦੧੧ ੩੦ ੦੦

ਪ੍ਰਕਾਸ਼ਕ :

ਸਕੱਤਰ, ਧਰਮ ਪ੍ਰਚਾਰ ਕਮੇਟੀ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ-੧੪੩੦੦੬

ਛਾਪਕ

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

# ਤਤਕਰਾ

# ਦੋ ਸ਼ਬਦ

ਨਿਰੰਕਾਰ ਦੀ ਇੱਛਾ ਅਤੇ ਲੋਕ ਕਲਿਆਣ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਨਿਰਮਲ ਪੰਥ ਸਿੱਖ ਧਰਮ ਦੀ ਨੀਂਹ ਰੱਖੀ। ਇਸ ਧਰਮ ਦੀ ਪੂਰਨ ਘਾੜਤ ਲਈ ਅਨੁਭਵ ਪ੍ਰਕਾਸ਼ ਰਾਹੀਂ ਬਾਣੀ ਦਾ ਪ੍ਰਕਾਸ਼ ਹੋਇਆ। ਬਾਣੀ ਪ੍ਰਕਾਸ਼ ਦਾ ਪ੍ਰਵਾਹ ਦੂਸਰੇ ਗੁਰੂ ਸਾਹਿਬਾਨ ਰਾਹੀਂ ਨਿਰੰਤਰ ਚਲਿਆ। 'ਧੁਰ ਕੀ ਬਾਣੀ' ਨੂੰ ਕਲਮਬੱਧ ਕਰਕੇ ਪੋਥੀ ਰੂਪ ਦਿੱਤਾ। ਗੁਰੂ ਅਰਜਨ ਸਾਹਿਬ ਜੀ ਨੇ ਪਹਿਲੇ ਚਾਰ ਗੁਰੂ ਸਾਹਿਬਾਨਾਂ, ਵੱਖ-ਵੱਖ ਸੰਤਾਂ, ਭਗਤਾਂ ਅਤੇ ਸੂਫ਼ੀ-ਫਕੀਰਾਂ, ਭੱਟਾਂ ਅਤੇ ਗੁਰਸਿੱਖਾਂ ਦੀ ਬਾਣੀ ਦਰਜ ਕਰਕੇ ੧੬੦੪ ਈ: ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ। ਇਸ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ। ਉਪਰੰਤ ਦਸਵੇਂ ਸਤਿਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੬ ਈ: ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਸ਼ਾਮਿਲ ਕਰਕੇ ਇਸ ਦਾ ਮੁਕੰਮਲ ਸਰੂਪ ਮਨੁੱਖਤਾ ਦੇ ਕਲਿਆਣ ਲਈ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ: ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸ ਗੁਰੂ ਸਾਹਿਬਾਨ ਦੀ ਆਤਮਕ ਜੋਤ ਕਹਿ ਕੇ ਗੁਰਗੱਦੀ ਬਖਸ਼ਿਸ ਕੀਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨਾਂ, ਸੰਤ-ਭਗਤਾਂ ਦੇ ਅਲੌਕਿਕ ਅਨੁਭਵ ਦਾ ਵੱਡਮੁੱਲਾ ਖਜਾਨਾ ਹੈ। ਇਸ ਪਾਵਨ ਗ੍ਰੰਥ ਵਿਚ ਜਿਨ੍ਹਾਂ ਬਾਣੀਕਾਰਾਂ ਦੀ ਬਾਣੀ ਦਰਜ ਹੈ, ਉਹ ਕੇਵਲ ਜੀਵਨ ਦੇ ਆਦਰਸ਼ਾਂ ਦੇ ਉਪਦੇਸ਼ਕ ਹੀ ਨਹੀਂ ਸਨ ਬਲਕਿ ਉਨ੍ਹਾਂ ਆਪ ਵੀ ਆਪਣੇ ਦਰਸਾਏ ਮਾਰਗ 'ਤੇ ਚਲਦੇ ਹੋਏ ਜੀਵਨ ਬਤੀਤ ਕੀਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਉਪਦੇਸ਼ ਮਨੁੱਖਤਾ ਦੇ ਕਲਿਆਣ ਲਈ ਸਦਾ ਮਾਰਗ ਦਰਸ਼ਕ ਰਹੇ ਹਨ ਅਤੇ ਰਹਿਣਗੇ।

ਸਿੱਖ ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਗੁਰਮਤਿ ਵਿਚਾਰਧਾਰਾ, ਪਾਵਨ ਗੁਰਬਾਣੀ ਦੀ ਵਾਸਤਵਿਕ ਵਿਆਖਿਆ, ਸਿੱਖ ਜੀਵਨ-ਜਾਚ ਦੇ ਸਿਧਾਂਤਕ ਤੇ ਵਿਹਾਰਕ ਪਹਿਲੂਆਂ ਬਾਰੇ ਗੁਰੂ ਨਾਨਕ ਨਾਮ ਲੇਵਿਆਂ ਅਤੇ ਹੋਰ ਜਗਿਆਸੂਆਂ ਨੂੰ 'ਗੁਰਮਤਿ ਪ੍ਰਕਾਸ਼' ਦੇ ਮਾਧਿਅਮ ਰਾਹੀਂ ਸਤਿਗੁਰਾਂ ਦੀ ਕਿਰਪਾ ਦੇ ਪਾਤਰ, ਸੱਚੇ-ਸੁੱਚੇ ਸੰਕਲਪੀ ਤੇ ਮਿਹਨਤੀ ਕਲਮਕਾਰਾਂ, ਲੇਖਕਾਂ ਦੁਆਰਾ ਮਿਲਦੇ ਭਰਵੇਂ ਸਹਿਯੋਗ ਸਦਕਾ ਆਪਣੇ ਉਦੇਸ਼ ਦੀ ਪੂਰਤੀ ਕਰਦੀ ਆ ਰਹੀ ਹੈ। ਦਸ ਗੁਰੂ ਸਾਹਿਬਾਨਾਂ ਦੀ ਆਤਮਕ ਜੋਤ, ਕਲਿਜੁਗ ਦੇ ਬੋਹਿਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੦੦ ਸਾਲਾ ਗੁਰ-ਗੱਦੀ ਨੂੰ ਸਮਰਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਸੰਬੰਧੀ 'ਗੁਰਮਤਿ ਪ੍ਰਕਾਸ਼' ਦੇ ਵਿਸ਼ੇਸ ਅੰਕ ਕੱਢੇ ਗਏ ਸਨ। ਇਨ੍ਹਾਂ ਅੰਕਾਂ ਵਿਚ ਸਾਂਭਣਯੋਗ ਤੇ ਚੰਗੇ ਲੇਖਾਂ ਨੂੰ ਪੁਸਤਕ ਰੂਪ ਵਿਚ ਦਿੱਤਾ ਗਿਆ ਹੈ। ਜਿਨਿ ਨਾਮੁ ਲਿਖਾਇਆ ਸਚੁ ਦੇ ਸਿਰਲੇਖ ਅਧੀਨ ਵੱਖ-ਵੱਖ ਲੇਖਾਂ ਨੂੰ ਬਲਵਿੰਦਰ ਸਿੰਘ ਜੌੜਾ ਸਿੰਘਾ ਅਤੇ ਸ. ਸਿਮਰਜੀਤ ਸਿੰਘ ਨੇ ਬੜੀ ਮਿਹਨਤ ਨਾਲ ਸੰਪਾਦਿਤ ਕਰਕੇ ਪੁਸਤਕ ਰੂਪ ਦਿੱਤਾ ਹੈ। ਇਸ ਦਾ ਮਨੋਰਥ ਗੁਰਮਤਿ ਵਿਚਾਰਧਾਰਾ ਅਤੇ ਬਾਣੀਕਾਰਾਂ ਬਾਰੇ ਵੱਧ ਤੋਂ ਵੱਧ ਜਾਣਕਾਰੀ ਇਕ ਹੀ ਜਗ੍ਹਾ ਇਕੱਤਰ ਕਰਕੇ ਪਾਠਕਾਂ ਤੱਕ ਪਹੁੰਚਾਉਣਾ ਹੈ। ਇਹ ਪੁਸਤਕ ਸ਼ਰਧਾਲੂਆਂ ਅਤੇ ਜਗਿਆਸੂਆਂ ਲਈ ਲਾਹੇਵੰਦ ਹੋਵੇਗੀ। ਇਹ ਮੇਰੀ ਆਸ ਹੈ।

ਗੁਰੂ ਫ਼ਤਹਿ

ਗੁਰੂ ਪੰਥ ਦਾ ਦਾਸ,<br>
ਅਵਤਾਰ ਸਿੰਘ<br>
ਪ੍ਰਧਾਨ<br>
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ।

# ਆਦਿ ਕਥਨ

ਧਰਮਾਂ ਦੇ ਇਤਿਹਾਸ ਵਿਚ ਸਿੱਖ ਧਰਮ ਦਾ ਉਦੈ ਇਕ ਖਾਸ ਸਿਫਤੀ ਪਰਿਵਰਤਨ ਦਾ ਸੂਚਕ ਹੈ। ਸਿੱਖ ਧਰਮ ਦੀ ਸਥਾਪਨਾ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਚਾਈ ਦੁਨੀਆਂ ਭਰ ਵਿਚ ਪ੍ਰਗਟ ਕੀਤੀ ਕਿ ਧਰਮ ਸਿਰਫ਼ ਕੁਝ ਬਾਹਰੀ ਰੀਤਾਂ ਤੇ ਕਰਮਕਾਂਡਾਂ ਦਾ ਹੀ ਨਾਮ ਨਹੀਂ ਸਗੋਂ ਇਹ ਤਾਂ ਇਨਸਾਨੀ ਜੀਵਨ ਦੇ ਮੂਲ ਮਨੋਰਥ ਰੂਹਾਨੀ ਅਨੰਦ ਨੂੰ ਮਹਿਸੂਸ ਕਰਨ ਅਤੇ ਸਮੁੱਚੀ ਕਾਇਨਾਤ 'ਚ ਵਿਦਮਾਨ ਉਸ ਅਕਾਲ ਪੁਰਖ ਪਰਮਾਤਮਾ ਦੀ ਪਰਮ ਪਵਿੱਤਰ ਜੋਤ ਨੂੰ ਵੇਖਣ ਤੇ ਪਛਾਣਨ ਦਾ ਨਾਮ ਹੈ, ਸਿੱਖ ਧਰਮ ਦਾ ਮੂਲ ਆਸ਼ਾ ਜੀਵਨ ਨੂੰ ਮਨੁੱਖਤਾ ਦੀ ਸੇਵਾ ਲਈ ਪੂਰੀ ਤਰ੍ਹਾਂ ਸਮਰਪਿਤ ਕਰ ਦੇਣਾ ਅਤੇ ਸੰਸਾਰ ਵਿਚ ਵਿਚਰਦਿਆਂ ਆਪਣੇ ਆਚਰਨ ਦੀ ਸੁੱਚਤਾ ਜਾਂ ਕਿਰਦਾਰ ਦੀ ਉੱਚਤਾ ਨੂੰ ਸੰਭਾਲਦਿਆਂ ਨੈਤਿਕ ਅਤੇ ਸਦਾਚਾਰ ਕਦਰਾਂ-ਕੀਮਤਾਂ ਨੂੰ ਸਮਝਣ ਅਤੇ ਅਪਣਾਉਣ ਨਾਲ ਸਾਰੇ ਸੰਭਵ-ਸੰਭਾਵੀ ਮਨੁੱਖੀ ਗੁਣਾਂ ਦਾ ਸੰਚਾਰ ਕਰਨਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਹਾਨੀ ਅਤੇ ਸਮਾਜਿਕ ਮਿਸ਼ਨ ਨੂੰ ਪੂਰੀ ਤਰ੍ਹਾਂ ਸਫਲ ਕਰਨ ਹਿੱਤ ਅਕਾਲ ਪੁਰਖ ਜੀ ਦੇ ਹੁਕਮ ਤੇ ਵਿਉਂਤ ਅਨੁਸਾਰ ਇਸ ਧਰਤੀ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਸਹਿਤ ਦਸ ਗੁਰੂ ਸਾਹਿਬਾਨ ਪ੍ਰਗਟ ਹੋਏ ਜਿਨ੍ਹਾਂ ਦੀ ਦੈਵੀ ਜੋਤ ਹੁਣ ਜਾਗਤ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ, ਜੋ ਪੰਜ ਸਦੀਆਂ ਤੋਂ ਨਾਨਕ ਨਾਮ ਲੇਵਾ ਸਿੱਖ ਸੰਗਤ ਅਤੇ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੀ ਲੋਕਾਈ ਨੂੰ ਗੁਰਮਤਿ ਗਾਡੀ ਰਾਹ ਦਰਸਾਉਂਦੇ ਆ ਰਹੇ ਹਨ ਅਤੇ ਰਹਿੰਦੀ ਦੁਨੀਆਂ ਤਕ ਦਰਸਾਉਂਦੇ ਰਹਿਣਗੇ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਕਾਰਜ ਬੜੀ ਹੀ ਮਿਹਨਤ ਅਤੇ ਲਗਨ ਨਾਲ ਕੀਤਾ। ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਹੋਰ ਭਗਤਾਂ, ਭੱਟਾਂ ਅਤੇ ਗੁਰਸਿੱਖਾਂ ਦੀ ਬਾਣੀ ਨੂੰ ਗੁਰਮਤਿ ਦੀ ਕਸਵਟੀ 'ਤੇ ਪਰਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਦਰਜ ਕੀਤੀ ਅਤੇ ਅੱਗੇ ਤੋਂ ਸਦਾ ਲਈ ਸਿੱਖਾਂ ਨੇ ਜੁਗੋ-ਜੁਗ ਅਟੱਲ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ।

ਅੱਜ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਤਾਗੱਦੀ ਦੀ ਤੀਜੀ ਸ਼ਤਾਬਦੀ ਸ਼ਰਧਾ ਭਾਵਨਾ ਨਾਲ ਮਨਾ ਰਹੇ ਹਾਂ। ਇਸ ਸਬੰਧ ਵਿਚ ਮਾਨਯੋਗ ਪ੍ਰਧਾਨ ਸਾਹਿਬ ਜਥੇ. ਅਵਤਾਰ ਸਿੰਘ ਜੀ ਵੱਲੋਂ ਹੋਏ ਆਦੇਸ਼ ਅਨੁਸਾਰ ਗੁਰਮਤਿ ਪ੍ਰਕਾਸ਼ ਰਸਾਲੇ ਦੇ ੧੧੦ ਵਿਸ਼ੇਸ਼ ਅੰਕ

ਕੱਢਣ ਦਾ ਫੈਸਲਾ ਕੀਤਾ ਗਿਆ ਜਿਨ੍ਹਾਂ ਦੀ ਪਾਠਕਾਂ ਵੱਲੋਂ ਭਰਪੂਰ ਸ਼ਲਾਘਾ ਅਤੇ ਮੰਗ 'ਤੇ ਚੋਣਵੇਂ ਲੇਖਾਂ ਨੂੰ ਇਕ ਪੁਸਤਕ ਰੂਪ ਦਿੱਤਾ ਗਿਆ ਹੈ।

ਇਸ ਪੁਸਤਕ ਨੂੰ ਤਿਆਰ ਕਰਨ ਵਿਚ ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਵਰਿਆਮ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਉਤਸ਼ਾਹ ਅਤੇ ਯੋਗ ਅਗਵਾਈ ਮਿਲਦੀ ਰਹੀ ਹੈ। ਚੋਣਵੇਂ ਲੇਖਾਂ ਨੂੰ ਪੁਸਤਕ ਰੂਪ ਦੇਣ ਅਤੇ ਨਿਖਾਰਨ ਲਈ ਸ. ਸੁਰਿੰਦਰ ਸਿੰਘ ਨਿਮਾਣਾ ਸਹਿ ਸੰਪਾਦਕ, ਸ. ਜਗਜੀਤ ਸਿੰਘ ਪਰੂਫ਼ ਰੀਡਰ ਦਾ ਵੀ ਤਹਿ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਤਿਆਰ ਕਰਨ ਵਿਚ ਵਿਸ਼ੇਸ਼ ਯੋਗਦਾਨ ਪਾਇਆ ਹੈ। ਮੈਂ ਧੰਨਵਾਦੀ ਹਾਂ ਬੀਬਾ ਮਨਮੋਹਨ ਕੌਰ ਦਾ ਜਿਨ੍ਹਾਂ ਨੇ ਬੜੇ ਹੀ ਸੁਚੱਜੇ ਢੰਗ ਨਾਲ ਇਨ੍ਹਾਂ ਲੇਖਾਂ ਦੇ ਇਕ-ਇਕ ਅੱਖਰ ਨੂੰ ਜੋੜ ਕੇ ਖ਼ੂਬਸੂਰਤ ਰੂਪ ਦਿੱਤਾ ਹੈ। ਮੈਂ ਸਾਰੇ ਵਿਦਵਾਨ ਸੱਜਣ ਅਤੇ ਲੇਖਕਾਂ ਵੱਲੋਂ ਮਿਲੇ ਸਹਿਯੋਗ ਦਾ ਦਿਲੋਂ ਧੰਨਵਾਦ ਕਰਦਾ ਹਾਂ। ਆਸ ਹੈ ਕਿ ਪੰਥ ਵੱਲੋਂ ਇਹ ਸਾਡੀ ਤੁੱਛ ਸੇਵਾ ਪ੍ਰਵਾਨ ਕੀਤੀ ਜਾਵੇਗੀ।

ਸੰਪਾਦਕ।

# ਜੀਵਨ-ਬਿਰਤਾਂਤ: ਸ੍ਰੀ ਗੁਰੂ ਨਾਨਕ ਦੇਵ ਜੀ

-ਡਾ. ਸੁਖਦਿਆਲ ਸਿੰਘ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬਿਰਤਾਂਤ ਲਿਖਣ ਲਈ ਸਾਡੇ ਪਾਸ ਕੋਈ ਵੀ ਸਮਕਾਲੀ ਜਾਂ ਨਿਕਟ-ਸਮਕਾਲੀ ਸ੍ਰੋਤ ਨਹੀਂ ਹੈ। ਜੋ ਸ੍ਰੋਤ ਸਾਡੇ ਪਾਸ ਹਨ, ਉਨ੍ਹਾਂ ਵਿੱਚੋਂ ਸਭ ਤੋਂ ਪਹਿਲੀ ਲਿਖਤ ਭਾਈ ਗੁਰਦਾਸ ਜੀ ਦੀ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਤਕਰੀਬਨ ੭੦-੮੦ ਸਾਲ ਪਿੱਛੋਂ ਦੀ ਲਿਖੀ ਹੋਈ ਹੈ। ਇਸ ਤੋਂ ਪਹਿਲਾਂ ਦੀ ਕੋਈ ਵੀ ਲਿਖਤ ਸਾਡੇ ਪਾਸ ਅੱਜ ਤਕ ਉਪਲਬਧ ਨਹੀਂ ਹੈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ੧੬੧੦ ਈ: ਤੋਂ ਲੈ ਕੇ ੧੬੨੯ ਈ: ਦੇ ਵਿਚਕਾਰਲੇ ਸਮੇਂ ਦੀਆਂ ਲਿਖਤਾਂ ਹਨ। ਇਹੀ ਲਿਖਤ ਸਾਡੇ ਲਈ, ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਿੱਛੋਂ ਇੱਕੋ-ਇੱਕ ਅਜਿਹੀ ਪਹਿਲੀ ਲਿਖਤ ਹੈ ਜਿਹੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਜਾਣਕਾਰੀ ਮੁਹੱਈਆ ਕਰਦੀ ਹੈ। ਇਹ ਜਾਣਕਾਰੀ ਭਾਵੇਂ ਬਹੁਤ ਸੰਖੇਪ ਅਤੇ ਪ੍ਰਤੀਕਾਤਮਿਕ ਹੈ ਪਰ ਇਸ ਤਰ੍ਹਾਂ ਦੀ ਹੋਣ ਦੇ ਬਾਵਜੂਦ ਵੀ ਸਾਡੇ ਲਈ ਇਹ ਬੜੀ ਮਹੱਤਵਪੂਰਨ ਹੈ।

ਕੁਝ ਇਤਿਹਾਸਕਾਰ ਇਸ ਮੱਤ ਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਦੀ ਰਚਨਾ ਉਸ ਸਮੇਂ ਤੋਂ ਪਿੱਛੋਂ ਕੀਤੀ ਸੀ ਜਦੋਂ ਕਿ ਗੁਰੂ-ਘਰ ਦੇ ਵਿਰੋਧੀ ਲੋਕ ਖਾਸ ਕਰਕੇ ਪ੍ਰਿਥੀ ਚੰਦ ਦੀ ਸੰਤਾਨ, ਆਪਣੀਆਂ ਰਚਨਾਵਾਂ ਨੂੰ ਗੁਰੂ-ਘਰ ਦੇ ਬਰਾਬਰ ਪ੍ਰਚਾਰਨ ਲੱਗ ਪਏ ਸਨ। ਇਹ ਗੱਲ ਦਰੁੱਸਤ ਨਹੀਂ ਹੈ। ਲਿਖਤੀ ਰੂਪ ਵਿਚ, ਗੁਰੂ-ਘਰ ਦੇ ਵਿਰੋਧ ਵਿਚ ਸਭ ਤੋਂ ਪਹਿਲਾਂ ਸੋਢੀ ਮਿਹਰਬਾਨ ਨੇ ਲਿਖਣਾ ਸ਼ੁਰੂ ਕੀਤਾ ਸੀ ਜਿਸ ਦਾ ਸਮਾਂ ੧੫੮੧-੧੬੪੦ ਈ: ਦਾ ਸੀ। ਮਿਹਰਬਾਨ ਦੀ ਮ੍ਰਿਤੂ ਤੋਂ ਤਕਰੀਬਨ ੩੬ ਸਾਲ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਹੋ ਚੁੱਕੀ ਸੀ ਅਤੇ ਭਾਈ ਗੁਰਦਾਸ ਜੀ ਵੀ ਆਪਣੀਆਂ ਲਿਖਤਾਂ ਲਿਖ ਚੁੱਕੇ ਸਨ। ਸੋਢੀ ਮਿਹਰਬਾਨ ਨੇ ਅਤੇ ਉਸ ਦੇ ਪੁੱਤਰ ਸੋਢੀ ਹਰਿ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਦੇ ਬਰਾਬਰ ਲੱਗਭਗ ਉਨ੍ਹਾਂ ਹੀ ਸਿਰਲੇਖਾਂ ਹੇਠ ਆਪਣੀਆਂ ਰਚਨਾਵਾਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ਸਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਨ੍ਹਾਂ ਲਿਖਤਾਂ ਦਾ ਕੋਈ ਜ਼ਿਕਰ ਨਹੀਂ ਹੈ। ਇਸ ਤੋਂ ਇਹ ਗੱਲ ਸਾਬਤ ਹੁੰਦੀ ਹੈ ਕਿ ਇਹ ਸਭ ਕੁਝ ਉਨ੍ਹਾਂ ਦੇ ਜੀਵਨ ਤੋਂ ਪਿੱਛੋਂ ਲਿਖਿਆ ਗਿਆ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਜੋ ਲਿਖਤਾਂ ਸਾਡੇ ਸਾਹਮਣੇ ਹਨ ਇਨ੍ਹਾਂ ਵਿਚ ਗੁਰਮੁਖੀ ਦੀਆਂ ਲਿਖਤਾਂ ਹੀ ਮੁੱਖ ਰੂਪ ਵਿਚ ਜਾਣਕਾਰੀ ਦੇਣ ਵਾਲੀਆਂ ਹਨ। ਇਨ੍ਹਾਂ ਗੁਰਮੁਖੀ ਦੀਆਂ ਮੁੱਢਲੀਆਂ ਲਿਖਤਾਂ ਵਿਚ ਦੋ ਕਿਸਮ ਦੀਆਂ ਲਿਖਤਾਂ ਹਨ। ਇਕ ਉਹ ਜੋ ਗੁਰੂ-ਘਰ ਨਾਲ ਸੰਬੰਧਿਤ ਵਿਅਕਤੀਆਂ ਨੇ ਲਿਖੀਆਂ ਜਿਵੇਂ ਕਿ ਭਾਈ ਗੁਰਦਾਸ ਜੀ ਅਤੇ ਭੱਟ ਸਾਹਿਬਾਨ। ਦੂਜੀਆਂ ਉਹ ਜੋ ਗੁਰੂ-ਘਰ ਨਾਲ ਬਰਾਬਰੀ ਦਾ ਦਾਅਵਾ ਰੱਖਣ ਵਾਲੇ ਲੋਕਾਂ ਨੇ ਲਿਖੀਆਂ ਜਾਂ ਉਨ੍ਹਾਂ ਵੱਲੋਂ ਲਿਖਵਾਈਆਂ ਗਈਆਂ ਜਿਵੇਂ ਕਿ ਸੋਢੀ ਮਿਹਰਬਾਨ, ਹਰਿ ਜੀ, ਚਤੁਰਭੁਜ ਅਤੇ ਹਿੰਦਾਲੀਏ। ਜਦੋਂ ਇਨ੍ਹਾਂ ਦੋਵਾਂ ਕਿਸਮ ਦੀਆਂ ਲਿਖਤਾਂ ਦਾ ਅਧਿਐਨ ਕਰ ਕੇ ਦੇਖਿਆ ਜਾਂਦਾ ਹੈ ਤਾਂ ਇਨ੍ਹਾਂ ਦੋਵਾਂ ਕਿਸਮਾਂ ਦਾ ਇਕ ਦੂਜੇ ਦਾ ਵਿਰੋਧੀ ਸੰਕਲਪ ਸਪੱਸ਼ਟ ਨਜ਼ਰੀਂ ਪੈਂਦਾ ਹੈ। ਤੀਜੀ ਕਿਸਮ ਦੀਆਂ ਲਿਖਤਾਂ ਉਹ

ਹਨ ਜੋ ਗੁਰੂ ਜੀ ਦੇ ਸਮੇਂ ਤੋਂ ਕਾਫ਼ੀ ਦੇਰ ਪਿੱਛੋਂ ਲਿਖੀਆਂ ਗਈਆਂ ਸਨ ਜਿਵੇਂ ਕਿ ਸ. ਕੇਸਰ ਸਿੰਘ ਛਿੱਬਰ ਅਤੇ ਭਾਈ ਸਰੂਪ ਦਾਸ ਭੱਲਾ ਦੀਆਂ ਲਿਖਤਾਂ ਹਨ। ਇਨ੍ਹਾਂ ਵਿਚ ਸ. ਕੇਸਰ ਸਿੰਘ ਅਤੇ ਭਾਈ ਸਰੂਪ ਦਾਸ ਨੇ ਵੀ ਵੱਖ-ਵੱਖ ਪਹੁੰਚ ਅਪਣਾਈ ਹੈ। ਇਨ੍ਹਾਂ ਵਿਚਲਾ ਇਕ ਸਪੱਸ਼ਟ ਵਿਰੋਧ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ-ਮਿਤੀ ਬਾਰੇ ਹੈ। ਦੂਜਾ ਵਿਰੋਧ ਇਨ੍ਹਾਂ ਲਿਖਤਾਂ ਦਾ ਇਹ ਹੈ ਕਿ ਇਨ੍ਹਾਂ ਵਿਚ ਸਿੱਖ ਧਰਮ ਦਾ ਸਿਧਾਂਤਕ ਵਖਰੇਵਾਂ ਹੈ। ਗੁਰੂ-ਘਰ ਦੇ ਵਿਰੋਧੀ ਲੋਕਾਂ ਵੱਲੋਂ ਲਿਖੀਆਂ ਗਈਆਂ ਜਨਮ ਸਾਖੀਆਂ ਵਿਚ ਸਿੱਖ ਧਰਮ ਦੇ ਸਿਧਾਂਤਾਂ ਦੀ ਅਲੱਗ ਵਿਆਖਿਆ ਕੀਤੀ ਗਈ ਹੈ ਜਿਵੇਂ ਕਿ ਇਨ੍ਹਾਂ ਵਿਚ ਪਰਮਾਤਮਾ ਜਾਂ ਅਕਾਲ ਪੁਰਖ ਦੇ ਸੰਕਲਪ ਦੀ ਵਿਆਖਿਆ ਰੱਬ ਨੂੰ ਜਿਊਂਦਾ-ਜਾਗਦਾ ਮਨੁੱਖ ਮੰਨ ਕੇ ਕੀਤੀ ਗਈ ਹੈ ਜਦੋਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੱਬ ਇਕ ਨਿਰੰਕਾਰ ਅਤੇ ਰੂਪ ਰਹਿਤ ਹੈ। ਇਸ ਤਰ੍ਹਾਂ ਦੋਵਾਂ ਕਿਸਮਾਂ ਦੀਆਂ ਲਿਖਤਾਂ ਵਿਚ ਸਿਧਾਂਤਕ ਵਿਰੋਧ ਭਲੀ-ਭਾਂਤ ਨਜ਼ਰੀਂ ਪੈਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਸੰਨ ੧੪੬੯ ਈ. ਵਿਚ ਲਾਹੌਰ ਤੋਂ ਦੱਖਣ-ਪੱਛਮ ਵੱਲ ਚਾਲੀ ਕੁ ਮੀਲ (ਤਕਰੀਬਨ ੫੨-੫੩ ਕਿਲੋਮੀਟਰ) ਦੀ ਦੂਰੀ 'ਤੇ ਸਥਿਤ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ। ਮਾਤਾ ਜੀ ਦਾ ਨਾਂ ਤ੍ਰਿਪਤਾ ਜੀ ਸੀ ਅਤੇ ਪਿਤਾ ਜੀ ਦਾ ਨਾਂ ਮਹਿਤਾ ਕਾਲੂ (ਕਲਿਆਣ ਦਾਸ) ਜੀ ਸੀ। ਪਿਤਾ ਜੀ ਪਟਵਾਰੀ ਦੀ ਅਤੀ ਅਹਿਮ ਪਦਵੀ ਉੱਪਰ ਸਨ ਅਤੇ ਇਸ ਦੇ ਨਾਲ-ਨਾਲ ਆਪ ਜ਼ਿਮੀਂਦਾਰ ਵੀ ਸਨ। ਗੁਰੂ ਜੀ ਦੇ ਜਨਮ-ਅਸਥਾਨ ਨੂੰ ਅੱਜਕਲ੍ਹ ਸ੍ਰੀ ਨਨਕਾਣਾ ਸਾਹਿਬ ਕਿਹਾ ਜਾਂਦਾ ਹੈ ਜੋ ੧੯੪੭ ਈ. ਦੀ ਦੇਸ਼ ਦੀ ਵੰਡ ਸਦਕਾ ਪਾਕਿਸਤਾਨ ਵਿਚ ਆ ਗਿਆ ਹੈ।

ਗੁਰੂ ਜੀ ਦੇ ਸਮੁੱਚੇ ਜੀਵਨ-ਫ਼ਲਸਫ਼ੇ ਨੂੰ ਅਤੇ ਉਨ੍ਹਾਂ ਦੇ ਪਰਵਾਰਿਕ ਪਿਛੋਕੜ ਨੂੰ ਦੇਖਦੇ ਹੋਏ ਇਤਨਾ ਹੀ ਕਹਿਣਾ ਕਾਫ਼ੀ ਹੈ ਕਿ ਉਨ੍ਹਾਂ ਦਾ ਜੀਵਨ ਬਹੁਤ ਹੀ ਅੱਛੇ ਮਾਹੌਲ ਵਾਲਾ ਅਤੇ ਹਰ ਸੁਖ-ਸਹੂਲਤ ਵਾਲਾ ਸੀ। ਗੁਰੂ ਜੀ ਦਾ ਪਰਵਾਰ ਆਪਣੇ ਸਮੇਂ ਦਾ ਇਕ ਤਕੜਾ ਅਮੀਰ ਅਤੇ ਅਸਰ-ਰਸੂਖ ਰੱਖਣ ਵਾਲਾ ਪਰਵਾਰ ਸੀ। ਇਸੇ ਤਰ੍ਹਾਂ ਹੀ ਗੁਰੂ ਜੀ ਮੁੱਢ ਤੋਂ ਹੀ ਹੁੰਦੜਹੇਲ ਅਤੇ ਬੌਧਿਕ ਤੌਰ 'ਤੇ ਹੁਸ਼ਿਆਰ ਸਨ। ਜਿਸ ਤਰ੍ਹਾਂ ਉਨ੍ਹਾਂ ਦੀ ਬਾਣੀ ਵਿਚ ਜੀਵਨ ਦੇ ਮਹਾਨ ਫ਼ਲਸਫ਼ਿਆਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਉਨ੍ਹਾਂ ਤੋਂ ਜਾਪਦਾ ਹੈ ਕਿ ਉਨ੍ਹਾਂ ਦੀ ਪੜ੍ਹਾਈ-ਲਿਖਾਈ ਬਹੁਤ ਹੀ ਉੱਚ-ਪੱਧਰ ਦੀ ਅਤੇ ਹਰ ਕਿਸਮ ਦੀ ਸੀ। ਜਿਸ ਤਰ੍ਹਾਂ ਉਨ੍ਹਾਂ ਨੂੰ ਸੁਲਤਾਨਪੁਰ ਦੇ ਨਵਾਬ ਦੇ ਮੋਦੀਖਾਨੇ ਵਿਚ ਇਕ ਮੋਦੀ ਭਾਵ ਇੰਚਾਰਜ ਦੇ ਤੌਰ 'ਤੇ ਨੌਕਰੀ ਦਿੱਤੀ ਗਈ ਸੀ, ਇਸ ਤੋਂ ਵੀ ਸਾਬਤ ਹੁੰਦਾ ਹੈ ਕਿ ਉਹ ਬਹੁਤ ਹੀ ਉੱਚ-ਪੱਧਰ ਦੀ ਬੌਧਿਕ ਯੋਗਤਾ ਦੇ ਮਾਲਕ ਸਨ। ਕਿਸੇ ਅਨਪੜ੍ਹ ਜਾਂ ਘੱਟ ਯੋਗਤਾ ਰੱਖਣ ਵਾਲੇ ਨੂੰ ਤਾਂ ਕਿਸੇ ਮੋਦੀਖਾਨੇ ਦਾ ਇੰਚਾਰਜ ਨਹੀਂ ਬਣਾਇਆ ਜਾ ਸਕਦਾ ਸੀ। ਮੋਦੀਖਾਨੇ ਦਾ ਰੋਜ਼ਾਨਾ ਦਾ ਹਿਸਾਬ-ਕਿਤਾਬ ਰੱਖਣ ਦੀ ਬਹੁਤ ਹੀ ਅਹਿਮ ਜ਼ਿੰਮੇਵਾਰੀ ਹੁੰਦੀ ਹੈ। ਲੇਕਿਨ ਆਪਣੀ ਉੱਚ-ਕੋਟੀ ਦੀ ਬੌਧਿਕ ਯੋਗਤਾ ਰੱਖਣ ਦੇ ਬਾਵਜੂਦ ਅਤੇ ਸਰਕਾਰੀ ਦਫ਼ਤਰਾਂ 'ਚ ਬਹੁਤ ਅੱਛਾ ਰਸੂਖ ਰੱਖਣ ਦੇ ਬਾਵਜੂਦ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰਿਕ ਮੋਹ-ਮਮਤਾ ਵਾਲੇ ਬੰਧਨਾਂ ਵਿਚ ਆਪਣੇ ਆਪ ਨੂੰ ਉਲਝਾ ਨਹੀਂ ਸਕੇ। ਸੰਸਾਰਿਕ ਜ਼ਿੰਮੇਵਾਰੀਆਂ ਵਿਚ ਜੁੜੇ ਰਹਿਣ ਲਈ ਭਾਵੇਂ ਆਪ ਜੀ ਦੇ ਮਾਪਿਆਂ ਵੱਲੋਂ ਕਾਫ਼ੀ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ ਜਿਵੇਂ ਕਿ ਵਪਾਰ ਵਿਚ ਪਾਉਣਾ, ਖੇਤੀਬਾੜੀ ਦੇ ਧੰਦੇ ਵਿਚ ਪਾਉਣ ਦੀ ਕੋਸ਼ਿਸ਼ ਕਰਨਾ, ਅੱਛੀ ਨੌਕਰੀ ਦਿਵਾਉਣਾ, ਵਿਆਹ ਕਰ ਦੇਣਾ ਆਦਿ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ

ਕਿਉਂਕਿ ਇਕ ਮਹਾਨ ਮਿਸ਼ਨ ਸੀ ਜਿਸ ਨੂੰ ਉਹ ਪੂਰਾ ਕਰਨਾ ਚਾਹੁੰਦੇ ਸਨ, ਇਸ ਲਈ ਉਹ ਪਰਵਾਰਿਕ ਸਹਾਇਤਾ ਅਤੇ ਸਰਕਾਰੀ ਸੁਰੱਖਿਆ ਹੋਣ ਦੇ ਬਾਵਜੂਦ ਵੀ ਇਨ੍ਹਾਂ ਖੇਤਰਾਂ ਤਕ ਸੀਮਿਤ ਨਹੀਂ ਰਹਿ ਸਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਹਰ ਸਮੇਂ ਅਕਾਲ ਪੁਰਖ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਜੋ ਵੀ ਉਨ੍ਹਾਂ ਜ਼ਿੰਮੇ ਕੰਮ ਲਾਇਆ ਜਾਂਦਾ ਸੀ ਉਸ ਨੂੰ ਕਰਨ ਸਮੇਂ ਵੀ ਆਪ ਅਕਾਲ ਪੁਰਖ ਦਾ ਹੀ ਧਿਆਨ ਰੱਖਦੇ ਸਨ। ਇਸ ਤਰ੍ਹਾਂ ਸੁਲਤਾਨਪੁਰ ਲੋਧੀ ਰਹਿਣ ਸਮੇਂ ਹਰ ਰੋਜ਼ ਸਵੇਰੇ-ਸ਼ਾਮ ਵੇਈਂ ਨਦੀ ਦੇ ਇਕਾਂਤ ਵਾਲੇ ਅਤੇ ਰਮਣੀਕ ਵਾਤਾਵਰਨ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਇਸੇ ਕਾਰਵਾਈ ਵਿਚ ਆਪ ਇਕ ਦਿਨ ਅਕਾਲ ਪੁਰਖ ਦੇ ਧਿਆਨ ਵਿਚ ਇਤਨਾ ਲੀਨ ਹੋ ਗਏ ਕਿ ਕਈ ਦਿਨ ਵਾਪਸ ਘਰ ਨਾ ਪਰਤੇ। ਇਹ ਵੇਈਂ ਨਦੀ ਦਾ ਰਮਣੀਕ ਅਤੇ ਇਕਾਂਤ ਅਸਥਾਨ ਆਪ ਲਈ ਆਤਮ-ਗਿਆਨ ਦਾ ਸਾਧਨ ਬਣ ਗਿਆ ਸੀ। ਇਹ ਆਤਮ-ਗਿਆਨ ਆਪ ਲਈ ਅਗੰਮੀ ਇਲਹਾਮ ਹੋ ਨਿੱਬੜਿਆ ਅਤੇ ਰੱਬ ਦੇ ਗਿਆਨ ਦਾ ਪ੍ਰਕਾਸ਼ ਬਣ ਗਿਆ। ਇਥੋਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਜਗਤ ਦੇ ਸੁਧਾਰ ਦਾ ਸਫ਼ਰ ਸ਼ੁਰੂ ਹੁੰਦਾ ਹੈ। ਭਾਵੇਂ ਇਸ ਸਮੇਂ ਬਾਰੇ ਪ੍ਰਮਾਣੀਕ ਰੂਪ ਵਿਚ ਕੁਝ ਵੀ ਕਹਿਣਾ ਸੰਭਵ ਨਹੀਂ ਹੈ ਕਿਉਂਕਿ ਕਿਸੇ ਵੀ ਭਰੋਸੇਯੋਗ ਲਿਖਤ ਤੋਂ ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ਪਰ ਅੰਦਾਜ਼ਾ ਹੈ ਕਿ ਇਹ ਸਮਾਂ ਆਪ ਜੀ ਦੇ ਜੀਵਨ ਦੇ ੩੦ ਸਾਲਾਂ ਦੀ ਉਮਰ ਦੇ ਨੇੜੇ-ਤੇੜੇ ਦਾ ਹੋਣਾ ਹੈ। ਇਹ ਸਮਾਂ ਤਕਰੀਬਨ ੧੪੯੯ ਈ. ਦਾ ਬਣਦਾ ਹੈ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਤਮ-ਗਿਆਨ ਪ੍ਰਾਪਤ ਹੋਇਆ ਜਾਂ ਉਨ੍ਹਾਂ ਨੇ ਜਦੋਂ ਆਪਣਾ ਪ੍ਰਚਾਰ ਸ਼ੁਰੂ ਕੀਤਾ ਤਾਂ ਆਪ ਦਾ ਸਭ ਤੋਂ ਪਹਿਲਾ ਨਾਅਰਾ ਸੀ ਕਿ ਇਸ ਧਰਤੀ 'ਤੇ ਨਾ ਕੋਈ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ ਸਗੋਂ ਇਹ ਸਭ ਇੱਕ ਅਕਾਲ ਪੁਰਖ ਦੇ ਪੈਦਾ ਕੀਤੇ ਜੀਵ ਹਨ। ਅਰਥਾਤ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਜਨ-ਸਾਧਾਰਨ ਦੇ ਤੌਰ 'ਤੇ ਪਛਾਣਿਆ, ਹਿੰਦੂ ਅਤੇ ਮੁਸਲਮਾਨ ਦੇ ਤੌਰ 'ਤੇ ਨਹੀਂ। ਉਨ੍ਹਾਂ ਨੇ ਨਾ ਹਿੰਦੂ ਰਸਮਾਂ-ਰੀਤਾਂ ਨੂੰ ਅਪਣਾਇਆ ਅਤੇ ਨਾ ਹੀ ਮੁਸਲਿਮ ਨਿਯਮਾਂ ਨੂੰ। ਉਹ ਨਿਰੋਲ ਇਕ ਮਾਨਵਵਾਦੀ ਹੋ ਕੇ ਵਿਚਰਨ ਲੱਗੇ। ਉਹ ਹਰ ਸਮੇਂ ਗੰਭੀਰ ਅਵਸਥਾ ਵਿਚ ਰਹਿੰਦੇ ਸਨ। ਉਨ੍ਹਾਂ ਦੀ ਇਹ ਗੰਭੀਰਤਾ ਕਿਸੇ ਮਹਾਨ ਮਿਸ਼ਨ ਦਾ ਪ੍ਰਤੀਕ ਸੀ। ਇਹ ਮਿਸ਼ਨ ਸੀ ਦੇਸ਼-ਵਿਆਪੀ ਦੌਰਿਆਂ ਦਾ। ਇਨ੍ਹਾਂ ਦੇਸ਼-ਵਿਆਪੀ ਦੌਰਿਆਂ ਲਈ ਗੁਰੂ ਜੀ ਨੇ ਕਾਫ਼ੀ ਸਮੇਂ ਤੋਂ ਪਹਿਲੋਂ ਹੀ ਆਪਣੇ ਆਪ ਨੂੰ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ। ਇਸ ਤਿਆਰੀ ਦੇ ਤੌਰ 'ਤੇ ਆਪ ਜੀ ਨੇ ਆਪਣੇ ਸਰੀਰ ਨੂੰ ਉਨ੍ਹਾਂ ਸਭ ਕਠਿਨਾਈਆਂ ਨੂੰ ਸਹਾਰਨ ਦੇ ਯੋਗ ਬਣਾ ਲਿਆ ਸੀ ਜਿਹੜੀਆਂ ਬਿਖੜੇ ਰਾਹਾਂ ਉੱਪਰ ਪੈਦਲ ਚੱਲਣ ਸਮੇਂ ਆਮ ਯਾਤਰੀਆਂ ਨੂੰ ਆਉਂਦੀਆਂ ਸਨ। ਅਜਿਹੀਆਂ ਮੁਸ਼ਕਲਾਂ ਵਿਚ ਭੁੱਖ-ਪਿਆਸ ਝੱਲਣਾ, ਰਾਤਾਂ ਨੂੰ ਜ਼ਮੀਨ ਉੱਪਰ ਹੀ ਸੌਂ ਜਾਣਾ, ਸਰਦੀ ਅਤੇ ਗ਼ਰਮੀ ਨੂੰ ਬਰਦਾਸ਼ਤ ਕਰਨਾ, ਜੰਗਲ ਜਾਂ ਰੇਗਿਸਤਾਨਾਂ ਜੈਸੇ ਭਿਆਨਕ ਰਸਤਿਆਂ ਵਿੱਚੋਂ ਦੀ ਗੁਜ਼ਰਨਾ ਆਦਿ। ਇਸ ਬਾਰੇ ਸਾਨੂੰ ਦੋ ਪ੍ਰਮਾਣਿਕ ਮੁੱਢਲੀਆਂ ਲਿਖਤਾਂ ਤੋਂ ਸੰਖੇਪ ਅਤੇ ਇਸ਼ਾਰੇ ਮਾਤਰ ਜਾਣਕਾਰੀ ਮਿਲਦੀ ਹੈ। ਇਕ ਗਵਾਹੀ ਹੈ ਭਾਈ ਗੁਰਦਾਸ ਜੀ ਦੀ ਅਤੇ ਦੂਜੀ ਹੈ ਜ਼ੁਲਿਫਕਾਰ ਅਰਧਿਸਤਾਨੀ ਦੀ। ਭਾਈ ਗੁਰਦਾਸ ਜੀ ਲਿਖਦੇ ਹਨ:

*ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋ ਦੇ ਫਿਰਿ ਘਾਲਿ ਕਮਾਈ।*

*ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ।*
*ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ।* (ਵਾਰ ੧:੨੪)

ਇਹ ਤੁਕਾਂ ਪ੍ਰਤੀਕਾਤਮਕ ਜਾਣਕਾਰੀ ਦੇਣ ਵਾਲੀਆਂ ਹਨ ਜਾਂ ਜੇ ਇਉਂ ਕਹਿ ਲਿਆ ਜਾਵੇ ਕਿ ਇਹ ਜਾਣਕਾਰੀ ਮੁਹਾਵਰੇਦਾਰ ਬੋਲੀ ਵਿਚ ਹੈ। ਇਨ੍ਹਾਂ ਤੁਕਾਂ ਨੂੰ ਅੱਖਰੀ ਅਰਥਾਂ ਵਿਚ ਨਹੀਂ ਲੈਣਾ ਚਾਹੀਦਾ। ਇਸ ਤਰ੍ਹਾਂ ਇਨ੍ਹਾਂ ਦਾ ਭਾਵ ਇਹ ਬਣਦਾ ਹੈ: "ਬਾਬੇ ਨਾਨਕ ਨੇ ਸਭ ਤੋਂ ਪਹਿਲਾਂ ਅਕਾਲ ਪੁਰਖ ਦੇ ਗਿਆਨ ਦੀ ਬਖ਼ਸ਼ਿਸ਼ ਪ੍ਰਾਪਤ ਕੀਤੀ। ਉਸ ਪਿੱਛੋਂ ਉਨ੍ਹਾਂ ਨੇ ਆਪਣੇ ਆਪ ਨੂੰ ਇਸ ਸੰਘਰਸ਼ ਲਈ ਤਿਆਰ ਕੀਤਾ। ਇਸ ਤਿਆਰੀ ਵਜੋਂ ਉਨ੍ਹਾਂ ਨੇ ਭੁੱਖ-ਪਿਆਸ ਸਹਿ ਸਕਣ ਲਈ ਅਤੇ ਜ਼ਮੀਨ ਉੱਪਰ ਬਿਨਾਂ ਬਿਸਤਰੇ ਤੋਂ ਸੌਣ ਲਈ ਆਪਣੇ ਆਪ ਨੂੰ ਤਿਆਰ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਭਾਰੀ ਮਿਹਨਤ ਕਰ ਕੇ ਆਪਣੇ ਆਪ ਨੂੰ ਸੰਘਰਸ਼ਮਈ ਰਸਤੇ 'ਤੇ ਚੱਲਣ ਲਈ ਤਿਆਰ ਕੀਤਾ।" ਜ਼ੁਲਿਫ਼ਕਾਰ ਅਰਧਿਸਤਾਨੀ ਨੇ ਇਸ ਬਾਰੇ ਕੁਝ ਸਪੱਸ਼ਟ ਕਰਦਿਆਂ ਸਿੱਧੇ ਤੌਰ 'ਤੇ ਲਿਖਿਆ ਹੈ: ਸੰਖੇਪ ਵਿਚ, "(ਗੁਰੂ) ਨਾਨਕ (ਦੇਵ ਜੀ) ਨੇ ਕਰੜੀ ਤਪੱਸਿਆ ਕੀਤੀ। ਪਹਿਲਾਂ ਉਨ੍ਹਾਂ ਨੇ ਆਪਣਾ ਭੋਜਨ ਘਟਾਇਆ ਅਤੇ ਕੁਝ ਸਮੇਂ ਪਿੱਛੋਂ ਉਹ ਸਿਰਫ਼ ਘਿਉ ਹੀ ਖਾਂਦੇ ਸਨ ਅਤੇ ਫਿਰ ਪਾਣੀ ਪੀ ਕੇ ਗੁਜ਼ਾਰਾ ਕਰਦੇ ਸਨ। ਅਖ਼ੀਰ ਵਿਚ, ਉਹ ਸਿਰਫ ਹਵਾ ਦੇ ਸਿਰ 'ਤੇ ਹੀ ਰਹਿਣ ਲੱਗ ਪਏ ਸਨ। ਮੁਢਲਾ ਅੰਗਰੇਜ਼ ਲਿਖਾਰੀ ਮੈਕਾਲਿਫ਼ ਵੀ ਲੱਗਭਗ ਇਨ੍ਹਾਂ ਗੱਲਾਂ ਦੀ ਹੀ ਪੁਸ਼ਟੀ ਕਰਦਾ ਹੈ। ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਆਪ ਨੂੰ ਮਹਾਨ ਯਾਤਰਾ ਲਈ ਤਿਆਰ ਕਰ ਕੇ ਆਪਣੀ ਪਹਿਲੀ ਯਾਤਰਾ ਅਰੰਭ ਕੀਤੀ। ਭਾਈ ਗੁਰਦਾਸ ਜੀ ਨੇ ਇਸ ਬਾਰੇ ਪ੍ਰਮਾਣਿਕ ਤੌਰ 'ਤੇ ਲਿਖਿਆ ਹੈ: ਬਾਬੇ ਨਾਨਕ ਨੇ ਦੇਸ਼ ਭਰ ਦੇ ਸਾਰੇ ਤੀਰਥ ਅਸਥਾਨ ਘੁੰਮ ਕੇ ਦੇਖੇ। ਪਰ ਕਿਤੇ ਵੀ ਉਨ੍ਹਾਂ ਨੂੰ ਉਹ ਕੁਝ ਨਹੀਂ ਦਿੱਸਿਆ ਜਿਸ ਬਾਰੇ ਵੇਦਾਂ ਅਤੇ ਸਿਮਰਤੀਆਂ ਵਿਚ ਲਿਖਿਆ ਹੋਇਆ ਹੈ। ਉਨ੍ਹਾਂ ਨੇ ਸਾਰੀ ਸ੍ਰਿਸ਼ਟੀ ਨੂੰ ਵਾਚਿਆ, ਸਤਿਯੁੱਗ, ਦੁਆਪੁਰ ਅਤੇ ਤ੍ਰੇਤੇ ਯੁੱਗ ਦੀਆਂ ਮਿਥਿਹਾਸਕ ਘਟਨਾਵਾਂ ਨੂੰ ਵੀ ਵਾਚਿਆ ਪਰ ਸਭ ਕੁਝ ਅੰਧੇਰੇ ਅਤੇ ਭਰਮ-ਭੁਲੇਖੇ ਵਿਚ ਹੀ ਜਕੜਿਆ ਦਿੱਸਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜਗਤ-ਭ੍ਰਮਣ ਦੇ ਸਮੇਂ ਹਰ ਕਿਸਮ ਦੀ ਸਾਧਨਾ ਕਰਨ ਵਾਲੇ ਸਿੱਧਾਂ, ਨਾਥਾਂ, ਰਿਖੀਆਂ, ਦੇਵੀ-ਦੇਵਤਿਆਂ, ਭੈਰੋਆਂ, ਖੇਤਰੀ ਸਾਧਾਂ, ਗੰਧਰਵਾਂ, ਅਪਸਰਾਂ, ਕਿੰਨਰਾਂ, ਜੱਖਾਂ, ਭਾਂਤ-ਭਾਂਤ ਦੇ ਰਾਖਸ਼-ਬਿਰਤੀ ਕਿਸਮ ਦੇ ਲੋਕਾਂ ਨੂੰ ਮਿਲ ਕੇ ਦੇਖਿਆ ਪਰ ਕਿਤੇ ਵੀ ਕੋਈ ਗੁਰਮੁਖ ਵਿਅਕਤੀ ਅਰਥਾਤ ਅਕਾਲ ਪੁਰਖ ਦਾ ਭਗਤ ਨਹੀਂ ਮਿਲਿਆ। ਸਭ, ਲੋਕਾਂ ਨੂੰ ਕਤਲ ਕਰਨ ਵਾਲੇ ਹੀ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੀ ਪ੍ਰਿਥਵੀ ਅਤੇ ਇਸ ਦੇ ਨੌਆਂ ਖੰਡਾਂ ਦਾ ਅਧਿਐਨ ਕੀਤਾ। ਫਿਰ ਉਹ ਪਰਬਤਾਂ 'ਤੇ ਗਏ ਜਿੱਥੇ ਸਿੱਧਾਂ ਦੀਆਂ ਮੰਡਲੀਆਂ ਰਹਿੰਦੀਆਂ ਸਨ। ਇਨ੍ਹਾਂ ਵਿਚ ਗੋਰਖ ਦੇ ਚੇਲੇ ਚੌਰਾਸੀ ਸਿੱਧ ਸਨ ਜਿੱਥੇ ਉਨ੍ਹਾਂ ਨਾਲ ਗੁਰੂ ਜੀ ਨੇ ਗੋਸ਼ਟਾਂ ਕੀਤੀਆਂ। ਫਿਰ ਬਾਬਾ ਮੱਕੇ ਗਿਆ ਅਤੇ ਉਨ੍ਹਾਂ ਦਾ ਭੇਸ ਨੀਲੇ ਬਸਤਰਾਂ ਵਾਲਾ ਸੀ। ਹੱਥ ਵਿਚ ਸੋਟਾ, ਕੱਛ ਵਿਚ ਕਿਤਾਬ ਪਕੜੀ ਹੋਈ, ਲੋਟਾ ਅਤੇ ਬਾਂਗ ਦੇਣ ਸਮੇਂ ਹੇਠ ਵਿਛਾਉਣ ਵਾਲੀ ਫੂੜ੍ਹੀ ਵੀ ਸੀ। ਮੱਕੇ ਪਹੁੰਚ ਕੇ ਗੁਰੂ ਜੀ ਉਸ ਮਸੀਤ ਵਿਚ ਜਾ ਬੈਠੇ ਜਿੱਥੇ ਪਹੁੰਚੇ ਹੋਏ ਹਾਜੀ ਰਹਿ ਰਹੇ ਸਨ। ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਰਾਤ ਨੂੰ ਮਹਿਰਾਬ (ਮੱਕੇ ਦਾ ਕੇਂਦਰੀ ਅਸਥਾਨ) ਵੱਲ ਜਾਣੇ ਜਾਂ ਅਣਜਾਣੇ, ਪੈਰ ਕਰ ਕੇ ਸੌਂ ਗਏ। ਇਹ ਦੇਖ ਕੇ ਉਥੋਂ ਦੇ ਜ਼ਿੰਮੇਵਾਰ ਵਿਅਕਤੀ ਨੇ ਗੁੱਸੇ ਵਿਚ ਆ ਕੇ ਕਿਹਾ ਕਿ

ਉਨ੍ਹਾਂ ਨੇ ਮੱਕੇ ਦੀ ਤਰਫ ਪੈਰ ਕਿਉਂ ਕੀਤੇ ਹੋਏ ਸਨ। ਇਹ ਸੁਣ ਕੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਉਨ੍ਹਾਂ ਦੇ ਪੈਰ ਉਸ ਤਰਫ਼ ਕਰ ਦਿਓ ਜਿਸ ਤਰਫ਼ ਮੱਕਾ ਦਾ ਕੇਂਦਰ ਨਹੀਂ ਹੈ। ਇਸ ਦੀ ਪੂਰਤੀ ਲਈ ਉਹ ਜ਼ਿੰਮੇਵਾਰ ਵਿਅਕਤੀ ਨੇ ਜਦ ਉਨ੍ਹਾਂ ਦੀਆਂ ਲੱਤਾਂ ਪਕੜ ਕੇ ਦੂਜੇ ਪਾਸੇ ਕੀਤੀਆਂ ਤਾਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਉਸ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਕੀ ਇਸ ਪਾਸੇ ਖੁਦਾ ਦਾ ਘਰ ਨਹੀਂ ਹੈ? ਭਾਈ ਗੁਰਦਾਸ ਜੀ ਨੇ ਇਸ ਦਾ ਵਰਣਨ ਕਰਨ ਸਮੇਂ ਜੋ ਭਾਸ਼ਾ ਵਰਤੀ ਹੈ ਉਹ ਮੁਹਾਵਰੇਦਾਰ ਹੈ। ਇਸਲਾਮ ਧਰਮ ਅਨੁਸਾਰ ਖੁਦਾ ਹਰ ਥਾਂ ਮੌਜੂਦ ਹੈ। ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਮੱਕੇ ਦੇ ਕਾਜ਼ੀ ਨੂੰ ਇਹ ਸਵਾਲ ਕੀਤਾ ਕਿ ਜਿਸ ਤਰਫ਼ ਉਨ੍ਹਾਂ ਦੀਆਂ ਲੱਤਾਂ ਕੀਤੀਆਂ ਗਈਆਂ ਹਨ ਕੀ ਇਧਰ ਖੁਦਾ ਨਹੀਂ ਹੈ ਤਾਂ ਕਾਜ਼ੀ ਦਾ ਜਵਾਬ ਕਿਸ ਤਰ੍ਹਾਂ ਦਾ ਹੋ ਸਕਦਾ ਸੀ, ਇਸ ਦਾ ਜਵਾਬ ਲੱਭਣਾ ਕੋਈ ਔਖਾ ਨਹੀਂ ਹੈ।

ਇਸ ਗੱਲ 'ਤੇ ਲੰਮੀ-ਚੌੜੀ ਬਹਿਸ ਹੋਈ ਹੋਵੇਗੀ। ਇਸ ਬਹਿਸ ਵਿਚ ਅਨੇਕਾਂ ਲੋਕ, ਧਾਰਮਿਕ ਆਗੂ ਇਕੱਠੇ ਹੋਏ ਹੋਣਗੇ। ਇਸ ਕਰਕੇ ਹੀ ਅਗਲੀ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਇਸ ਬਹਿਸ ਬਾਰੇ ਚਾਨਣਾ ਪਾਇਆ ਹੈ। ਭਾਈ ਸਾਹਿਬ ਅਨੁਸਾਰ, "ਉੱਥੋਂ ਦੇ ਸਾਰੇ ਕਾਜ਼ੀ ਅਤੇ ਮੌਲਵੀ ਇਕੱਠੇ ਹੋ ਕੇ ਬਾਬੇ ਨਾਨਕ ਨੂੰ ਪੁੱਛਣ ਲੱਗੇ ਕਿ ਉਨ੍ਹਾਂ ਦੀਆਂ ਨਿਗਾਹਾਂ ਵਿਚ ਹਿੰਦੂ ਵੱਡਾ ਹੈ ਜਾਂ ਮੁਸਲਮਾਨ?" ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਲੰਮੀ-ਚੌੜੀ ਬਹਿਸ ਵਿਚ ਇਸ ਗੱਲ ਨੂੰ ਸ਼ਪੱਸ਼ਟ ਕੀਤਾ ਗਿਆ ਹੋਣਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੁਸਤਾਨ ਵਿੱਚੋਂ ਗਏ ਸਨ। ਤਦੋਂ ਹੀ ਹਿੰਦੂ ਦੀ ਗੱਲ ਸਾਹਮਣੇ ਆਈ ਹੈ ਨਹੀਂ ਤਾਂ ਹੋਰ ਤੁਰਕੀ, ਅਰਬੀ ਜਾਂ ਇਰਾਨੀ ਕੋਲੋਂ ਹਿੰਦੂ ਬਾਰੇ ਪੁੱਛਣ ਦੀ ਕੋਈ ਤੁਕ ਨਹੀਂ ਬਣਦੀ। ਉਪਰੋਕਤ ਜਵਾਬ ਦੇ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਦੱਸਿਆ ਕਿ "ਦੋਵੇਂ ਧਿਰਾਂ ਹੀ ਸ਼ੁਭ ਅਮਲਾਂ ਤੋਂ ਦੂਰ ਚਲੀਆਂ ਗਈਆਂ ਹਨ, ਜਿਹੜੇ ਭੈੜੇ ਕਰਮ ਉਹ ਕਰ ਰਹੇ ਹਨ ਉਨ੍ਹਾਂ ਕਰਕੇ ਉਨ੍ਹਾਂ ਨੂੰ ਅਗਲੀ ਦਰਗਾਹ ਅੰਦਰ ਕੋਈ ਢੋਈ ਨਹੀਂ ਮਿਲਣੀ। ਉਨ੍ਹਾਂ ਦਾ ਈਮਾਨ ਕੁਸੰਭੜੇ ਦੇ ਰੰਗ ਵਾਂਗ ਕੱਚਾ ਹੈ। ਜਿਵੇਂ ਇਹ ਰੰਗ ਧੋਤੇ ਜਾਣ 'ਤੇ ਲਹਿ ਜਾਂਦਾ ਹੈ ਉਸੇ ਤਰ੍ਹਾਂ ਹਿੰਦੂ-ਮੁਸਲਮਾਨ ਦਾ ਈਮਾਨ ਬਦਲ ਜਾਂਦਾ ਹੈ। ਉਹ ਆਪਸ ਵਿਚ ਇਕ ਦੂਜੇ ਦੀ ਨਿੰਦਿਆ-ਚੁਗ਼ਲੀ ਕਰਦੇ ਹਨ ਭਾਵ ਕਿ ਉਹ ਲੋਕ ਭਟਕੇ ਹੋਏ ਹਨ। ਇਹ ਸਾਰੇ ਲੋਕ ਸ਼ੈਤਾਨ ਦੇ ਰਸਤੇ ਦੇ ਧਾਰਨੀ ਹੋਏ ਫਿਰਦੇ ਹਨ।" ਮੱਕੇ ਦੀ ਯਾਤਰਾ ਦਾ ਸਿੱਟਾ ਕੱਢਦਿਆਂ ਭਾਈ ਗੁਰਦਾਸ ਜੀ ਨੇ ਕਿਹਾ ਹੈ ਕਿ ਬਾਬੇ ਨਾਨਕ ਨੇ ਮੱਕੇ ਵਿਚ ਆਪਣੇ ਚਰਨ ਪਾ ਕੇ ਆਪਣੇ ਮੱਤ ਦੀ ਦਲੀਲ ਨਾਲ ਉਨ੍ਹਾਂ ਨੂੰ ਆਪਣੇ ਸ਼ਿਸ਼ ਬਣਾ ਲਿਆ:

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ।* *(ਵਾਰ ੧:੩੪)*

"ਮੱਕੇ ਤੋਂ ਪਿੱਛੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਗਦਾਦ ਪਹੁੰਚੇ। ਉੱਥੇ ਪਹੁੰਚ ਕੇ ਸ਼ਹਿਰ ਦੇ ਬਾਹਰਵਾਰ ਹੀ ਆਪਣਾ ਠਹਿਰਾਅ ਕੀਤਾ। ਇਥੇ ਪਹੁੰਚਣ ਸਮੇਂ ਆਪ ਜੀ ਦੇ ਨਾਲ ਰਬਾਬੀ ਮਰਦਾਨਾ ਸੀ।" ਇਥੇ ਦਾ ਵਰਣਨ ਕਰਦਿਆਂ ਭਾਈ ਸਾਹਿਬ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ। ਇਹ ਵਿਸ਼ੇਸ਼ਣ ਸਿਰਫ਼ ਵਡਿਆਉਣ ਵਾਸਤੇ ਹੀ ਨਹੀਂ ਹਨ ਸਗੋਂ ਜਿਸ ਆਤਮ-ਵਿਸ਼ਵਾਸ ਨਾਲ ਅਤੇ ਜਿਸ ਤਰਕ ਦੇ ਜ਼ੋਰ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਇਨ੍ਹਾਂ ਅਸਥਾਨਾਂ 'ਤੇ ਫਿਰ ਰਹੇ ਸਨ ਇਹ ਵਿਸ਼ੇਸ਼ਣ ਉਸ ਨੂੰ ਪ੍ਰਗਟ ਕਰਨ ਲਈ ਵਰਤੇ ਗਏ ਹਨ। ਮੱਕੇ ਅਤੇ ਬਗ਼ਦਾਦ ਦੀ ਇਕ ਗ਼ੈਰ-ਮੁਸਲਮਾਨ ਯਾਤਰੀ ਵੱਲੋਂ ਯਾਤਰਾ ਕਰਨਾ ਅਤੇ ਉਥੇ ਜਾ ਕੇ ਉਥੋਂ ਦੇ ਕਾਜ਼ੀਆਂ ਅਤੇ ਮੌਲਵੀਆਂ ਨਾਲ ਬਹਿਸ ਕਰਨਾ ਆਦਿ

ਨਾ ਹੀ ਕਿਸੇ ਸਾਧਾਰਨ ਵਿਅਕਤੀ ਦਾ ਕੰਮ ਸੀ ਅਤੇ ਨਾ ਹੀ ਕਿਸੇ ਸਾਧਾਰਨ ਨੇਤਾ ਦਾ। ਇਹ ਕੰਮ ਕਿਸੇ ਐਸੀ ਮਹਾਨ ਸ਼ਖ਼ਸੀਅਤ ਦਾ ਹੀ ਹੋ ਸਕਦਾ ਸੀ ਜਿਸ ਨੇ ਆਪਣੇ ਆਪ ਨੂੰ ਰੱਬ ਦੀ ਜੋਤ ਨਾਲ ਮਿਲਾ ਕੇ ਰੱਬੀ ਜੋਤ ਹੀ ਬਣਾ ਲਿਆ ਹੋਵੇ ਅਤੇ ਜਿਸ ਦੇ ਸਾਹਮਣੇ ਦੁਨੀਆਂ ਦਾ ਸਮੁੱਚਾ ਗਿਆਨ ਪੱਸਰਿਆ ਪਿਆ ਹੋਵੇ। ਇਸੇ ਕਰਕੇ ਹੀ ਭਾਈ ਗੁਰਦਾਸ ਜੀ ਨੇ ਬਾਬੇ ਨਾਨਕ ਨੂੰ 'ਅਕਾਲ ਰੂਪ' ਕਹਿ ਕੇ ਸੰਬੋਧਨ ਕੀਤਾ ਹੈ। "ਸਵੇਰੇ ਹੀ ਜਦੋਂ ਬਾਬਾ ਨਾਨਕ ਜੀ ਨੇ ਨਿਵਾਜਿ ਕਰ ਕੇ ਬਾਂਗ ਦਿੱਤੀ ਤਾਂ ਉਨ੍ਹਾਂ ਦੀ ਇਸ ਪ੍ਰਭਾਵਸ਼ਾਲੀ ਕਾਰਵਾਈ ਨੂੰ ਤੱਕ ਕੇ ਉਸ ਨੂੰ ਸੁਣਨ ਵਾਲੇ ਹੈਰਾਨ ਹੋ ਗਏ। ਉਸ ਨਗਰੀ ਦਾ ਪੀਰ ਵੀ ਹੈਰਾਨ ਹੋ ਗਿਆ। ਜਦੋਂ ਉਸ ਪੀਰ ਨੇ ਸਾਰੀ ਜਾਣਕਾਰੀ ਲਈ ਤਾਂ ਉਸ ਨੂੰ ਪਤਾ ਲੱਗਿਆ ਕਿ ਰੱਬ ਦੇ ਸਿਮਰਨ ਵਿਚ ਮਸਤ ਰਹਿਣ ਵਾਲਾ ਇਕ ਮਹਾਨ ਫ਼ਕੀਰ ਆਇਆ ਹੋਇਆ ਹੈ। ਫਿਰ ਉਸ ਪੀਰ ਨੇ ਬਾਬਾ ਨਾਨਕ ਜੀ ਦੇ ਪਾਸ ਆ ਕੇ ਦਸਤਪੰਜਾ ਕਰ ਕੇ ਪੁੱਛਿਆ ਕਿ ਉਹ ਕੌਣ ਹਨ ਅਤੇ ਉਨ੍ਹਾਂ ਦਾ ਪਰਵਾਰਿਕ ਪਿਛੋਕੜ ਕੀ ਹੈ? ਬਾਬਾ ਨਾਨਕ ਜੀ ਨੇ ਜਵਾਬ ਦਿੱਤਾ ਕਿ ਉਹ ਝੂਠ ਦੇ ਖ਼ਿਲਾਫ਼ ਸੰਘਰਸ਼ ਕਰਨ ਵਾਲਾ ਰੱਬ ਦਾ ਉਹ ਫ਼ਕੀਰ ਹੈ ਜਿਸ ਨੇ ਸਭ ਨੂੰ ਇੱਕੋ ਜਿਹਾ ਪਹਿਚਾਣਿਆ ਹੈ। ਉਸ ਦਾ ਮਿਸ਼ਨ ਸਾਰੀ ਸ੍ਰਿਸ਼ਟੀ ਲਈ ਹੈ।"

"ਸ੍ਰੀ ਗੁਰੂ ਨਾਨਕ ਸਾਹਿਬ ਦੀਆਂ ਗੱਲਾਂ ਸੁਣ ਕੇ, ਉਸ ਪੀਰ ਨੇ ਮਹਿਸੂਸ ਕੀਤਾ ਕਿ ਇਹ ਫ਼ਕੀਰ ਤਾਂ ਅਗੰਮੀ ਗਿਆਨ ਵਾਲਾ ਹੈ ਜਿਸ ਨੇ ਬਗਦਾਦ ਵਿਚ ਆ ਕੇ ਵੀ ਆਪਣੇ ਗਿਆਨ ਦੀ ਕਰਾਮਾਤ ਦਿਖਲਾ ਦਿੱਤੀ ਹੈ ਜਿਸ ਨੇ ਲੱਖਾਂ ਆਕਾਸ਼ਾਂ ਅਤੇ ਪਾਤਾਲਾਂ ਦਾ ਗਿਆਨ ਦ੍ਰਿੜ੍ਹ ਕਰਵਾ ਦਿੱਤਾ ਹੈ। ਇਤਨਾ ਕੁਝ ਸਮਝ ਲੈਣ ਤੋਂ ਬਾਅਦ ਉਸ ਪੀਰ ਨੇ ਸ੍ਰੀ ਗੁਰੂ ਨਾਨਕ ਸਾਹਿਬ ਨਾਲ ਫੇਰ ਦਸਤਪੰਜਾ ਕਰਦੇ ਹੋਏ ਕਿਹਾ ਕਿ ਉਹ ਵੀ ਇਹੀ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਹੈ। ਇਸ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਪਾਸ ਉਸ ਪੀਰ ਦਾ ਪੁੱਤਰ ਵੀ ਆ ਗਿਆ। ਸ੍ਰੀ ਗੁਰੂ ਨਾਨਕ ਸਾਹਿਬ ਨੇ ਉਸ ਨੂੰ ਵੀ ਸਮੁੱਚੀ ਸ੍ਰਿਸ਼ਟੀ ਦਾ ਗਿਆਨ ਕਰਵਾਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਆਂ-ਵਿਆਪੀ ਯਾਤਰਾਵਾਂ ਕੀਤੀਆਂ। ਉਨ੍ਹਾਂ ਦਾ ਸਿੱਟਾ ਕੱਢਦੇ ਹੋਏ ਬੜੇ ਹੀ ਸੰਖੇਪ ਸ਼ਬਦਾਂ ਵਿਚ ਭਾਈ ਗੁਰਦਾਸ ਜੀ ਨੇ ਇਉਂ ਕਿਹਾ ਹੈ: *"ਬਾਬੇ ਨਾਨਕ ਨੇ ਮੱਕਾ, ਮਦੀਨਾ ਅਤੇ ਬਗਦਾਦ ਆਦਿ ਇਸਲਾਮ ਦੇ ਸਭ ਕੇਂਦਰਾਂ ਨੂੰ ਆਪਣੇ ਗਿਆਨ ਦੇ ਜ਼ੋਰ ਨਾਲ ਜਿੱਤ ਲਿਆ ਸੀ। ਉਨ੍ਹਾਂ ਨੇ ਚਉਰਾਸੀ ਸਿੱਧਾਂ ਦੀ ਮੰਡਲੀ ਨੂੰ ਅਤੇ ਉਨ੍ਹਾਂ ਦੇ ਛੇ ਫ਼ਲਸਫ਼ਿਆਂ ਨੂੰ ਮਾਤ ਪਾ ਦਿੱਤੀ ਸੀ। ਉਨ੍ਹਾਂ ਨੇ ਸ੍ਰਿਸ਼ਟੀ ਦੇ ਨੌਂ ਖੰਡਾਂ ਦਾ ਅਧਿਐਨ ਕਰ ਕੇ ਆਪਣੇ ਮਤ 'ਸਤਿ ਨਾਮੁ' ਦਾ ਡੰਕਾ ਵਜਾ ਦਿੱਤਾ ਸੀ। ਜਿੰਨੇ ਵੀ ਹਿੰਦੂ ਮਿਥਿਹਾਸ ਦੇ ਇੰਦਰ ਆਦਿ ਦੇਵਤੇ ਅਤੇ ਰਾਖਸ਼ ਸਨ ਉਨ੍ਹਾਂ ਸਭ ਨੂੰ ਮਿਥਿਹਾਸਕ ਦਰਸਾ ਕੇ ਮਾਤ ਪਾ ਦਿੱਤੀ ਸੀ। ਜੋ ਮਤ ਉਨ੍ਹਾਂ ਨੇ ਸੰਸਾਰ ਵਿਚ ਪ੍ਰਚਾਰਿਆ ਇਹ ਅਨੰਦ ਪ੍ਰਦਾਨ ਕਰਨ ਵਾਲਾ ਸੀ। ਇਸੇ ਨੂੰ ਮੁਹੱਈਆ ਕਰਨ ਲਈ ਸ੍ਰੀ ਗੁਰੂ ਨਾਨਕ ਸਾਹਿਬ ਨੇ ਸੰਘਰਸ਼ ਸ਼ੁਰੂ ਕੀਤਾ ਸੀ।"*

ਸਭ ਤੋਂ ਪਹਿਲੀ ਲਿਖਤ ਮੁਤਾਬਕ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਯਾਤਰਾਵਾਂ ਦਾ ਜੋ ਪ੍ਰਵਾਨ ਕਰਨ ਯੋਗ ਵਰਣਨ ਹੈ ਉਹ ਉੱਪਰ ਆ ਚੁੱਕਿਆ ਸੀ। ਆਧੁਨਿਕ ਲੇਖਕਾਂ ਵਿੱਚੋਂ ਗਿਆਨੀ ਗਿਆਨ ਸਿੰਘ ਨੇ ਇਨ੍ਹਾਂ ਯਾਤਰਾਵਾਂ ਨੂੰ ਕੁਝ ਹੋਰ ਵਿਸਥਾਰ ਦੇ ਕੇ ਚਾਰ ਉਦਾਸੀਆਂ (ਯਾਤਰਾਵਾਂ) ਵਿਚ ਵੰਡਿਆ ਹੈ ਜਿਸ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ (ਯਾਤਰਾ) ਪੂਰਬੀ ਭਾਰਤ ਦੀ ਕੀਤੀ। ਇਸ ਯਾਤਰਾ ਵਿਚ ਪ੍ਰਮੁੱਖ ਅਸਥਾਨ ਸ਼ਾਮਲ ਹਨ: ਗੋਇੰਦਵਾਲ ਵਾਲਾ ਅਸਥਾਨ, ਫਤਿਹਾਬਾਦ, ਸੁਲਤਾਨਵਿੰਡ, ਖ਼ਾਲੜਾ, ਲਾਹੌਰ, ਐਮਨਾਬਾਦ, ਸੀਓ ਕੇ, ਸਾਹੋ ਕੇ,

ਪਸਰੂਰ, ਛਾਂਗਾ-ਮਾਂਗਾ, ਕਸੂਰ, ਚੂਹਣੀਏ ਆਦਿ ਪਿੰਡਾਂ ਵਿੱਚੋਂ ਦੀ ਹੁੰਦੇ ਹੋਏ ਮਾਲਵੇ ਵਿਚ ਆਏ। ਇਥੋਂ ਬਾਂਗਰ ਦੇ ਇਲਾਕੇ ਵਿਚ ਦਾਖ਼ਲ ਹੋ ਕੇ ਪਿਹੋਵੇ, ਕੁਰਕਸ਼ੇਤਰ, ਕਰਨਾਲ, ਹਰਿਦੁਆਰ, ਦਿੱਲੀ, ਬਨਾਰਸ, ਪਟਨਾ, ਰਾਜਗਿਰੀ, ਗਯਾ, ਮਾਲਦਾ, ਥਲੁਵਾ, ਕੁੰਡ, ਧੂਬੜੀ, ਜਗਨਨਾਥ ਪੁਰੀ, ਸਨਾਰਗੜ੍ਹ, ਜਬਲਪੁਰ, ਭੁਪਾਲ, ਝਾਂਸੀ, ਗਵਾਲੀਅਰ, ਭਰਤਪੁਰ, ਗੁੜਗਾਵਾਂ, ਝੱਜਰ, ਨਾਰਨੌਲ, ਜੀਂਦ, ਕੈਥਲ, ਸੁਨਾਮ, ਸੰਗਰੂਰ ਆਦਿ ਸ਼ਹਿਰਾਂ ਵਿੱਚੋਂ ਹੁੰਦੇ ਹੋਏ ਵਾਪਸ ਸੁਲਤਾਨਪੁਰ ਪਹੁੰਚ ਗਏ।

ਇਹ ਪਹਿਲੀ ਉਦਾਸੀ ਸਭ ਤੋਂ ਲੰਮੀ ਉਦਾਸੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਝ ਹੀ ਸਮਾਂ ਸੁਲਤਾਨਪੁਰ ਲੋਧੀ ਵਿਖੇ ਬਤੀਤ ਕੀਤਾ। ਫਿਰ ਦੂਸਰੀ ਯਾਤਰਾ (ਉਦਾਸੀ) ’ਤੇ ਚੱਲ ਪਏ ਸਨ। ਇਹ ਉਦਾਸੀ ਦੱਖਣ ਵੱਲ ਦੀ ਸੀ ਜਿਸ ਵਿਚ ਸਰਸਾ, ਬੀਕਾਨੇਰ, ਅਜਮੇਰ, ਪੁਸ਼ਕਰ, ਹੈਦਰਾਬਾਦ, ਕੋਡਾਈ ਕੈਨਾਲ, ਮਦਰਾਸ, ਪਾਂਡੀਚੇਰੀ, ਸ੍ਰੀਲੰਕਾ, ਵਾਪਸ ਗੁਜਰਾਤ ਦੇ ਬੜੌਦਾ, ਸੂਰਤ, ਅਹਿਮਦਾਬਾਦ, ਭਾਵਨਗਰ, ਗਾਯਕਵਾੜ, ਜੂਨਾਗੜ੍ਹ, ਗਿਰਨਾਰ ਪਰਬਤ, ਦੁਆਰਕਾ, ਅਮਰਕੋਟ, ਬਹਾਵਲਪੁਰ ਵਿੱਚੋਂ ਦੀ ਮੁਲਤਾਨ ਹੁੰਦੇ ਹੋਏ ਤੁਲੰਭਾ ਹੋ ਕੇ ਵਾਪਸ ਪੰਜਾਬ ਪਹੁੰਚ ਗਏ।

ਤੀਜੀ ਉਦਾਸੀ ਸਮੇਂ ਕਲਾਨੌਰ, ਸੁਜਾਨਪੁਰ, ਗੁਰਦਾਸਪੁਰ, ਦਸੂਹਾ, ਪਾਲਮਪੁਰ, ਕਾਂਗੜਾ, ਜਵਾਲਾਮੁਖੀ, ਧਰਮਸ਼ਾਲਾ, ਮੰਡੀ, ਰਵਾਲਸਰ, ਚੰਬਾ, ਕਹਿਲੂਰ, ਕੀਰਤਪੁਰ ਸਾਹਿਬ ਵਾਲੀ ਥਾਂ, ਰੋਪੜ, ਸਿਆਲਬਾ, ਪਿੰਜੋਰ ਵਾਲੀ ਥਾਂ, ਡਿਗਸਈ, ਸਿਰਮੌਰ, ਚਕਰਾਤਾ, ਹੇਮਕੁੰਟ, ਬਦਰੀਨਾਥ, ਰਾਣੀਖੇਤ, ਅਲਮੋੜਾ, ਨੈਣੀਤਾਲ, ਨਾਨਕਮਤਾ, ਪੀਲੀ ਭੀਤ, ਰੀਠਾ ਸਾਹਿਬ, ਗੋਰਖਪੁਰ, ਲਖੀਮਪੁਰ, ਨੇਪਾਲ, ਤਿੱਬਤ, ਕਸ਼ਮੀਰ ਆਦਿ ਪਰਬਤੀ ਅਸਥਾਨਾਂ ਵਿੱਚੋਂ ਦੀ ਹੁੰਦੇ ਹੋਏ ਕੁੱਲੂ, ਜੰਮੂ, ਮਨਕੋਟ ਵਿੱਚੋਂ ਦੀ ਵਾਪਸ ਪੰਜਾਬ ਪਹੁੰਚ ਗਏ ।

ਚੌਥੀ ਉਦਾਸੀ ਦੌਰਾਨ ਵਜੀਰਾਬਾਦ, ਰੋਹਤਾਸ, ਡੇਰਾ ਇਸਮਾਈਲ ਖਾਂ, ਸੱਖਰ, ਭੱਖਰ, ਰੋੜੀ, ਸ਼ਿਕਾਰਪੁਰ, ਲੜਕਾਣਾ, ਹੈਦਰਾਬਾਦ (ਸਿੰਧ), ਠੱਟਾ, ਕਰਾਚੀ ਹੁੰਦੇ ਹੋਏ ਅਰਬ ਮੁਲਕਾਂ ਵਿਚ ਮੱਕਾ, ਮਦੀਨਾ, ਬਗ਼ਦਾਦ, ਬੁਖਾਰਾ, ਸਮਰਕੰਦ, ਕਾਬੁਲ, ਹਜ਼ਾਰਾ, ਜਲਾਲਾਬਾਦ, ਪਿਸ਼ਾਵਰ, ਹੋਤੀ ਮਰਦਾਨ, ਹਸਨ ਅਬਦਾਲ, ਪੋਠੋਹਾਰ ਦੇ ਇਲਾਕੇ ਵਿੱਚੋਂ ਦੀ ਵਾਪਸ ਗੁਜਰਾਤ, ਐਮਨਾਬਾਦ (ਦੂਜੀ ਵਾਰ) ਵਿੱਚੋਂ ਦੀ ਵਾਪਸ ਕਰਤਾਰਪੁਰ ਪਹੁੰਚ ਗਏ।

ਕਨਿੰਘਮ ਲਿਖਦਾ ਹੈ ਕਿ ਉਨ੍ਹਾਂ (ਗੁਰੂ ਨਾਨਕ ਸਾਹਿਬ) ਨੇ ਸ਼ਾਇਦ ਭਾਰਤੀ ਸੀਮਾ ਤੋਂ ਵੀ ਪਰ੍ਹੇ ਯਾਤਰਾ ਕੀਤੀ ਸੀ। ਉਨ੍ਹਾਂ ਨੇ ਇਕਾਂਤ ਵਿਚ ਪ੍ਰਾਰਥਨਾਵਾਂ ਕੀਤੀਆਂ, ਉਨ੍ਹਾਂ ਨੇ ਵੇਦਾਂ ਅਤੇ ਮੁਹੰਮਦ ਦੇ ਮਿਸ਼ਨ ਬਾਰੇ ਆਪਣੇ ਵਿਚਾਰ ਰੱਖੇ। ਉਨ੍ਹਾਂ ਨੇ ਪਰਮਾਤਮਾ ਦੇ ਹੁਕਮ ਬਾਰੇ ਅਤੇ ਖੁਸ਼ੀ ਪ੍ਰਾਪਤ ਕਰਨ ਵਾਲੇ ਮਾਰਗ ਬਾਰੇ, ਪੁਜਾਰੀਆਂ ਅਤੇ ਸਾਧਾਰਨ ਸ਼ਰਧਾਲੂਆਂ ਨਾਲ ਇੱਕੋ ਜਿਹੇ ਜੋਸ਼ ਨਾਲ ਸਵਾਲ-ਜਵਾਬ ਕੀਤੇ।

ਇਨ੍ਹਾਂ ਯਾਤਰਾਵਾਂ ਦੇ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਹਮਲਾਵਰ ਬਾਬਰ ਨਾਲ ਵੀ ਹੋਈ ਦੱਸੀ ਗਈ ਹੈ। ਭਾਵੇਂ ਇਸ ਮੁਲਾਕਾਤ ਦੀ ਪੁਸ਼ਟੀ ਬਾਬਰ ਦੀ ਆਪਣੀ ਕਿਸੇ ਵੀ ਲਿਖਤ ਤੋਂ ਨਹੀਂ ਹੁੰਦੀ ਪਰ ਹੋਰ ਮੁੱਢਲੀਆਂ ਲਿਖਤਾਂ ਇਸ ਗੱਲ ਦੀ ਜ਼ਰੂਰ ਜਾਣਕਾਰੀ ਦਿੰਦੀਆਂ ਹਨ। ਬਾਬਰ ਦੀ ਆਪਣੀ ਕਿਸੇ ਲਿਖਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਦਾ ਜ਼ਿਕਰ ਨਾ ਹੋਣਾ ਇਸ ਗੱਲ ਦਾ ਪ੍ਰਤੀਕ ਨਹੀਂ ਹੈ ਕਿ ਇਹ ਮੁਲਾਕਾਤ ਹੋਈ ਹੀ ਨਹੀਂ ਸੀ। ਜਿਸ ਤਰ੍ਹਾਂ ਗੁਰੂ ਜੀ ਨੇ ਬਾਬਰ ਦੇ ਹਮਲੇ (ਸੰਭਵ ਤੌਰ ’ਤੇ ਅਖੀਰਲੇ) ਦੀ ਆਪਣੀ ਬਾਣੀ ਵਿਚ ਜਾਣਕਾਰੀ ਦਿੱਤੀ

ਹੈ ਅਤੇ ਇਸ ਵਿਚ ਗੁਰੂ ਜੀ ਨੇ ਆਪਣੇ ਜਜ਼ਬਾਤਾਂ ਦਾ ਜਿਸ ਤਰ੍ਹਾਂ ਦਾ ਪ੍ਰਗਟਾਵਾ ਕੀਤਾ ਹੈ ਉਸ ਤੋਂ ਜਾਪਦਾ ਹੈ ਕਿ ਇਕ ਤਾਂ ਉਹ ਇਸ ਹਮਲੇ ਨੂੰ ਅਤੇ ਹਮਲੇ ਦੁਆਰਾ ਲੋਕਾਂ ਦੀ ਹੋਈ ਦੁਰਦਸ਼ਾ ਨੂੰ ਬਹੁਤ ਨੇੜਿਓਂ ਹੋ ਕੇ ਤੱਕ ਰਹੇ ਸਨ ਅਤੇ ਦੂਜਾ, ਉਹ ਲੋਕਾਂ ਦੇ ਇਕ ਸੱਚੇ ਹਮਦਰਦ ਨੇਤਾ ਦੇ ਤੌਰ 'ਤੇ ਵਿਚਰ ਰਹੇ ਸਨ:

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗ਼ਲੁ ਚੜਾਇਆ॥* *(ਪੰਨਾ ੩੬੦)*

ਗੁਰੂ ਜੀ ਨੇ ਬਾਬਰ ਜਿਹੇ ਹਮਲਾਵਰ ਨੂੰ ਵੀ ਨਿੰਦਿਆ ਅਤੇ ਉਸ ਦਾ ਮੁਕਾਬਲਾ ਕਰ ਰਹੇ ਲੋਧੀ ਸੁਲਤਾਨਾਂ ਦੀ ਕਾਇਰਤਾ ਨੂੰ ਵੀ ਭੰਡਿਆ:

*ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥* *(ਪੰਨਾ ੩੬੦)*

ਆਪਣੇ ਮਹਾਨ ਸਫ਼ਰਾਂ ਤੋਂ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦਰਿਆ ਦੇ ਕੰਢੇ ਉੱਪਰ ਕਰਤਾਰਪੁਰ ਵਾਲੀ ਥਾਂ 'ਤੇ ਰਹਿਣ ਲੱਗ ਪਏ ਸਨ। ਇਥੇ ਰਹਿੰਦਿਆਂ ਉਨ੍ਹਾਂ ਨੇ ਆਪਣਾ ਉਹ ਬਾਣਾ ਜੋ ਉਹ ਉਦਾਸੀਆਂ ਦੌਰਾਨ ਪਹਿਨ ਕੇ ਰੱਖਦੇ ਸਨ, ਲਾਹ ਦਿੱਤਾ ਸੀ ਅਤੇ ਇਕ ਸੰਸਾਰੀ ਵਿਅਕਤੀ ਦਾ ਬਾਣਾ ਧਾਰਨ ਕਰ ਲਿਆ ਸੀ। ਕਰਤਾਰਪੁਰ ਦੀ ਥਾਂ ਉੱਪਰ ਰਹਿਣ ਦਾ ਵੀ ਇਕ ਵਿਸ਼ੇਸ਼ ਮਕਸਦ ਸੀ। ਹੁਣ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਨਵੇਂ ਸਮਾਜ ਦੇ ਨੇਤਾ ਸਨ, ਇਕ ਨਵੇਂ ਫ਼ਲਸਫ਼ੇ ਦੇ ਸਿਰਜਣਹਾਰ ਸਨ ਅਤੇ ਇਕ ਨਵੇਂ ਮਾਰਗ ਦੇ ਧਾਰਨੀ ਸਨ। ਉਨ੍ਹਾਂ ਨੇ ਨਵੇਂ ਥਾਂ ਉੱਪਰ ਰਹਿਣਾ ਸ਼ੁਰੂ ਕਰ ਦਿੱਤਾ ਸੀ। ਇਹ ਨਵੀਂ ਥਾਂ ਕਰਤਾਰਪੁਰ ਸੀ, ਅਰਥਾਤ ਵਾਹਿਗੁਰੂ ਦੀ ਸਿਰਜੀ ਹੋਈ ਨਗਰੀ। ਇਹ ਸਿੱਖ ਸੰਗਤਾਂ ਦਾ ਕੇਂਦਰੀ ਅਸਥਾਨ ਸੀ। ਇਥੇ ਰਹਿੰਦਿਆਂ ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਧਾਰਮਿਕ ਉਪਦੇਸ਼ ਦੇਣਾ ਸ਼ੁਰੂ ਕੀਤਾ। ਇਥੇ ਉਨ੍ਹਾਂ ਨੇ ਆਪਣੀਆਂ ਯਾਤਰਾਵਾਂ ਦੀਆਂ ਯਾਦਾਂ ਨੂੰ, ਯਾਤਰਾਵਾਂ ਦੌਰਾਨ ਵੱਖ-ਵੱਖ ਧਰਮਾਂ ਦੇ ਮੁਖੀਆਂ ਨਾਲ ਹੋਈਆਂ ਗੋਸ਼ਟਾਂ ਨੂੰ ਅਤੇ ਵਿਚਾਰਧਾਰਕ ਪੱਖਾਂ ਨੂੰ ਲਿਖਤੀ ਰੂਪ ਦੇਣਾ ਸ਼ੁਰੂ ਕਰ ਦਿੱਤਾ। ਇਉਂ ਉਨ੍ਹਾਂ ਦੀ ਬਾਣੀ ਸਿਰਜੀ ਜਾਣੀ ਸ਼ੁਰੂ ਹੋਈ। ਹਰ ਰੋਜ਼ ਪਰਮਾਤਮਾ ਦੇ ਨਾਮ-ਸਿਮਰਨ ਬਾਰੇ ਚਰਚਾਵਾਂ ਹੁੰਦੀਆਂ ਸਨ ਅਤੇ ਇਉਂ ਪਰਮਾਤਮਾ ਦੇ ਜਾਪ ਦੀਆਂ ਧੁਨਾਂ ਬੁਲੰਦ ਹੋਈਆਂ। ਸਵੇਰੇ-ਸ਼ਾਮ ਉਨ੍ਹਾਂ ਦੀ ਬਾਣੀ ਜਪੁਜੀ ਸਾਹਿਬ, ਸੋਦਰੁ ਅਤੇ ਆਰਤੀ ਦਾ ਪਾਠ ਹੁੰਦਾ:

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।......*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।* *(ਵਾਰ ੧:੩੮)*

ਕਰਤਾਰਪੁਰ ਵਿਖੇ ਰਹਿਣ ਪਿੱਛੋਂ ਗੁਰੂ ਜੀ ਨੇ ਭਾਵੇਂ ਕੋਈ ਲੰਮੀ ਯਾਤਰਾ ਨਹੀਂ ਕੀਤੀ ਪਰ ਸਮੇਂ-ਸਮੇਂ 'ਤੇ ਇਥੇ ਲਾਗਲੇ ਇਲਾਕਿਆਂ ਵਿਚ ਆਪ ਧਰਮ ਪ੍ਰਚਾਰ ਲਈ ਚਲੇ ਜਾਇਆ ਕਰਦੇ ਸਨ। ਭਾਈ ਗੁਰਦਾਸ ਜੀ ਦੀ ਗਵਾਹੀ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਇਥੋਂ ਇਕ ਵਾਰੀ ਅਚੱਲ ਵਟਾਲੇ ਪਹੁੰਚੇ ਸਨ। ਗੁਰੂ ਜੀ ਦਾ ਆਉਣਾ ਸੁਣ ਕੇ ਮੇਲੇ ਵਿਚ ਹਾਜ਼ਰ ਲੋਕ ਹੁੰਮ-ਹੁਮਾ ਕੇ ਗੁਰੂ ਜੀ ਦੇ ਦਰਸ਼ਨ ਕਰਨ ਨੂੰ ਆਉਣੇ ਸ਼ੁਰੂ ਹੋ ਗਏ ਸਨ। ਲੋਕ ਗੁਰੂ ਜੀ ਦੇ ਦਰਸ਼ਨ ਕਰਨ ਸਮੇਂ ਸ਼ਰਧਾ ਵਜੋਂ ਕੁਝ ਪੈਸੇ ਵੀ ਚੜ੍ਹਾਉਂਦੇ ਸਨ। ਇਸ ਤਰ੍ਹਾਂ ਉਥੇ ਦੇਖਦਿਆਂ-ਦੇਖਦਿਆਂ ਹੀ ਬਹੁਤ ਮਾਇਆ

ਇਕੱਠੀ ਹੋ ਗਈ। ਉਥੇ ਰਹਿ ਰਹੇ ਜੋਗੀਆਂ ਨੇ ਜਦ ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਤਿਕਾਰ ਹੁੰਦਾ ਦੇਖਿਆ ਤਾਂ ਉਨ੍ਹਾਂ ਨੂੰ ਬਹੁਤ ਈਰਖਾ ਹੋਈ। ਉਥੇ ਭਗਤੀਆਂ ਕਰਨ ਵਾਲੇ ਹੋਰ ਭਗਤ ਵੀ ਸਨ ਜਿਨ੍ਹਾਂ ਨੂੰ ਇਕੱਠੀ ਹੋਈ ਮਾਇਆ ਵਿੱਚੋਂ ਕੁਝ ਹਿੱਸਾ ਮਿਲਣ ਦੀ ਉਮੀਦ ਸੀ। ਇਸੇ ਭੀੜ ਵਿੱਚੋਂ ਹੀ ਇਕ ਜੋਗੀ ਨੇ ਇਕੱਤਰ ਹੋਈ ਮਾਇਆ ਵਿੱਚੋਂ ਇਕ ਲੋਟਾ ਭਰ ਕੇ ਛੁਪਾ ਲਿਆ। ਇਹ ਦੇਖ ਕੇ ਭਗਤੀ ਕਰਨ ਵਾਲੇ ਭਗਤਾਂ ਨੂੰ ਭਗਤੀ ਭੁੱਲ ਗਈ ਅਤੇ ਉਨ੍ਹਾਂ ਦੀ ਸੁਰਤ ਉਸ ਛੁਪਾਏ ਹੋਏ ਲੋਟੇ ਵਿਚ ਹੀ ਲੱਗ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਵੱਲੋਂ ਮਾਇਆ ਦੇ ਭਰੇ ਲੋਟੇ ਨੂੰ ਵਾਪਸ ਖੋਹ ਕੇ ਉਥੇ ਰਖਵਾ ਦਿੱਤਾ। ਗੁਰੂ ਜੀ ਦੀ ਦਲੇਰੀ ਦੇਖ ਕੇ ਸਭ ਜੋਗੀਆਂ ਨੂੰ ਬੜਾ ਕ੍ਰੋਧ ਆਇਆ।

ਗੁੱਸੇ ਵਿਚ ਭਰੇ-ਪੀਤੇ ਜੋਗੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਤਕਰਾਰ ਕਰਨ ਲੱਗ ਪਏ। ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਨੇ ਇਥੇ ਆ ਕੇ ਉਨ੍ਹਾਂ ਦੇ ਖ਼ਿਲਾਫ਼ ਪ੍ਰਚਾਰ ਕਰਨਾ ਕਿਉਂ ਸ਼ੁਰੂ ਕੀਤਾ ਹੈ? ਇਸ ਵਿਰੋਧੀ ਪ੍ਰਚਾਰ ਵਿੱਚੋਂ ਉਨ੍ਹਾਂ ਨੂੰ ਕੁਝ ਵੀ ਹੱਥ ਨਹੀਂ ਆਵੇਗਾ, ਉਨ੍ਹਾਂ ਨੇ ਉਦਾਸੀਆਂ ਵਾਲਾ ਬਾਣਾ ਲਾਹ ਕੇ ਅਤੇ ਸੰਸਾਰਿਕ ਜੀਵਾਂ ਵਾਲਾ ਬਾਣਾ ਪਹਿਨ ਕੇ ਬਹੁਤ ਗ਼ਲਤ ਕੰਮ ਕੀਤਾ ਹੈ। ਗੁਰੂ ਜੀ ਨੇ ਇਸ ਦੇ ਜਵਾਬ ਵਿਚ ਕਿਹਾ ਕਿ ਇਸ ਵਿਚ ਤੁਹਾਡਾ ਕੋਈ ਦੋਸ਼ ਨਹੀਂ ਹੈ, ਅਸਲ ਦੋਸ਼ ਤਾਂ ਤੁਹਾਡੀ ਮਾਂ ਦਾ ਹੈ ਜਿਸ ਨੇ ਤੁਹਾਨੂੰ ਜਨਮ ਦੇ ਕੇ ਸੰਸਾਰ ਵਿਚ ਰਹਿਣ ਦੀ ਰੀਤ ਨਹੀਂ ਸਿਖਾਈ। ਤੁਸੀਂ ਲੋਕ ਗ੍ਰਿਹਸਤ ਨੂੰ ਤਿਆਗ ਕੇ ਫਿਰ ਉਨ੍ਹਾਂ ਗ੍ਰਿਹਸਤੀਆਂ ਦੇ ਘਰਾਂ ਵਿਚ ਹੀ ਮੰਗਣ ਜਾਂਦੇ ਹੋ।

ਅਜਿਹੀਆਂ ਕਰਾਰੀਆਂ ਅਤੇ ਸਪੱਸ਼ਟ ਗੱਲਾਂ ਸੁਣ ਕੇ ਜੋਗੀਆਂ ਨੂੰ ਹੋਰ ਵੀ ਜ਼ਿਆਦਾ ਗੁੱਸਾ ਚੜ੍ਹ ਗਿਆ। ਉਨ੍ਹਾਂ ਨੇ ਗੁਰੂ ਜੀ ਨੂੰ ਡਰਾਉਣ-ਧਮਕਾਉਣ ਲਈ ਭਾਂਤ-ਭਾਂਤ ਦੀਆਂ ਧਮਕੀਆਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਪਰ ਗੁਰੂ ਜੀ ਉੱਪਰ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ। ਹਾਰ ਕੇ ਜੋਗੀਆਂ ਨੇ ਕਿਹਾ ਕਿ ਜੇ ਉਹ ਇਤਨਾ ਹੀ ਵੱਡਾ ਪੀਰ ਹੈ ਤਾਂ ਕੋਈ ਕਰਾਮਾਤ ਦਿਖਾਵੇ। ਇਸ 'ਤੇ ਗੁਰੂ ਜੀ ਨੇ ਕਿਹਾ ਕਿ ਉਨ੍ਹਾਂ ਪਾਸ ਵਾਹਿਗੁਰੂ ਦੇ ਨਾਮ-ਸਿਮਰਨ ਦੀ ਹੀ ਤਾਕਤ ਹੈ, ਹੋਰ ਕੁਝ ਨਹੀਂ। ਵਾਹਿਗੁਰੂ ਦੇ ਸੱਚੇ ਸਿਮਰਨ ਤੋਂ ਬਿਨਾਂ ਬਾਕੀ ਸਭ ਬੇਕਾਰ ਹੈ। ਇਸ ਤਰ੍ਹਾਂ ਉਨ੍ਹਾਂ ਜੋਗੀਆਂ ਨੂੰ ਸਤਿ ਨਾਮੁ ਦਾ ਉਪਦੇਸ਼ ਦਿੱਤਾ ਅਤੇ ਉਥੋਂ ਗੁਰੂ ਜੀ ਮੁਲਤਾਨ ਚਲੇ ਗਏ। ਮੁਲਤਾਨ ਪਹੁੰਚਣ 'ਤੇ ਉਥੋਂ ਦੇ ਪੀਰਾਂ ਨੇ ਕਿਹਾ ਕਿ ਜਿਸ ਤਰ੍ਹਾਂ ਦੁੱਧ ਨਾਲ ਪਹਿਲੋਂ ਭਰੇ ਕਟੋਰੇ ਵਿਚ ਹੋਰ ਦੁੱਧ ਨਹੀਂ ਸਮਾ ਸਕਦਾ, ਉਸੇ ਤਰ੍ਹਾਂ ਮੁਲਤਾਨ ਵਿਚ ਤਾਂ ਪਹਿਲਾਂ ਹੀ ਬਹੁਤ ਪੀਰ-ਫ਼ਕੀਰ ਹਨ ਇਸ ਕਰਕੇ ਉਨ੍ਹਾਂ ਦਾ ਇਥੇ ਆ ਕੇ ਪ੍ਰਚਾਰ ਕਰਨਾ ਠੀਕ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਵਾਬ ਦਿੱਤਾ ਕਿ ਜਿਵੇਂ ਦੁੱਧ ਦੇ ਭਰੇ ਕਟੋਰੇ ਵਿਚ ਚੰਬੇਲੀ ਦਾ ਫੁੱਲ ਬੜੇ ਅਰਾਮ ਨਾਲ ਟਿਕ ਸਕਦਾ ਹੈ ਅਤੇ ਜਿਵੇਂ ਸਾਗਰ ਵਿਚ ਗੰਗਾ ਸ਼ਾਮਲ ਹੋ ਕੇ ਸਮਾ ਜਾਂਦੀ ਹੈ ਉਸੇ ਤਰ੍ਹਾਂ ਉਹ ਵੀ ਇਥੋਂ ਦੇ ਪੀਰਾਂ-ਫ਼ਕੀਰਾਂ ਵਿਚ ਸਮਾ ਸਕਣਗੇ। ਮੁਲਤਾਨ ਦੇ ਪੀਰਾਂ ਨਾਲ ਅਜਿਹੀਆਂ ਗੋਸ਼ਟਾਂ ਕਰਦੇ ਹੋਏ ਗੁਰੂ ਜੀ ਵਾਪਸ ਕਰਤਾਰਪੁਰ ਨੂੰ ਆ ਗਏ। ਇਥੇ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਆਪਣਾ ਅਗਲਾ ਉਤਰਾਧਿਕਾਰੀ ਥਾਪਿਆ ਅਤੇ ਆਪ ੮ ਅੱਸੂ, ਸੰਮਤ ੧੫੯੬ ਬਿ. ਮੁਤਾਬਕ ੭ ਸਤੰਬਰ, ੧੫੩੯ ਈ. ੮ ਅੱਸੂ ਸੰਮਤ ਨਾਨਕਸ਼ਾਹੀ ੭੧ ਵਿਚ ਜੋਤੀ-ਜੋਤਿ ਸਮਾ ਗਏ।

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਰਚਨਾਸਾਰ

*-ਡਾ. ਦਲਵਿੰਦਰ ਸਿੰਘ*

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥* *(ਪੰਨਾ ੯੮੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਅੰਮ੍ਰਿਤਾਂ ਵਾਲੀ ਗੁਰੂ ਰੂਪ ਬਾਣੀ ਨੂੰ ਰਚਿਆ ਵੀ ਤੇ ਨਾਲੋ ਨਾਲ ਸੰਕਲਿਤ ਵੀ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿਰਫ ਆਪਣੀ ਹੀ ਬਾਣੀ ਨੂੰ ਸੰਕਲਿਤ ਨਹੀਂ ਕੀਤਾ ਸਗੋਂ ਉਸ ਸਮੇਂ ਦੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਨੂੰ ਵੀ ਸੰਕਲਿਤ ਕਰਨਾ ਸ਼ੁਰੂ ਕਰ ਦਿੱਤਾ ਸੀ। ਉਸ ਸਮੇਂ ਦੇ ਪ੍ਰਮੁੱਖ ਸੰਤਾਂ-ਭਗਤਾਂ ਦੀ ਬਾਣੀ ਅਤੇ ਆਪਣੀ ਬਾਣੀ ਨੂੰ ਇੱਕੋ ਪੋਥੀ ਰੂਪ ਵਿਚ ਸੰਕਲਿਤ ਕਰ ਕੇ ਆਪ ਨੇ ਇਹ ਪੋਥੀ ਗੁਰਗੱਦੀ ਸੌਂਪਦੇ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ। ਇਸ ਪੋਥੀ ਦੀ ਬਾਣੀ ਤੇ ਫਿਰ ਦੂਜੇ, ਤੀਜੇ ਤੇ ਚੌਥੇ ਗੁਰੂ ਸਾਹਿਬਾਨ ਦੀ ਬਾਣੀ ਬਾਬਾ ਮੋਹਨ ਜੀ ਤੋਂ ਪ੍ਰਾਪਤ ਕਰ, ਇਸ ਸਾਰੀ ਬਾਣੀ ਵਿਚ ਆਪਣੀ ਅਤੇ ਹੋਰ ਸੰਤਾਂ-ਭਗਤਾਂ ਦੀ ਬਾਣੀ ਇਕੱਠੀ ਕਰ, ਗੁਰੂ ਅਰਜਨ ਦੇਵ ਜੀ ਨੇ ਸੰਮਤ ੧੬੬੦ ਵਿਚ ਆਦਿ ਗ੍ਰੰਥ ਸਾਹਿਬ ਭਾਈ ਗੁਰਦਾਸ ਜੀ ਤੋਂ ਲਿਖਵਾਇਆ ਜਿਸ ਨੂੰ ਭਾਦੋਂ ਸੁਦੀ ਪਹਿਲੀ ਸੰਮਤ ੧੬੬੧,੧੫ ਅੱਸੂ, ਨਾਨਕਸ਼ਾਹੀ ੧੩੬ (ਸੰਨ ੧੬੦੪) ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਸਥਾਪਨ ਕੀਤਾ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ (ਦਮਦਮਾ ਸਾਹਿਬ) ਵਿਖੇ ਉਪਰੋਕਤ ਬੀੜ ਵਾਲੀ ਸਾਰੀ ਬਾਣੀ ਭਾਈ ਮਨੀ ਸਿੰਘ ਜੀ ਨੂੰ ਲਿਖਵਾਈ ਤੇ ਉਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸਮਿਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ। ਇਹ ਬੀੜ ਪਿੱਛੋਂ ਦਮਦਮੀ ਬੀੜ ਦੇ ਨਾਂ ਨਾਲ ਪ੍ਰਸਿੱਧ ਹੋਈ। ਇਸੇ ਬੀੜ ਦੇ ਕਈ ਉਤਾਰੇ ਬਾਬਾ ਦੀਪ ਸਿੰਘ ਜੀ ਤੇ ਦੂਸਰੇ ਸਿੰਘਾਂ ਨੇ ਪਹਿਲਾਂ ਕਰ ਲਏ ਸਨ। ਇਸੇ ਬੀੜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ੬ ਕੱਤਕ, ਨਾਨਕਸ਼ਾਹੀ ੨੪੦, ੬ ਅਕਤੂਬਰ ੧੭੦੮ (੬ ਕੱਤਕ, ਸੰਮਤ ੧੭੬੫) ਨੂੰ ਨੰਦੇੜ ਸਾਹਿਬ ਵਿਖੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਗੱਦੀ 'ਤੇ ਬਿਰਾਜਮਾਨ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼-ਵਿਦੇਸ਼ ਦਾ ਰਟਨ ਕਰ ਕੇ ਲੋਕਾਂ ਨੂੰ ਪਿਆਰ, ਏਕਤਾ ਤੇ ਭਰਾਤਰੀ-ਭਾਵ ਦਾ ਸੁਨੇਹਾ ਦਿੱਤਾ ਤੇ ਜਗਤ ਦੇ ਕਲਿਆਣ ਹਿਤ ਭਾਰੀ ਮਾਤਰਾ ਵਿਚ ਬਾਣੀ ਦੀ ਰਚਨਾ ਕੀਤੀ। ਗੁਰੂ ਜੀ ਨੇ ਬਾਣੀ ਦੀ ਇਹ ਰਚਨਾ ਕਿਸੇ ਇੱਕੋ ਅਵਸਰ ਤੇ ਇਕ ਥਾਂ ਬੈਠ ਕੇ ਨਹੀਂ ਕੀਤੀ। ਆਪ ਆਪਣੀ ਆਯੂ ਦੇ ਸਤਵੇਂ ਵਰ੍ਹੇ (ਪੱਟੀ) ਤੋਂ ਲੈ ਕੇ ਸੱਤਰਵੇਂ ਵਰ੍ਹੇ ਤਕ ਸਮੇਂ-ਸਮੇਂ ਅਤੇ ਵੱਖ-ਵੱਖ ਥਾਈਂ ਲੋੜ ਅਨੁਸਾਰ ਬਾਣੀ ਉਚਾਰਦੇ ਰਹੇ। ਸਤਾਈ ਵਰ੍ਹੇ ਦੀ ਉਮਰ ਵਿਚ ਆਪ ਜੀ ਨੂੰ ਵੇਈਂ ਵਿਚ ਇਸ਼ਨਾਨ ਕਰਦੇ ਸਮੇਂ ਗਿਆਨ ਦੀ ਪ੍ਰਾਪਤੀ ਹੋਈ ਜਿਸ ਪਿੱਛੋਂ ਆਪ ਨੇ ਪੂਰਬ, ਦੱਖਣ, ਉੱਤਰ ਤੇ ਪੱਛਮ ਦੀਆਂ ਉਦਾਸੀਆਂ ਕੀਤੀਆਂ।

ਪਹਿਲੀ ਉਦਾਸੀ ਪੂਰਬ ਦੀ ਸੰਨ ੧੪੯੭ ਤੋਂ ੧੫੦੯ ਈ: ਤਕ ਦੀ ਹੈ ਜਿਸ ਵਿਚ ਆਪ ਸੁਲਤਾਨਪੁਰ ਲੋਧੀ ਤੇ ਚੱਕ ਲਾਹੌਰ ਏਮਨਾਬਾਦ ਤੋਂ ਹੈ, ਫਿਰ ਕੁਰੂਖੇਤਰ ਵੱਲ ਗਏ ਜਿੱਥੋਂ ਅੱਗੇ ਕਰਨਾਲ, ਪਾਣੀਪਤ, ਹਰਦਵਾਰ, ਅਕਬਰਪੁਰ, ਨਿਜ਼ਾਮਾਬਾਦ, ਅਲਾਹਾਬਾਦ, ਬਨਾਰਸ, ਗਯਾ, ਪਟਨਾ, ਮੁੰਘੇਰ, ਢਾਕਾ, ਕਲਕੱਤਾ, ਕਟਕ, ਪੁਰੀ, ਅਮਰਕੰਟਕ, ਜਬਲਪੁਰ, ਭੂਪਾਲ, ਚੰਦੇਰੀ ਦੱਖਣੀ ਝਾਂਸੀ, ਗਵਾਲੀਅਰ, ਆਗਰਾ, ਮਥੁਰਾ, ਦਿੱਲੀ, ਰਿਵਾੜੀ, ਹਿਸਾਰ, ਸਿਰਸਾ, ਜਗਰਾਉਂ, ਚੂਨੀਆਂ ਹੁੰਦੇ ਹੋਏ ਤਲਵੰਡੀ ਪਹੁੰਚੇ ਤੇ ਫਿਰ ਸੁਲਤਾਨਪੁਰ ਲੋਧੀ।

**ਦੂਸਰੀ ਉਦਾਸੀ** ਦੱਖਣ ਦੀ ਸੰਨ ੧੫੧੦ ਤੋਂ ੧੫੧੪ ਤਕ ਦੀ ਹੈ ਜਿਸ ਵਿਚ ਆਪ ਤਲਵੰਡੀ ਤੋਂ ਚੱਲ ਕੇ ਸਤਘਰਾ, ਦੀਪਾਲਪੁਰ, ਪਾਕਪਟਨ, ਬੀਕਾਨੇਰ, ਪੁਸ਼ਕਰ, ਅਜਮੇਰ, ਉਜੈਨ, ਇੰਦੌਰ, ਨਾਸਿਕ, ਓਅੰਕਾਰੇਸ਼ਵਰ, ਦੌਲਤਾਬਾਦ, ਗੰਟੂਰ, ਕਾਂਚੀਪੁਰਮ, ਤ੍ਰਿਵਨੇਮਲਾਈ, ਨਾਗਾਪਟਨਮ, ਸ੍ਰੀ ਲੰਕਾ (ਤ੍ਰਿਨਕੋਮਲੀ, ਬਾਟੀਕੁਲਾ, ਕੁਰੂਕਲ ਮੰਡਪ, ਕਤਰਗਾਮਾ, ਬਾਦੁਲਾ, ਏਲੀਆ, ਨੁਆਰਾ, ਸੀਤਵਾਕਾ, ਕੋਟੀ, ਅਨੁਰਾਧਾਪੁਰਾ, ਮਨਾਰ), ਸੇਤਬੰਦ, ਪਲਿਅਨਕੋਟਈ, ਤ੍ਰਿਵੇਂਦਰਮ, ਅਨਾਮਲਾਈ, ਪਾਲਘਾਟ, ਮੈਸੂਰ, ਬੰਗਲੌਰ, ਕੋਲਾਬਾ, ਬੜੌਦਾ, ਅਹਿਮਦਾਬਾਦ, ਸੋਮਨਾਥ, ਗਿਰਨਾਰ, ਦਵਾਰਕਾ, ਉੱਚ, ਤੁਲੰਬਾ ਹੁੰਦੇ ਹੋਏ ਤਲਵੰਡੀ ਪਹੁੰਚੇ।

**ਤੀਸਰੀ ਉਦਾਸੀ** ਉੱਤਰ ਦੀ ਸੰਨ ੧੫੧੪ ਤੋਂ ੧੫੧੭ ਈ: ਦੀ ਉਤਰਾਖੰਡ ਦੀ ਹੈ। ਗੁਰੂ ਜੀ ਕਰਤਾਰਪੁਰੋਂ ਚੱਲ ਕੇ ਗੁਰਦਾਸਪੁਰ, ਪਠਾਨਕੋਟ ਹੁੰਦੇ ਹੋਏ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਸਥਾਨ 'ਤੇ ਪਹੁੰਚੇ। ਕਾਂਗੜਾ ਪਿੱਛੋਂ ਧਰਮਸ਼ਾਲਾ, ਚੰਬਾ, ਭਰਮੌਰ, ਡਲਹੌਜ਼ੀ, ਮਨਮਹੇਸ਼ ਝੀਲ ਵਾਪਸ ਕਾਂਗੜਾ, ਜਵਾਲਾਮੁਖੀ, ਤ੍ਰਿਲੋਕਨਾਥ, ਮਨੀਕਰਨ, ਮੰਡੀ ਸੁਕੇਤ, ਰਵਾਲਸਰ ਹੁੰਦੇ ਹੋਏ ਪੰਜਾਬ ਦੇ ਕੀਰਤਪੁਰ ਸਾਹਿਬ ਆ ਪਹੁੰਚੇ ਜਿੱਥੋਂ ਪੰਜੌਰ ਹੁੰਦੇ ਹੋਏ ਹਿਮਾਚਲ ਵਿਚ ਦੁਬਾਰਾ ਜੌਹੜਸਰ ਤੀਰਥ, ਬੁਸ਼ਹਿਰ, ਸ਼ਿਪਕੀ ਪਾਸ ਹੁੰਦੇ ਹੋਏ ਦੱਖਣ-ਪੱਛਮੀ ਤਿੱਬਤ ਵਿਚ ਸੁਮੇਰ (ਕੈਲਾਸ਼ ਪਰਬਤ) ਦੇ ਇਲਾਕੇ ਵਿਚ ਗਏ ਜਿੱਥੇ ਪ੍ਰਸਿੱਧ ਝੀਲ ਮਾਨ ਸਰੋਵਰ ਵੀ ਗਏ ਤੇ ਸਿੱਧਾਂ ਜੋਗੀਆਂ ਲਾਮਿਆਂ ਨਾਲ ਬਚਨ-ਬਿਲਾਸ ਕੀਤੇ। ਉਥੋਂ ਨੇਪਾਲ ਦੇ ਲੇਪੁਲੇਖ ਦਰ੍ਹੇ ਰਾਹੀਂ ਭਾਰਤ ਆਏ ਤੇ ਕੇਦਾਰ ਖੇਤਰ ਵਿਚੋਂ ਦੀ ਹੁੰਦੇ ਹੋਏ ਪੌੜੀ, ਕੇਦਾਰ ਨਾਥ, ਬਦਰੀਨਾਥ, ਨਾਨਕਮਤਾ, ਟਾਂਡਾ, ਪੀਲੀਭੀਤ, ਗੋਲਾ, ਅਯੁਧਿਆ, ਟਾਂਡਾ, ਸ੍ਰੀ ਨਗਰ, ਗੜ੍ਹਵਾਲ ਰਿਸ਼ੀਕੇਸ਼, ਹੁੰਦੇ ਹੋਏ ਕੁੰਭ ਦੇ ਮੇਲੇ 'ਤੇ ਹਰਦਵਾਰ ਪਹੁੰਚੇ। ਇਸ ਤੋਂ ਅੱਗੇ ਅਲਮੋੜੇ, ਨੈਨੀਤਾਲ, ਹਲਦਵਾਨੀ, ਨਾਨਕਮਤਾ, ਰੀਠਾ ਸਾਹਿਬ, ਟਾਂਡਾ, ਪੀਲੀਭੀਤ, ਕੋਹੜੀ ਵਾਲਾ ਘਾਟ, ਅਯੋਧਿਆ, ਸੀਤਾਪੁਰ, ਗੋਰਖਪੁਰ, ਦਿਓਰੀਆ, ਮੁਜ਼ੱਫਰਪੁਰ, ਸੀਤਾਮੜ੍ਹੀ ਹੁੰਦੇ ਹੋਏ ਆਪ ਨੇਪਾਲ ਵਿਚ ਜਨਕਪੁਰ (ਮਿਥਿਲਾ) ਦੀ ਥਾਂ ਦਾਖਲ ਹੋਏ। ਨੇਪਾਲ ਵਿਚ ਸੰਨ ੧੫੧੫ ਵਿਚ ਚਤਰ (ਬਿਰਾਟਨਗਰ), ਢੁੱਬਰੀ ਰਾਹੀਂ ਕਠਮੰਡੂ ਪਹੁੰਚੇ। ਕਠਮੰਡੂ ਤੋਂ ਆਪ ਹਿਮਾਲਾ ਵੱਲ ਵਧਦੇ ਨਾਨਕਲਾ, ਨਮਚਾ, ਭਾਠਾਰ ਤੇ ਥਿਆਂਗਬੋਚ ਪਹੁੰਚੇ। ਇਥੋਂ ਆਪ ਤਿੱਬਤ ਦੇ ਸਾਕਿਆ ਲਾਮਾ ਮੱਠ ਹੁੰਦੇ ਹੋਏ ਲਾਸਾ ਪਹੁੰਚੇ। ਲਾਸਾ ਤੋਂ ਵਾਪਸੀ ਸਿੱਕਿਮ ਦੀ ਗੁਰੂਡਾਂਗਮਾਰ ਝੀਲ 'ਤੇ ਗਏ ਤੇ ਸਿੱਕਮ ਵਿਚ ਆਪ ਚੁੰਗਤਾਂਗ ਨਾਂ ਦੇ ਸਥਾਨ 'ਤੇ ਰੁਕੇ। ਚੁੰਗਤਾਂਗ ਤੋਂ ਤਿੱਬਤ ਦੀ ਚੁੰਬੀ ਵਾਦੀ ਰਾਹੀਂ ਆਪ ਭੂਟਾਨ ਦੇ ਪਾਰੋ ਨਾਂ ਦੇ ਥਾਂ 'ਤੇ ਪਹੁੰਚੇ ਤੇ ਪੂਰੇ ਭੂਟਾਨ ਦੇ ਮੱਠਾਂ ਦੀ ਯਾਤਰਾ ਕੀਤੀ। ਭੂਟਾਨ ਤੋਂ ਅੱਗੇ ਅਰੁਣਾਚਲ ਪ੍ਰਦੇਸ਼ ਦੇ ਤਵਾਂਗ ਕਸਬੇ ਵਿਚ ਪਹੁੰਚੇ। ਸਮਦੂਰੰਗ ਚੋ ਦੇ ਨਾਲ-ਨਾਲ ਆਪ ਤਿੱਬਤ ਦੇ ਸਾਮਿਆ ਮੱਠ ਪਹੁੰਚੇ ਤੇ ਮੰਚੂਖਾ ਅਰੁਣਾਚਲ ਪ੍ਰਦੇਸ਼ ਆ ਕੇ ਕੁਝ ਮਹੀਨੇ ਪੜਾਅ ਕੀਤਾ। ਮੰਚੂਖਾ ਤੋਂ ਆਪ ਫਿਰ ਤਿੱਬਤ ਜਿੱਥੋਂ ਦੀ ਮੇਂਬਾ ਜਾਤੀ ਨੂੰ ਆਪ ਨੇ ਮੰਚੂਖਾ ਤੇ ਟੂਟਿੰਗ-ਗੈਲਿੰਗ ਵਾਦੀਆਂ ਵਿਚ ਵਸਾਇਆ। ਮੰਚੂਖਾ ਤੋਂ ਗੈਲਿੰਗ-ਟੂਟਿੰਗ, ਸਾਂਗ ਪੋ (ਸਿਆਂਗ-ਬ੍ਰਹਮਪੁਤਰ) ਦਰਿਆ ਦੇ ਨਾਲ-ਨਾਲ ਆਪ ਅਰੁਣਾਚਲ ਵਿਚ ਹੀ ਪਾਸੀਘਾਟ ਤੋਂ ਉੱਪਰ ਵੱਲ ਦੀ ਸਾਦੀਆ ਪਹੁੰਚੇ। ਉਥੋਂ ਜ਼ੀਰੋ ਹੁੰਦੇ ਹੋਏ ਬ੍ਰਹਮਕੁੰਡ ਪਹੁੰਚੇ ਤੇ ਵਾਲੌਂਗ, ਗੋਲਾਘਾਟ, ਸ਼ਿਲਾਂਗ, ਗੁਹਾਟੀ, ਹੁੰਦੇ ਹੋਏ ਧੂਬੜੀ, ਕੰਤ ਨਗਰ, ਮਾਲਦਾ, ਸਿਲਹਟ, ਅਗਰਤਲਾ, ਚਿਟਾਗਾਂਗ, ਚਾਂਦ ਪੁਰ ਪਹੁੰਚੇ ਜਿੱਥੋਂ ਅੱਗੇ ਹਾਂਗਕਾਂਗ, ਨਾਨਕਿੰਗ, ਨਾਨਚਿਆਂਗ ਤੇ ਨਾਨਪਿੰਗ ਨਗਰਾਂ ਦੀ ਯਾਤਰਾ ਪਿੱਛੋਂ ਵਾਪਸ ਲਾਸਾ ਸ਼ਾਹ ਰਾਹ ਰਾਹੀਂ ਚੁਸ਼ੂਲ ਦੱਰ੍ਹਾ ਪਾਰ ਕਰ ਕੇ ਲੱਦਾਖ ਅੱਪੜੇ। ਉਪਸ਼ੀ, ਕਾਰਾ, ਹਿੰਮਸ ਗੋਫਾ ਹੁੰਦੇ ਹੋਏ ਆਪ ਲੇਹ ਅੱਪੜੇ। ਅੱਗੇ ਨਿਮੂ, ਬਾਸਗੋ, ਖਾਲਸੇ,

ਸਕਾਰਦੂ, ਕਾਰਗਿਲ, ਦਰਾਸ, ਬਾਲਤਾਲ, ਜੋਜ਼ੀਲਾ ਰਾਹੀਂ ਅਮਰਨਾਥ ਗਏ। ਫਿਰ ਪਹਿਲਗਾਮ, ਮਟਨ, ਅਨੰਤਨਾਗ ਰਾਹੀਂ ਸ੍ਰੀ ਨਗਰ ਪਰਤੇ ਜਿੱਥੋਂ ਬਾਰਾਂਮੂਲਾ ਉਰੀ ਹੁੰਦੇ ਵਾਪਿਸ ਪੰਜਾਬ ਦੇ ਹਸਨ ਅਬਦਾਲ (ਪੰਜਾ ਸਾਹਿਬ) ਪਹੁੰਚੇ। ਰਾਵਲ ਪਿੰਡੀ, ਬਾਲਗੁਦਾਈ, ਗੁਜਰਾਤ, ਸਿਆਲਕੋਟ, ਪਸਰੂਰ, ਐਮਨਾਬਾਦ ਰਾਹੀਂ ਆਪ ਜੀ ਦੀ ਇਹ ਉਦਾਸੀ ਤਲਵੰਡੀ ਆ ਕੇ ਸੰਪੂਰਨ ਹੋਈ।

ਚੌਥੀ ਉਦਾਸੀ ਇਸਲਾਮੀ ਗੜ੍ਹਾਂ ਦੀ ਹੈ। ਕਰਤਾਰਪੁਰੋਂ ਆਪ ਸ਼ਕਰਪੁਰ, ਡੇਰਾ ਗਾਜ਼ੀ ਖਾਂ, ਦੀਪਾਲਪੁਰ, ਪਾਕਪਟਨ, ਤੁਲੰਬਾ, ਮੁਲਤਾਨ, ਉੱਚ, ਸੱਖਰ, ਸਿੰਧ, ਹੈਦਰਾਬਾਦ, ਲਖਪਤ, ਕਰਾਚੀ, ਸੋਨਮਿਆਨੀ ਹੁੰਦੇ ਹੋਏ ਹਿੰਗਲਾਜ ਤੀਰਥ ਗਏ, ਵਾਪਸ ਸੋਨਮਿਆਨੀ ਤੋਂ ਸਮੁੰਦਰ ਦੇ ਰਾਹ ਮਸਕਟ, ਅਦਨ, ਜੱਦਾ ਹੁੰਦੇ ਹੋਏ ਮੱਕਾ ਗਏ। ਮੱਕਾ ਤੋਂ ਮਿਸਰ ਤੇ ਸੂਡਾਨ ਤੇ ਇਸਤਮਬੋਲ ਜਾਣ ਦੀ ਸ਼ਾਹਦੀ ਵੀ ਮਿਲਦੀ ਹੈ। ਵਾਪਸੀ ਮਦੀਨਾ, ਫੈਜ, ਹੋਲ, ਅਲ ਨਜਫ, ਬਗਦਾਦ, ਤਹਿਰਾਨ, ਮਸ਼ਹਦ, ਤੂਸ, ਹੈਰਾਤ, ਫਾਰ੍ਹਾ, ਕੰਧਾਰ, ਕਾਬਲ, ਜਲਾਲਾਬਾਦ, ਖੈਬਰ ਦੱਰ੍ਹਾ ਤੋਂ ਫਿਰ ਹਸਨ ਅਬਦਾਲ ਵਿੱਚੋਂ ਦੀ ਅੱਗੇ ਆਪ ਰੋਹਤਾਸ, ਜਿਹਲਮ, ਗੁਜਰਾਤ, ਐਮਨਾਬਾਦ, ਤਲਵੰਡੀ, ਲਾਹੌਰ, ਸੁਲਤਾਨ ਪੁਰ, ਬਟਾਲਾ ਹੁੰਦੇ ਹੋਏ ਕਰਤਾਰਪੁਰ ਪਹੁੰਚੇ। ਪੰਜਾਬ ਤੇ ਸਿੰਧ ਦੇ ਕੁਝ ਕੁ ਸਥਾਨਾਂ 'ਤੇ ਪਹੁੰਚਣ ਦੀ ਸ਼ਾਹਦੀ ਵੀ ਹੈ। ਇਸ ਤਰ੍ਹਾਂ ਆਪ ਜੀ ਦੀ ਮੁੱਢਲੀ ਜ਼ਿੰਦਗੀ ਈਸ਼ਵਰ ਦੀ ਯਾਦ ਵਿਚ, ਸੱਚ ਦੇ ਪ੍ਰਚਾਰ ਵਿਚ ਯਾਤਰਾਵਾਂ ਤੇ ਅਖੀਰਲੇ ਦਿਨ ਸੱਚ ਪ੍ਰਚਾਰ ਤੇ ਰੱਬੀ ਬਾਣੀ ਦੇ ਸੰਕਲਨ ਵਿਚ ਬੀਤੇ।

ਕਰਤਾਰ ਪੁਰ ਨਗਰ ਵਿਚ ਗੁਰੂ ਜੀ ਜਿੱਥੇ ਹੋਰ ਸੇਵਕਾਂ ਸਮੇਤ ਭਾਈ ਲਹਿਣਾ ਜੀ ਨਾਲ ਬਚਨ-ਬਿਲਾਸ ਕਰਦੇ ਰਹੇ ਤੇ ਬਾਣੀ ਨੂੰ ਸੋਧਦੇ ਤੇ ਤਰਤੀਬਵਾਰ ਕਰ ਕੇ ਸੰਕਲਨ ਕਰਦੇ ਰਹੇ। ਪੱਟੀ ਦੀ ਰਚਨਾ (ਤਲਵੰਡੀ) ਤੋਂ ਹੋ ਚੁਕੀ ਸੀ। ਆਸਾ ਕੀ ਵਾਰ ਪਾਕਪਟਨ ਵਿਖੇ ਸ਼ੇਖ ਇਬਰਾਹੀਮ ਦੀ ਬੇਨਤੀ ਪ੍ਰਵਾਨ ਕਰ ਕੇ ਰਚੀ ਸੀ। ਕਰਤਾਰਪੁਰ ਆ ਕੇ ਟਿਕਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀਆਂ ਮੁੱਖ ਬਾਣੀਆਂ ਉਚਾਰ ਚੁੱਕੇ ਸਨ, ਜਿਨ੍ਹਾਂ ਨੂੰ ਪੋਥੀ ਰੂਪ ਵਿਚ ਆਪ ਨੇ ਗੁਰੂ ਅੰਗਦ ਦੇਵ ਜੀ ਨੂੰ ਸੌਂਪਿਆ।

ਬੋਲੀ : ਗੁਰੂ ਜੀ ਸਮੇਂ ਤੇ ਸਥਾਨ ਅਨੁਸਾਰ ਢੁਕਵੀਂ ਬੋਲੀ ਇਸਤੇਮਾਲ ਕਰਦੇ ਸਨ। ਪ੍ਰਤਿਭਾ ਤਿੱਖੀ ਹੋਣ ਸਦਕਾ ਉਹ ਨਵੇਂ ਵਿਸ਼ੇ ਦੀ ਬਹੁਤ ਜਲਦੀ ਜਾਣਕਾਰੀ ਪ੍ਰਾਪਤ ਕਰ ਲੈਂਦੇ ਸਨ ਤੇ ਬੋਲੀ ਦਾ ਪ੍ਰਯੋਗ ਵੀ ਜਲਦੀ ਸਿੱਖ ਲੈਂਦੇ ਸਨ। ਜੋ ਬੋਲੀਆਂ, ਉਪ-ਬੋਲੀਆਂ ਗੁਰੂ ਜੀ ਨੇ ਵਰਤੀਆਂ ਉਨ੍ਹਾਂ ਵਿੱਚੋਂ ਪ੍ਰਮੁਖ ਇਹ ਹਨ :-ਪੰਜਾਬੀ, ਲਹਿੰਦੀ, ਸਾਧ ਭਾਖਾ, ਖੜ੍ਹੀ ਬੋਲੀ, ਪੱਛਮੀ ਅਪਭ੍ਰੰਸ਼, ਹਿੰਦਵੀ (ਬ੍ਰਿਜ ਤੇ ਅਵਧੀ) ਪ੍ਰਾਕ੍ਰਿਤ, ਅਰਬੀ, ਫ਼ਾਰਸੀ, ਸਿੰਧੀ ਆਦਿ। ਕਈ ਵਾਰੀ ਉਹ ਇੱਕੋ ਸ਼ਬਦ ਵਿਚ ਕਈ ਬੋਲੀਆਂ ਦਾ ਰਲਾ ਬਣਾ ਕੇ ਵਰਤ ਲੈਂਦੇ ਸਨ, ਜਿਵੇਂ :

*ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥*
*ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥੩॥*
*ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥*
*ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥* *(ਪੰਨਾ ੩੫੩)*

ਇਸ ਬੰਦ ਵਿਚ ਕਈ ਭਾਖਾਵਾਂ, ਉਪ-ਭਾਖਾਵਾਂ ਦਾ ਰਲਾ ਹੈ, ਜੋ ਇਸ ਪ੍ਰਕਾਰ ਹੈ ;
ਸੰਸਕ੍ਰਿਤ-ਜਾਤਿ, ਸਹਜ, ਸੁਖ, ਰਸ।
ਪ੍ਰਾਕ੍ਰਿਤ-ਪ੍ਰਣਵੈ, ਸਾਦ, ਧੋਤੀ, ਸਾਂਗੀ।
ਫ਼ਾਰਸੀ-ਦਰਦਵੰਦ, ਦਰ, ਦਰਵੇਸ਼, ਸਾਹਿਬ।

ਖੜ੍ਹੀ-ਰਸ ਕਸ, ਲੀਏ, ਤੇਰੇ, ਕੈਸੀ, ਸਤ।
ਬ੍ਰਿਜ- ਭਏ, ਛੋਡੈ, ਕਾਪੜ, ਹਉ, ਸੂਤ।
ਪੂਰਬੀ-ਕੀਨੀ, ਤਜੀਅਲੇ।
ਪੰਜਾਬੀ-ਚਮੜ, ਸਿਖ, ਨਾਮਿ ਰਤੇ, ਖਲੜੀ, ਚਮੜੀ, ਤੂੰ।
ਸਾਂਝੇ-ਸੁਖ, ਰਸ, ਨਾਮ, ਖੱਪਰੀ, ਲਕੜੀ।

ਮੁੱਖ ਤੌਰ 'ਤੇ ਆਪ ਨੇ ਸਰਲ ਭਾਸ਼ਾ ਦਾ ਹੀ ਪ੍ਰਯੋਗ ਕੀਤਾ ਹੈ ਜਿਸ ਵਿਚ ਪੰਜਾਬੀ ਪ੍ਰਧਾਨ ਹੈ ਤੇ ਹੋਰ ਬੋਲੀਆਂ, ਉਪ-ਬੋਲੀਆਂ ਦਾ ਜ਼ਰੂਰਤ ਅਨੁਸਾਰ ਰਲਾ ਹੈ ਤਾਂ ਕਿ ਉਹ ਸਮੇਂ, ਸਥਾਨ ਤੇ ਵਿਸ਼ੇ ਅਨੁਸਾਰ ਢੁਕ ਜਾਣ।

ਵਿਸ਼ਾ :

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਵਿਸ਼ਾ ਜਪੁਜੀ ਸਾਹਿਬ ਦੇ ਪਹਿਲੇ ਸਲੋਕ ਵਿੱਚੋਂ ਹੀ ਪ੍ਰਾਪਤ ਹੋ ਜਾਂਦਾ ਹੈ :

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥* *(ਪੰਨਾ ੧)*

ਇਹ ਸਲੋਕ ਸਾਰੀ ਬਾਣੀ ਦੇ ਵਿਸ਼ੇ ਸਚੁ (ਪਰਮਾਤਮਾ) ਦਾ ਲਖਾਇਕ ਹੈ ਜਿਸ ਦੀ ਵਿਆਖਿਆ ਆਪ ਜੀ ਨੇ ਮੂਲ ਮੰਤ੍ਰ ਵਿਚ ਹੀ ਕਰ ਦਿੱਤੀ ਹੈ। ਸਚੁ ਦੀ ਵਿਆਖਿਆ ਕਰਦੇ ਗੁਰੂ ਜੀ ਨੇ ਉਚਾਰਿਆ, '੧ਓ ਸਤਿ ਨਾਮੁ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ'। ਇਸ ਸੱਚ ਦੀ ਪ੍ਰਾਪਤੀ ਲਈ ਉਸ ਸੱਚੇ ਦਾ ਹੁਕਮ ਹੀ ਮੰਨਣਾ ਹੈ, ਕਿਉਂਕਿ :

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਭਾਵ ਹੁਕਮ ਅਥਾਹ ਹੈ, ਬੇਅੰਤ ਹੈ, ਜੋ ਕੁਝ ਵਰਤਦਾ ਹੈ ਸੋ ਹੁਕਮ ਹੈ। ਜੇ ਮਨੁੱਖ ਹੁਕਮ ਦੀ ਅਹਿਮੀਅਤ ਨੂੰ ਜਾਣ ਲਵੇ ਤਾਂ ਇਸ ਦੇ ਅੰਦਰੋਂ ਦੂਈ ਅਥਵਾ ਸਚੁ ਤੋਂ ਵੱਖਰੇ ਹੋਣ ਦਾ ਭਾਵ ਖ਼ਤਮ ਹੋ ਜਾਵੇ ਤੇ ਇਹ ਸਚਿਆਰ ਹੋ ਜਾਏ। ਹੁਕਮ ਦੀ ਵਿਆਖਿਆ ਗੁਰੂ ਜੀ ਨੇ ਤਿੰਨ ਪ੍ਰਕਾਰ ਕੀਤੀ ਹੈ :

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* *(ਪੰਨਾ ੪੬੪)*

ਭਾਵ ਹੁਕਮ ਕਾਨੂੰਨੀ ਕੁਦਰਤ ਦੇ ਰੂਪ ਵਿਚ ਵਰਤਦਾ ਹੈ, ਜਿਸ ਵਿਚ ਸਾਰੀ ਸ੍ਰਿਸ਼ਟੀ ਚਲਦੀ ਹੈ, ਇਹੋ ਹਨ ਕੁਦਰਤ ਦੇ ਕਾਨੂੰਨ।

ਦੂਜੇ ਹੁਕਮ ਉਹ ਹਨ ਜਿਨ੍ਹਾਂ ਨੂੰ ਕਰਮ ਤੇ ਪ੍ਰਤੀਕਰਮ ਕਾਨੂੰਨ ਕਿਹਾ ਜਾ ਸਕਦਾ ਹੈ:

*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥* (ਪੰਨਾ ੪੬੪)

ਹਰ ਕਰਮ-ਪ੍ਰਤੀਕਰਮ ਪਿੱਛੋਂ ਹੁਕਮ ਦੀ ਸਮਰੱਥਾ ਕੰਮ ਕਰਦੀ ਹੈ :

*ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥* (ਪੰਨਾ ੧੨੪੧)

ਇਹ ਕਾਨੂੰਨ ਆਪਣੇ ਆਪ ਵਿਚ ਏਨੇ ਅਬਦਲ ਨਹੀਂ ਜਿਤਨੇ ਕੁਦਰਤ ਦੇ ਕਾਨੂੰਨ। ਕਰਮ ਤੇ ਪ੍ਰਤੀਕਰਮ ਦੇ ਕਾਨੂੰਨ ਚੰਗੇ ਮੰਦੇ ਜਨਮ ਤੇ ਸੁਖੀ ਜੀਵਨ ਦੀ ਪ੍ਰਾਪਤੀ ਦੇ ਰਾਹ ਹਨ, ਪਰ ਜਦੋਂ ਨਦਰ ਹੋ ਜਾਵੇ ਤਾਂ ਕਰਮਾਂ ਦਾ ਵਿਚਾਰ ਖ਼ਤਮ ਹੋ ਜਾਂਦਾ ਹੈ:

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥* (ਪੰਨਾ ੨)

ਹੁਕਮ ਦਾ ਤੀਜਾ ਰੂਪ ਹੈ 'ਨਦਰ'। ਪਰ ਨਦਰ ਦੇ ਕਾਨੂੰਨ ਦੀ ਵਿਆਖਿਆ ਮਨੁੱਖੀ ਸੋਝੀ ਤੋਂ ਬਾਹਰ ਹੈ :

*ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥* (ਪੰਨਾ ੪੬੯)
*ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ॥* (ਪੰਨਾ ੪੭੫)

ਜੋ ਨਦਰ ਦੇ ਪਾਤਰ ਬਣਦੇ ਹਨ ਉਨ੍ਹਾਂ ਬਾਰੇ ਕਿਹਾ ਹੈ :

*ਨਾਨਕ ਨਦਰੀ ਨਦਰਿ ਨਿਹਾਲ॥* (ਪੰਨਾ ੮)

ਸਚਿਆਰ ਬਣਨ ਲਈ ਸੱਚ ਅੰਦਰ ਪ੍ਰਵੇਸ਼ ਖ਼ਾਤਰ ਹੁਕਮ ਦੀ ਪਛਾਣ ਅਤਿਅੰਤ ਜ਼ਰੂਰੀ ਹੈ:

*- ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥* (ਪੰਨਾ ੧੩੯)

ਪਰ ਗੁਰੂ ਜੀ ਫੁਰਮਾਉਂਦੇ ਹਨ :

*ਹਉਮੈ ਬੂਝੈ ਤਾ ਦਰੁ ਸੂਝੈ॥* (ਪੰਨਾ ੪੬੬)

ਸਚੁ ਦਰਵਾਜ਼ਾ ਤਾਂ ਸੁੱਝਦਾ ਹੈ ਜੇ ਹਉਮੈ ਦਾ ਅਹਿਸਾਸ ਖ਼ਤਮ ਹੋ ਜਾਏ। ਇਹ ਤਦ ਹੀ ਹੋ ਸਕਦਾ ਹੈ ਜੇ ਉਸ ਜੋਤਿ ਸਰੂਪ ਵਿਚ ਸਮਾ ਜਾਵੇ, ਆਪਣੀ ਹੋਂਦ ਮਿਟਾ ਦੇਵੇ, ਉਹ ਜੋਤਿ ਸਰੂਪ ਜੋ ਸਭ ਵਿਚ ਹੈ :

*ਸਭ ਮਹਿ ਜੋਤਿ ਜੋਤਿ ਹੈ ਸੋਇ॥* (ਪੰਨਾ ੬੬੩)

ਐਸੇ ਸਚੁ ਦਾ ਨਿਰੂਪਣ ਹੀ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਵਿਸ਼ਾ ਹੈ।

ਗੁਰੂ ਜੀ ਨੇ ਸਚੁ ਦੀ ਵਿਆਖਿਆ ਨਾਲੋਂ ਸਚੁ ਦੇ ਪ੍ਰਵੇਸ਼ ਨੂੰ ਆਪਣੀ ਬਾਣੀ ਦਾ ਵਿਸ਼ਾ ਰਖਿਆ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* (ਪੰਨਾ ੬੨)

ਸਚੁ ਉੱਪਰ ਆਧਾਰਤ ਜੀਵਨ ਨੂੰ ਆਪ ਨੇ ਸਚੁ ਤੋਂ ਵੀ ਉੱਪਰ ਮੰਨਿਆ। ਸਚੁ ਆਚਾਰ ਦਾ ਮੁੱਖ ਆਧਾਰ ਆਪ ਸਤਿ ਨਾਮੁ ਨੂੰ ਸਮਝਦੇ ਹਨ। ਆਪ ਦੇ ਖ਼ਿਆਲ ਵਿਚ ਨਾਮ ਸਦਾਚਾਰਕ ਹੋਂਦ ਹੈ। ਜਿਸ ਅੰਦਰ ਨਾਮ ਵੱਸ ਜਾਏ ਉਹ ਸਦਾਚਾਰਕ ਤੌਰ 'ਤੇ ਆਪਣੇ ਆਪ ਹੀ ਉੱਚਾ ਹੋ ਜਾਂਦਾ ਹੈ। ਜਿਤਨਾ ਵਧੇਰੇ ਪਿਆਰ ਸੱਚ ਤਥਾ ਨਾਮ ਨਾਲ ਕਿਸੇ ਦਾ ਹੋਵੇਗਾ, ਇਖਲਾਕੀ ਤੌਰ 'ਤੇ ਉਹ ਉਤਨਾ ਉੱਚਾ ਉੱਠੇਗਾ। ਸਚੁ ਬਿਨਾਂ ਸਤ, ਸੰਤੋਖ, ਦਇਆ, ਧਰਮ ਆਦਿ ਇਖਲਾਕੀ ਗੁਣ ਪੈਦਾ ਨਹੀਂ ਹੋ ਸਕਦੇ।

*ਸਚ ਬਿਨੁ ਸਤੁ ਸੰਤੋਖੁ ਨ ਪਾਵੈ॥* (ਪੰਨਾ ੧੦੪੦)

ਸਚੁ ਵਾਲੇ ਜੀਵਨ ਲਈ ਸਚੁ ਨੂੰ ਸਤਿ ਨਾਮੁ ਨੂੰ ਹਿਰਦੇ ਵਿਚ ਵਸਾਉਣਾ ਜ਼ਰੂਰੀ ਹੈ। ਇਹ ਸੱਚ ਸਤਿ ਨਾਮੁ ਹੀ ਮਨ ਤੋਂ ਕੂੜ-ਕੁਸੱਤ ਦੀ ਮੈਲ ਧੋ ਕੇ ਉਸ ਨੂੰ ਨਿਰਮਲ ਕਰ ਦੇਵੇਗਾ :

*ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ॥* *(ਪੰਨਾ ੫੦੫)*

ਇਸ ਦੇ ਨਾਲ ਸਰੀਰ ਨੂੰ ਸਾਵਧਾਨ ਤੇ ਸਵੱਛ ਰੱਖਣ ਦੀ ਵੀ ਲੋੜ ਹੈ। ਸਾਵਧਾਨ ਤੇ ਅਰੋਗ ਸਰੀਰ ਨਾਮ ਵਾਲੀ ਰੁਚੀ ਬਣਾਉਣ ਵਿਚ ਸਹਾਈ ਹੁੰਦਾ ਹੈ। ਸਚੁ ਵੱਲ ਲੱਗਾ ਮਨੁੱਖ ਆਪਣੇ ਹਿਰਦੇ ਨੂੰ ਸ਼ੁੱਧ ਕਰਨ ਦੀ ਅਜਿਹੀ ਜੁਗਤ ਅਪਣਾਵੇ ਜਿਸ ਨਾਲ ਇਸ ਦੇ ਸਾਰੇ ਕੂੜ-ਵਿਚਾਰ ਖ਼ਤਮ ਹੋ ਜਾਣ।

ਲਿਵ ਤਾਂ ਹੀ ਲਗ ਸਕਦੀ ਹੈ ਜੇ ਮਨ ਤਨ ਦੋਵੇਂ ਉਜਲੇ ਹੋਣ। ਵਿਚਾਰ ਤੇ ਸੁੱਚਾ ਆਚਾਰ ਉਜਲੇ ਮਨ-ਤਨ ਦੇ ਲਖਾਇਕ ਹਨ। ਸੁੱਚੇ ਵਿਚਾਰ, ਸੁੱਚ ਆਚਾਰ, ਲਿਵ ਲਾਉਣ, ਸੱਚਾ ਰਾਹ ਦਰਸਾਉਣ ਦਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ। ਉਚ ਵਿਚਾਰ ਤੇ ਸੁੱਚਾ ਆਚਾਰ ਉਜਲੇ ਮਨ-ਤਨ ਦੇ ਲਖਾਇਕ ਹਨ। ਸੁੱਚੇ ਵਿਚਾਰ, ਸੁੱਚ-ਆਚਾਰ, ਲਿਵ ਲਾਉਣ, ਸੱਚਾ ਰਾਹ ਦਰਸਾਉਣ ਦਾ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਕੁਸਤਿ, ਵਿਸ਼ੇ-ਵਿਕਾਰ ਨਿਕਲ ਜਾਣ 'ਤੇ ਹਿਰਦਾ ਸਾਫ ਤੇ ਨਿਰਮਲ ਹੋਵੇਗਾ ਜਿਸ ਵਿਚ ਅਨੰਦ ਉਗਮੇਗਾ। ਮਨੁੱਖੀ ਮਨ ਕਾਮ, ਕ੍ਰੋਧ, ਨਿੰਦਾ, ਚੁਗਲੀ, ਠੱਗੀ, ਫ਼ਰੇਬ ਤੇ ਵਿਖਾਵੇ ਦੇ ਰੋਗਾਂ ਤੋਂ ਮੁਕਤ ਹੋਵੇਗਾ।

*ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥*
*ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥*
*ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥*
*ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥*
*ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥*
*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*
*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*
*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥* *(ਪੰਨਾ ੪੬੮)*

ਸਚੁ ਆਚਾਰ ਨੂੰ ਗੁਰੂ ਜੀ ਸਚੁ ਤੋਂ ਵੀ ਵੱਧ ਮਹੱਤਵ ਦੇਂਦੇ ਹਨ। ਸਚੁ ਆਚਾਰ ਵਾਲੇ ਮਨੁੱਖ ਦੀ ਸਮਾਈ ਸਚੁ ਅੰਦਰ ਹੋ ਜਾਂਦੀ ਹੈ। ਗੁਰੂ ਜੀ ਦੀ ਬਾਣੀ ਸਚੁ ਦਾ ਪ੍ਰਕਾਸ਼ ਕਰ ਕੇ ਉਸ ਦੀ ਲੋਅ ਵਿਚ ਹੈ; ਸਤਿਗੁਰੂ ਦੀ ਅਗਵਾਈ ਹੇਠ ਮਨੁੱਖੀ ਆਚਰਨ-ਉਸਾਰੀ ਦਾ ਅਜਿਹਾ ਰਸਤਾ ਉਲੀਕਦੀ ਹੈ ਜਿਸ ਉੱਪਰ ਤੁਰ ਕੇ ਮਨੁੱਖ ਸਮਾਜ ਦਾ ਲਾਹੇਵੰਦ ਅੰਗ ਬਣ ਮਨੁੱਖਤਾ ਦੇ ਭਲੇ ਲਈ ਘਾਲਣਾ ਘਾਲਦਾ ਹੋਇਆ ਆਪਣੀ ਮਿਹਨਤ ਦੇ ਫਲ ਨੂੰ ਬਿਨਾਂ ਵਿਤਕਰੇ ਸਮਾਜ ਨਾਲ ਸਾਂਝਾ ਕਰਦਾ ਹੈ ਅਤੇ ਵਿਵੇਕ, ਵਿਚਾਰ ਅਤੇ ਪ੍ਰੇਮ-ਭਾਵਨਾ ਦੁਆਰਾ ਸਚੁ ਵਿਚ ਸਮਾਈ ਹਾਸਲ ਕਰਨ ਦੇ ਸਾਧਨ ਕਰਦਾ ਹੈ:

*ਨਿਕਟਿ ਵਸੈ ਦੇਖੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥*
*ਵਿਣੁ ਭੈ ਪਇਐ ਭਗਤਿ ਨ ਹੋਈ॥ ਸਬਦਿ ਰਤੇ ਸਦਾ ਸੁਖੁ ਹੋਈ॥੧॥*
*ਐਸਾ ਗਿਆਨੁ ਪਦਾਰਥੁ ਨਾਮੁ॥ ਗੁਰਮੁਖਿ ਪਾਵਸਿ ਰਸਿ ਰਸਿ ਮਾਨੁ॥੧॥ਰਹਾਉ॥*

*ਗਿਆਨੁ ਗਿਆਨੁ ਕਥੈ ਸਭੁ ਕੋਈ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ॥*
*ਕਥਿ ਕਹਣੈ ਤੇ ਰਹੈ ਨ ਕੋਈ॥ ਬਿਨੁ ਰਸ ਰਾਤੇ ਮੁਕਤਿ ਨ ਹੋਈ॥੨॥*
*ਗਿਆਨੁ ਧਿਆਨੁ ਸਭੁ ਗੁਰ ਤੇ ਹੋਈ॥ ਸਾਚੀ ਰਹਤ ਸਾਚਾ ਮਨਿ ਸੋਈ॥*

*(ਪੰਨਾ ੮੩੧)*

**ਕਾਵਿ ਰੂਪ** : ਗੁਰੂ ਜੀ ਦੇ ਕਾਵਿ ਰੂਪਾਂ ਵਿਚ ਵਿਲੱਖਣ ਵਿਵਿਧਤਾ ਹੈ। ਸਮੇਂ, ਸਥਿਤੀ ਤੇ ਸੰਦਰਭ ਅਨੁਸਾਰ ਕਾਵਿ ਰੂਪ ਅਪਣਾਏ ਹਨ। ਗੁਰੂ ਜੀ ਨੇ ਆਪਣੀ ਬਾਣੀ ਵਿਚ ਪਦੇ, ਅਸਟਪਦੀਆਂ, ਪੌੜੀ ਤੇ ਹੋਰ ਅਨੇਕ ਰੂਪ ਵਰਤੋਂ ਵਿਚ ਲਿਆਂਦੇ ਹਨ। ਪਦਿਆਂ ਵਿਚ ਚੌਪਦੇ ਚਾਰ ਚਰਣਾਂ ਵਾਲੇ ਵਰਤੇ ਹਨ, ਮਾਤਰਾ ਦੀ ਗਿਣਤੀ ੨੪ ਦੀ ਹੈ ਜੋ ਲੋੜ ਅਨੁਸਾਰ ਘਟਾ-ਵਧਾ ਲਈ ਗਈ ਹੈ। ਅਸਟਪਦੀਆਂ ਵਿਚ ਨਿਸ਼ਾਨੀ ਛੰਦ, ਸਾਰ ਛੰਦ ਤੇ ਚੌਪਈ ਦਾ ਪ੍ਰਯੋਗ ਹੈ। ਸਿਰਖੰਡੀ ਛੰਦ ਦੇ ਗੁਰੂ ਜੀ ਹੀ ਬਾਨੀ ਮੰਨੇ ਗਏ ਹਨ। ਇਸ ਤੋਂ ਇਲਾਵਾ ਗੁਰੂ ਜੀ ਨੇ ਲੋਕ-ਕਾਵਿ ਦੀ ਭਰਪੂਰ ਵਰਤੋਂ ਕੀਤੀ ਹੈ ਜਿਨ੍ਹਾਂ ਵਿੱਚੋਂ ਪਹਰੇ, ਪਟੀ, ਅਲਾਹੁਣੀ, ਆਰਤੀ, ਸੁਚਜੀ ਕੁਚਜੀ, ਥਿਤੀ, ਓਂਕਾਰ, ਸੋਹਲੇ, ਬਾਰਾਮਾਹ ਤੇ ਮਾਝ ਦੀ ਲੋਕ-ਧੁਨੀ 'ਤੇ ਅਧਾਰਿਤ ਹਨ। ਗੁਰੂ ਜੀ ਨੇ ਵਾਰਾਂ ਵੀ ਲਿਖੀਆਂ ਜਿਨ੍ਹਾਂ ਵਿਚ ਮਲਕ ਮੁਰੀਦ ਤਥਾ ਚੰਦ੍ਰਹੇੜਾ ਦੀ ਧੁਨੀ 'ਤੇ ਵਾਰ ਮਾਝ, ਟੁੰਡੇ ਅਸਰਾਜੇ ਦੀ ਧੁਨੀ 'ਤੇ ਵਾਰ ਆਸਾ, ਕੈਲਾਸ਼ ਤਥਾ ਮਾਲਦੇ ਦੀ ਧੁਨੀ ਤੇ ਵਾਰ ਮਲਾਰ ਉਸ ਸਮੇਂ ਦੀਆਂ ਲੋਕ ਵਾਰਾਂ 'ਤੇ ਆਧਾਰਿਤ ਵਾਰਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਛੰਦਾਂ ਵਿੱਚੋਂ ਦੋਹਾ, ਚੌਪਈ, ਸੋਰਠਾ, ਸਵੈਯਾ, ਸਾਰ, ਚੰਦ੍ਰਮਣਿ, ਗੀਤਾ, ਅਨਕਲਾ, ਡਖਣੇ, ਹਾਕਲਿ, ਤਾਟੰਕ, ਸਰਸੀ, ਹੰਗ ਗਤਿ, ਸੁਖਦਾ, ਪ੍ਰਮਾਣਿਕ, ਰਾਧਿਕਾ, ਰੂਪਮਾਲਾ, ਰੇਖਤਾ ਆਦਿ ਛੰਦਾਂ ਦਾ ਪ੍ਰਯੋਗ ਵੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੈ।

**ਸ਼ੈਲੀ** : ਗੁਰੂ ਜੀ ਦੀ ਸ਼ੈਲੀ ਕਲਾਤਮਕ, ਵਸਤੂ ਤੋਂ ਅਨਿੱਖੜਵੀਂ, ਸ਼ਿਲਪ ਵਿਧਾਨ ਸਰੋਦੀ, ਤਰਕ ਤੇ ਬੌਧਿਕਤਾਯੁਕਤ, ਬਿੰਬਾਤਮਕ ਸ਼ਬਦਾਵਲੀ ਲੋੜੀਂਦੀ, ਸੰਕੋਚੀ ਪਰ ਸੂਝ ਭਰਪੂਰ, ਬਿਆਨ ਢੰਗ ਕਾਵਿ ਤੇ ਦਰਸ਼ਨ ਦਾ ਸੁੰਦਰ ਸੁਮੇਲ, ਸਥੂਲ ਵਿਚ ਸੂਖਮ ਵਿਚਾਰ ਵਾਲੀ ਕਹੀ ਜਾ ਸਕਦੀ ਹੈ। ਵਾਰਤਿਕ ਸ਼ਬਦਾਂ ਦੀ ਬਿੰਬਾਤਮਕ ਵਰਤੋਂ ਬੌਧਿਕ ਤੇ ਦਾਰਸ਼ਨਿਕ ਬਾਣੀ ਨੂੰ ਉੱਚਾ-ਸੁੱਚਾ ਸਾਹਿਤਕ ਸਰੂਪ ਪ੍ਰਦਾਨ ਕਰਦੀ ਹੈ। ਸੂਤਰਬਧ ਸ਼ੈਲੀ ਨੇ ਸੁਹਜਾਤਮਕ ਸਿਰਜਣਾ ਦੇ ਲੜ ਲੱਗ ਅਰੂਪ ਨੂੰ ਰੂਪਮਾਨ ਕਰ ਦਿੱਤਾ ਹੈ।

**ਅਲੰਕਾਰ ਵਿਧਾਨ** : ਗੁਰੂ ਨਾਨਕ ਦੇਵ ਜੀ ਨੇ ਅਲੰਕਾਰਾਂ ਦਾ ਪ੍ਰਯੋਗ ਬਾਖੂਬੀ ਕੀਤਾ ਹੈ; ਜ਼ਰੂਰਤ ਜਿਤਨਾ, ਬੋਲਾਂ ਨੂੰ ਸੁੰਦਰ ਬਣਾਉਣਹਾਰਾ; ਨਾ ਬਹੁਤਾ ਨਾ ਥੋੜ੍ਹਾ; ਥਾਹ-ਅਥਾਹ ਅਲੰਕਾਰ ਕਿਧਰੇ ਨਹੀਂ ਠੋਸੇ, ਜਿੱਥੇ ਵੀ ਅਲੰਕਾਰ ਵਰਤੇ ਸਹਿਜ ਸੁਭਾਅ ਵਰਤੇ ਜਾਣ ਵਾਲੇ। ਅਦਗੁਣ, ਸੂਖਮ, ਵੀਪਸਾ, ਅਨੁਪ੍ਰਾਸ, ਭ੍ਰਾਂਤੀਮਨ, ਵਿਰੋਧਾਭਾਸ, ਵਿਸ਼ੇਸ਼ ਵਿਵਤੋਕਤਿ, ਵਿਨੁਕਤਿ, ਵਿਭਾਵਨਾ, ਵਿਚਿਤ੍ਰ ਕਾਕੁਕਿਤ ਲੋਕੋਕਤ, ਲਲਿਤ, ਰੂਪਕਾ ਤਿਸ਼ਿਓਕਤਿ, ਅਸੰਭਵ, ਅਵੱਗਿਆ, ਅਸੰਗਤ, ਉੱਤਰ, ਉਪਮਾ, ਉਲਾਸ, ਉਲੇਖ, ਕਾਰਣਮਾਲਾ, ਕਾਵਿ ਲਿੰਗ, ਛੇਕੋਕਿਤ, ਦੀਪਕ, ਦ੍ਰਿਸ਼ਟਾਤੇ, ਨਿਸ਼ਚੈ, ਪਰਿਣਾਮ, ਪ੍ਰਤਿਸ਼ੋਧ, ਯੁਕਤ ਆਦਿ ਅਨੇਕਾਂ ਕਿਸਮਾਂ ਦੇ ਅਲੰਕਾਰ ਬੜੀ ਸੂਖਮਤਾ ਨਾਲ ਪਰੋਏ ਹੋਏ ਹਨ। ਕੁਝ ਉਦਾਹਰਨਾਂ ਪੇਸ਼ ਹਨ :

**ਅਦਗੁਣ** :

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥*
*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥* *(ਪੰਨਾ ੫੫੮)*

ਉਲਾਸ :

- ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥ (ਪੰਨਾ ੧੧੨੭)
- ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥ (ਪੰਨਾ ੪੧੭)

ਉਲੇਖ :

ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ॥ (ਪੰਨਾ ੨੩)

ਕਾਰਣਮਾਲਾ :

ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥ (ਪੰਨਾ ੪)

ਕਾਵਿਲਿੰਗ :

ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥ (ਪੰਨਾ ੨)

ਛੇਕੋਕਿਤ :

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥ (ਪੰਨਾ ੪੭੦)

ਦੀਪਕ :

ਆਪੇ ਪੁਰਖੁ ਆਪੇ ਹੀ ਨਾਰੀ॥
ਆਪੇ ਪਾਸਾ ਆਪੇ ਸਾਰੀ॥
ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ॥ (ਪੰਨਾ ੧੦੨੦)

ਦ੍ਰਿਸ਼ਟਾਂਤ :

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥ (ਪੰਨਾ ੪)

ਨਿਸ਼ਚੈ ਅਲੰਕਾਰ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ॥੧॥
ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥
ਹਉ ਹਰਿ ਬਿਨੁ ਅਵਰੁ ਨ ਜਾਨਾ॥੧॥ਰਹਾਉ॥
ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ (ਪੰਨਾ ੯੯੧)

ਮੁਦਰਾ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ (ਪੰਨਾ ੧੪੧)

ਰੂਪਕ :

- ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
  ਤਾਰਿਕਾ ਮੰਡਲ ਜਨਕ ਮੋਤੀ॥ (ਪੰਨਾ ੬੬੩)
- ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
  ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥ (ਪੰਨਾ ੮)

ਰੂਪਕਾਤਿਸਯੋਕਤਿ :

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ॥

(ਪੰਨਾ ੭੫)

ਲਲਿਤ :

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* (ਪੰਨਾ ੧੩੪)

ਲੋਕੋਕਤੀ :

ਲੋਕੋਕਤੀਆਂ ਏਨੀਆਂ ਹਨ ਕਿ ਇਕ ਵੱਖਰਾ ਗ੍ਰੰਥ ਬਣ ਜਾਏ। ਉਦਾਹਰਣ ਵਜੋਂ:

- *ਆਪੇ ਬੀਜਿ ਆਪੇ ਹੀ ਖਾਹੁ॥* (ਪੰਨਾ ੪)
- *ਮਨਿ ਜੀਤੈ ਜਗੁ ਜੀਤੁ॥* (ਪੰਨਾ ੬)
- *ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥* (ਪੰਨਾ ੧੫)
- *ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥* (ਪੰਨਾ ੧੬)
- *ਕਰਣੀ ਬਾਝਹੁ ਘਟੇ ਘਟਿ॥* (ਪੰਨਾ ੨੫)
- *ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥* (ਪੰਨਾ ੪੩੯)
- *ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥* (ਪੰਨਾ ੧੪੯)
- *ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥* (ਪੰਨਾ ੫੬੬)
- *ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ॥* (ਪੰਨਾ ੭੬੬)
- *ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥* (ਪੰਨਾ ੭੬੭)

ਕਾਕੂਕਿਤ :

*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥* (ਪੰਨਾ ੨)

ਵਿਚਿਤ੍ਰ :

*ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥* (ਪੰਨਾ ੧੮)

ਵਿਭਾਵਨਾ :

*ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ॥* (ਪੰਨਾ ੬੮੭)

ਵਿਨੋਕਤਿ :

*ਲਾਲ ਨਿਹਾਲੀ ਫੂਲ ਗੁਲਾਲਾ॥*
*ਬਿਨੁ ਜਗਦੀਸ ਕਹਾ ਸੁਖੁ ਭਾਲਾ॥* (ਪੰਨਾ ੨੨੫)

ਵਿਵਰਤੇਕਤਿ :

*ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥* (ਪੰਨਾ ੪੩੮)

ਵਿਸ਼ੇਸ਼ :

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥* (ਪੰਨਾ ੧੦੩੬)

ਅਨੁਪ੍ਰਾਂਸ :

*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥* (ਪੰਨਾ ੧)

ਵੀਪਸਾ :

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥* (ਪੰਨਾ ੪੬੭)

ਸੂਖਮ :

*ਹੈ ਹੈ ਕਰਿ ਕੈ ਓਹਿ ਕਰੇਨਿ॥ ਗਲ੍ਹਾ ਪਿਟਨਿ ਸਿਰੁ ਖੋਹੇਨਿ॥*
*ਨਾਉ ਲੈਨਿ ਅਰੁ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੈ ਜਾਇ॥* (ਪੰਨਾ ੧੪੧੦)

# ਸ੍ਰੀ ਗੁਰੂ ਅੰਗਦ ਦੇਵ ਜੀ-ਸ਼ਖ਼ਸੀਅਤ, ਜੀਵਨ ਤੇ ਰਚਨਾ

-ਡਾ. ਗੁਰਵਿੰਦਰ ਕੌਰ

ਸ੍ਰੀ ਗੁਰੂ ਅੰਗਦ ਦੇਵ ਜੀ ਨੂੰ (ਅਕਾਲ ਰੂਪ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਸਦਕਾ ਸੇਵਕ ਤੋਂ ਗੁਰੂ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਵਾਸਤਵ ਵਿਚ ਇਹ ਆਤਮਿਕ ਵਿਰਸਾ (spiritual succession) ਸੀ ਜਿਸ ਨੂੰ ਪ੍ਰਾਪਤ ਕਰ ਕੇ ਇਕ ਸੇਵਕ ਨੇ ਗੁਰੂ ਵਾਲਾ ਦਰਜਾ ਹਾਸਲ ਕਰ ਲਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੇਠ ਲਿਖੇ ਗੁਰ-ਸ਼ਬਦ ਭਾਈ ਲਹਿਣਾ ਜੀ ਵੱਲੋਂ ਆਪਣੇ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਘਾਲ-ਕਮਾਈ ਕਰਨ ਅਤੇ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੋ ਕੇ ਗੁਰਗੱਦੀ ਦੇ ਵਾਰਸ ਬਣਨ ਤਕ ਦੇ ਸਮੁੱਚੇ ਘਟਨਾ-ਕ੍ਰਮ ਨੂੰ ਬਾਖ਼ੂਬੀ ਦਰਸਾਉਂਦੇ ਹਨ:

*ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥*
*ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥*
*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*
*ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥*
*ਤਾ ਦਰਗਹ ਪੈਧਾ ਜਾਇਸੀ॥* *(ਪੰਨਾ ੪੭੧)*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਕਰਦਿਆਂ ਭੱਟ ਬਾਣੀਕਾਰ ਕਹਿ ਉੱਠੇ ਸਨ ਕਿ ਹਰੀ-ਰੂਪ ਜਗਤ ਦੇ ਗੁਰੂ ਨੂੰ ਪਰਸ ਕੇ ਲਹਿਣਾ ਜੀ ਦੀ ਸ਼ੋਭਾ ਸਾਰੇ ਸੰਸਾਰ ਵਿਚ ਫੈਲ ਰਹੀ ਹੈ ਅਤੇ ਬਾਬਾ ਫੇਰੂ ਜੀ ਦੇ ਸਪੁੱਤਰ, ਲਹਿਣਾ ਜੀ ਜਗਤ ਦੇ ਗੁਰੂ ਬਣ ਕੇ ਰਾਜ ਜੋਗ ਮਾਣਦੇ ਹਨ:

*ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ*
*ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥...*
*ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ॥* *(ਪੰਨਾ ੧੩੯੧)*

## ਜੀਵਨ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਦਾ ਅਧਿਐਨ ਅਸੀਂ ਦੋ ਪੜਾਵਾਂ ਵਿਚ ਕਰਦੇ ਹਾਂ। ਪਹਿਲੇ ਪੜਾਅ ਵਿਚ- ਜਨਮ, ਮਾਤਾ-ਪਿਤਾ, ਵਿਆਹ, ਔਲਾਦ, ਗੁਰੂ ਮਿਲਾਪ ਦੀ ਤਾਂਘ ਤੇ ਗੁਰੂ ਮਿਲਾਪ, ਗੁਰੂ ਸੇਵਾ ਤੇ ਪ੍ਰੀਖਿਆਵਾਂ ਅਤੇ ਗੁਰਿਆਈ ਦੀ ਪ੍ਰਾਪਤੀ ਅਤੇ ਦੂਸਰੇ ਪੜਾਅ ਵਿਚ- ਗੁਰਗੱਦੀ ਪ੍ਰਾਪਤੀ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਸਿੱਖ ਧਰਮ ਦੇ ਵਿਕਾਸ ਵਿਚ ਪਾਏ ਗਏ ਯੋਗਦਾਨ ਦਾ ਸੰਖੇਪ ਵਰਣਨ ਕਰਨਾ ਹੈ।

**ਪਹਿਲਾ ਪੜਾਅ:** ਆਪ ਜੀ ਦਾ ਪਹਿਲਾ ਨਾਂ ਭਾਈ ਲਹਿਣਾ ਜੀ ਸੀ। ਭਾਈ ਲਹਿਣਾ ਜੀ ਦਾ ਜਨਮ ਮਾਤਾ ਦਇਆ ਕੌਰ (ਸਭਰਾਈ) ਜੀ ਦੀ ਕੁੱਖੋਂ, ਮੱਤੇ ਦੀ ਸਰਾਂ, ਜ਼ਿਲ੍ਹਾ ਮੁਕਤਸਰ ਬਾਬਾ ਫੇਰੂ ਜੀ ਦੇ ਗ੍ਰਿਹਿ ਵਿਖੇ, ੫ ਵੈਸਾਖ ਸੰਮਤ ਨਾਨਕਸ਼ਾਹੀ ੩੬ ਅਨੁਸਾਰ ੩੧ ਮਾਰਚ ੧੫੦੪ ਈ. ਨੂੰ ਹੋਇਆ।[੧] ਆਪ ਜੀ ਦੇ ਮਾਤਾ ਜੀ ਧਾਰਮਿਕ ਵਿਚਾਰਾਂ ਵਾਲੇ ਸਨ। ਬਾਬਾ ਫੇਰੂ ਮੱਲ ਜੀ ਸਾਧਾਰਨ ਵਪਾਰੀ ਸਨ ਜੋ ਕਾਰ-ਵਿਹਾਰ ਵਿਚ ਸੁੱਚੇ ਵਤੀਰੇ ਤੇ ਨਿੱਘੇ ਮਿਲਾਪੜੇ ਸੁਭਾਅ ਦੇ ਮਾਲਕ ਸਨ। ਉਹ ਧਾਰਮਿਕ ਰੁਚੀਆਂ ਵਾਲੇ ਹੋਣ ਕਰਕੇ ਹਰ ਸਾਲ ਦੇਵੀ-ਭਗਤਾਂ ਦਾ ਜਥਾ ਲੈ ਕੇ ਦੇਵੀ ਦੇ ਦਰਸ਼ਨਾਂ ਲਈ ਜਾਇਆ ਕਰਦੇ ਸਨ। ਮਾਤਾ-ਪਿਤਾ ਦੇ ਧਾਰਮਿਕ ਸੰਸਕਾਰਾਂ ਦਾ ਪ੍ਰਭਾਵ ਭਾਈ ਲਹਿਣਾ ਜੀ 'ਤੇ ਵੀ ਪਿਆ।

ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬਾਬਰ ਦੇ ਹਮਲਿਆਂ ਸਮੇਂ ਮੱਤੇ ਦੀ ਸਰਾਂ ਦੇ ਉਜੜਨ ਕਰਕੇ ਆਪ ਦੇ ਪਿਤਾ ਜੀ ਪਰਵਾਰ ਸਮੇਤ ਆਪਣੀ ਧਰਮ ਭੈਣ ਬੀਬੀ ਵਿਰਾਈ (ਜਾਂ ਵਿਰਾਹੀ) ਜੀ ਦੇ ਪਿੰਡ ਖਡੂਰ ਆ ਟਿਕੇ। ਇੱਥੇ ਹੀ ਭਾਈ ਲਹਿਣਾ ਜੀ ਦਾ ਵਿਆਹ ੧੫੧੯ ਈ. ਵਿਚ ਸੰਘਰ ਪਿੰਡ ਦੇ ਵਸਨੀਕ ਸ੍ਰੀ ਦੇਵੀ ਚੰਦ ਜੀ ਦੀ ਸਪੁੱਤਰੀ ਬੀਬੀ ਖੀਵੀ ਜੀ ਨਾਲ ਹੋਇਆ। ਬੀਬੀ ਖੀਵੀ ਜੀ ਦੀ ਪਾਵਨ ਕੁੱਖ ਤੋਂ ਦੋ ਪੁੱਤਰ- ਭਾਈ ਦਾਸੂ ਜੀ ਤੇ ਭਾਈ ਦਾਤੂ ਜੀ ਹੋਏ ਅਤੇ ਦੋ ਪੁੱਤਰੀਆਂ ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ ਪੈਦਾ ਹੋਈਆਂ।

ਭਾਈ ਲਹਿਣਾ ਜੀ ਆਪਣੇ ਪਿਤਾ (ਬਾਬਾ ਫੇਰੂ ਮੱਲ ਜੀ) ਵਾਂਗ ਹਰ ਸਾਲ ਦੇਵੀ ਭਗਤਾਂ ਦੇ ਸੰਗ ਦੇ ਮੁਖੀ ਬਣ ਕੇ ਦੇਵੀ ਦਰਸ਼ਨਾਂ ਲਈ ਜਾਇਆ ਕਰਦੇ ਸਨ ਪਰ ਆਪ ਦਾ ਮਨ ਬਹੁਤ ਉਚਾਟ ਰਹਿੰਦਾ ਸੀ। ਇਸੇ ਦੌਰਾਨ ਇਕ ਦਿਨ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਅਨਿੰਨ ਸਿੱਖ ਭਾਈ ਜੋਧਾ ਜੀ ਤੋਂ ਗੁਰੂ ਜੀ ਦੀ ਬਾਣੀ ਸੁਣੀ ਤਾਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਦੇ ਧੁਰ-ਅੰਦਰ ਧੂਹ ਜਹੀ ਪਈ, ਮਨ ਖੇੜੇ ਵਿਚ ਆ ਗਿਆ ਤੇ ਅਕਹਿ ਸ਼ਾਂਤੀ ਮਿਲੀ। ਭਾਈ ਜੋਧਾ ਜੀ ਨੂੰ ਪੁੱਛਣ 'ਤੇ ਪਤਾ ਲੱਗਾ ਕਿ ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ ਜੋ ਕਰਤਾਰਪੁਰ ਵਿਖੇ ਨਿਵਾਸ ਕਰਦੇ ਹਨ ਅਤੇ ਲੋਕਾਂ ਨੂੰ ਸੱਚ ਦਾ ਰਸਤਾ ਵਿਖਾ ਰਹੇ ਹਨ। ਉਸੇ ਸਮੇਂ ਤੋਂ ਭਾਈ ਲਹਿਣਾ ਜੀ ਦੇ ਦਿਲ ਵਿਚ ਗੁਰੂ-ਦਰਸ਼ਨਾਂ ਲਈ ਤੀਬਰ ਤਾਂਘ ਪੈਦਾ ਹੋ ਗਈ।

ਉਸੇ ਸਾਲ ਦੇਵੀ ਦੀ ਯਾਤਰਾ ਲਈ ਜਾਂਦੇ ਹੋਏ ਕਰਤਾਰਪੁਰ ਪਹੁੰਚ ਗਏ। ਭਾਈ ਲਹਿਣਾ ਜੀ ਨੇ ਕਰਤਾਰਪੁਰ ਪਹੁੰਚ ਕੇ ਦੇਵੀ-ਭਗਤਾਂ ਦਾ ਡੇਰਾ ਬਾਹਰਵਾਰ ਲਵਾ ਦਿੱਤਾ ਤੇ ਆਪ ਘੋੜੀ 'ਤੇ ਸਵਾਰ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਤੁਰ ਪਏ। ਰਸਤੇ ਵਿਚ ਹੀ (ਆਮ ਪਹਿਰਾਵੇ ਵਿਚ) ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ। ਉਨ੍ਹਾਂ ਤੋਂ ਗੁਰੂ ਜੀ ਦੇ ਨਿਵਾਸ ਬਾਰੇ ਪੁੱਛਿਆ। ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਪੁਰਖਾ! ਮੇਰੇ ਮਗਰ-ਮਗਰ ਘੋੜੀ ਲਈ ਆ, ਮੈਂ ਵੀ ਉਧਰ ਹੀ ਜਾਣਾ ਹੈ।" ਧਰਮਸਾਲ ਪਹੁੰਚ ਕੇ ਭਾਈ ਲਹਿਣਾ ਜੀ ਨੂੰ ਆਖਿਆ, "ਘੋੜੀ ਕਿੱਲੇ ਨਾਲ ਬੰਨ੍ਹ ਕੇ ਇਸ ਦਰਵਾਜ਼ੇ ਰਾਹੀਂ ਅੰਦਰ ਲੰਘ ਆ।" ਇਹ ਕਹਿ ਕੇ ਗੁਰੂ ਜੀ ਦੂਜੇ ਦਰਵਾਜ਼ੇ ਰਾਹੀਂ ਅੰਦਰ ਆ ਕੇ ਆਸਣ 'ਤੇ ਬੈਠ ਗਏ। ਸ੍ਰੀ ਲਹਿਣਾ ਜੀ ਨੇ ਜਦੋਂ ਅੰਦਰ ਆ ਕੇ ਮੱਥਾ ਟੇਕ ਕੇ ਉਤਾਂਹ ਵੇਖਿਆ ਤਾਂ ਹੈਰਾਨ ਹੀ ਨਹੀਂ ਸ਼ਰਮਸਾਰ ਵੀ ਹੋ ਗਏ ਕਿ ਗੁਰੂ ਮੇਰੇ ਅੱਗੇ ਅੱਗੇ ਪੈਦਲ ਤੁਰ ਰਹੇ ਸਨ ਤੇ ਮੈਂ ਘੋੜੀ 'ਤੇ ਚੜ੍ਹਿਆ ਹੋਇਆ ਸੀ। ਇਸ ਭੁੱਲ ਲਈ ਭਾਈ ਲਹਿਣਾ ਜੀ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ ਪਰ ਦਿਆਲਤਾ ਦੇ ਪੁੰਜ ਗੁਰੂ ਜੀ ਨੇ ਉਨ੍ਹਾਂ ਦੇ ਸਿਰ 'ਤੇ ਹੱਥ ਫੇਰਿਆ ਤੇ ਦਿਲਾਸਾ ਦਿੱਤਾ।

ਗੁਰੂ ਜੀ ਦੇ ਦਰਸ਼ਨ ਕਰ ਕੇ ਤੇ ਸੁੰਦਰ ਉਪਦੇਸ਼ ਸੁਣ ਕੇ ਆਪ ਜੀ ਦਾ ਹਿਰਦਾ ਅਜਿਹਾ ਸ਼ਾਂਤ ਤੇ ਪ੍ਰਸੰਨ ਹੋਇਆ ਕਿ ਦੇਵੀ ਦਰਸ਼ਨਾਂ 'ਤੇ ਜਾਣ ਦਾ ਵਿਚਾਰ ਤਿਆਗ ਦਿੱਤਾ। ਆਪ ਜੀ ਨੇ ਅਨੁਭਵ ਕੀਤਾ ਕਿ ਪੂਰਨ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਹੈ ਤੇ ਪੱਕਾ ਟਿਕਾਣਾ ਲੱਭ ਗਿਆ ਹੈ। ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਜੋ ਕੁਝ ਇਸ ਦਰ ਤੋਂ ਮਿਲ ਸਕਦਾ ਹੈ, ਉਸੇ ਦੀ ਹੀ ਉਨ੍ਹਾਂ ਨੂੰ ਲੋੜ ਸੀ। ਉਨ੍ਹਾਂ ਨੇ ਆਪ ਕਰਤਾਰਪੁਰ ਰਹਿਣ ਦਾ ਫੈਸਲਾ ਕਰ ਲਿਆ ਤੇ ਨਾਲ ਦੇ ਦੇਵੀ ਭਗਤਾਂ ਨੂੰ ਜਾਣ ਦੀ ਆਗਿਆ ਦੇ ਦਿੱਤੀ। ਇਸ ਤਰ੍ਹਾਂ ਭਾਈ ਲਹਿਣਾ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਾਪ ਇਕ ਯਾਦਗਾਰੀ ਘਟਨਾ ਬਣ ਗਈ ਹੈ। ਕੁਝ ਦਿਨਾਂ ਬਾਅਦ ਆਪ ਜੀ ਗੁਰੂ ਜੀ ਦੇ ਹੁਕਮ ਕਰਨ 'ਤੇ ਸੰਘਰ-ਖਡੂਰ ਗਏ ਪਰ ਸਾਰਾ ਕੰਮ-ਕਾਜ ਭਣੇਵੇਂ ਨੂੰ ਸੌਂਪ ਦਿੱਤਾ। ਪ੍ਰਿੰ. ਸਤਿਬੀਰ ਸਿੰਘ ਨੇ 'ਮ੍ਹਹਿਮਾ ਪ੍ਰਕਾਸ਼' ਦੇ ਹਵਾਲੇ ਨਾਲ ਲਿਖਿਆ ਹੈ:

'ਘਰ ਕਾ ਕਾਰਜ ਬਾਰ ਸਭ ਬਿਲਾ ਬੰਦ ਕੀਆ। ਚਿੱਤ ਇਕਾਗਰ ਕਰ ਕੇ ਚਟਾਈ ਅਰ ਲੋਣ ਕੀ ਪੋਟ ਬਾਂਧ ਕਰ ਸਾਥ ਲੀਆ। ਬਾਬਾ ਜੀ ਕੇ ਦਰ ਪੁਰ ਚਲੇ।'[੨]

ਕਰਤਾਰਪੁਰ ਪਹੁੰਚ ਕੇ ਲਿਆਂਦਾ ਹੋਇਆ ਲੂਣ ਲੰਗਰ ਵਿਚ ਭੇਟ ਕਰ ਕੇ ਖੇਤਾਂ ਵਿਚ ਚਲੇ ਗਏ। ਮਾਤਾ ਸੁਲੱਖਣੀ ਜੀ ਨੇ ਭਾਈ ਲਹਿਣਾ ਜੀ ਨੂੰ ਆਰਾਮ ਕਰਨ ਲਈ ਕਿਹਾ ਪਰ ਪਿਆਰੇ ਦੇ ਦਰਸ਼ਨਾਂ ਦੀ ਤਾਂਘ ਵਾਲੇ ਕਦੋਂ ਆਰਾਮ ਕਰਦੇ ਨੇ? ਭਾਈ ਲਹਿਣਾ ਜੀ ਨੇ ਖੇਤਾਂ ਵਿਚ ਪਹੁੰਚ ਕੇ ਸਤਿਗੁਰਾਂ ਦੇ ਪਵਿੱਤਰ ਦੀਦਾਰ ਕੀਤੇ ਜੋ ਨਦੀਨ ਕੱਢ ਰਹੇ ਸਨ। ਆਪ ਵੀ ਨਾਲ ਲੱਗ ਪਏ। ਘਾਹ ਦੀ ਪੰਡ ਤਿਆਰ ਹੋ ਗਈ। ਭਾਈ ਲਹਿਣਾ ਜੀ ਨੇ ਸਿਰ 'ਤੇ ਚੁੱਕ ਲਈ ਤੇ ਘਰ ਪਹੁੰਚ ਗਏ। ਭਾਈ ਲਹਿਣਾ ਜੀ ਨੂੰ ਵੇਖ ਕੇ ਮਾਤਾ ਸੁਲੱਖਣੀ ਜੀ ਗੁਰੂ ਜੀ ਨੂੰ ਕਹਿਣ ਲੱਗੇ ਕਿ ਭਾਈ ਲਹਿਣਾ ਜੀ ਤਾਂ ਆਪ ਜੀ ਨੂੰ ਮਿਲਣ ਵਾਸਤੇ ਆਏ ਸਨ, ਇਨ੍ਹਾਂ ਨੂੰ ਕਿਉਂ ਚਿੱਕੜ ਵਾਲਾ ਘਾਹ ਚੁਕਾਇਆ ਹੈ। ਇਨ੍ਹਾਂ ਦੇ ਬਸਤਰ ਚਿੱਕੜ ਨਾਲ ਭਿੱਜ ਗਏ ਹਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਕਿ ਇਨ੍ਹਾਂ ਦੇ ਸਿਰ ਘਾਹ ਦੀ ਪੰਡ ਨਹੀਂ, ਦੀਨ ਦੁਨੀਆਂ ਦਾ ਛਤ੍ਰ ਦਿੱਤਾ ਹੈ। ਇਹ ਚਿੱਕੜ ਦੇ ਛਿੱਟੇ ਨਹੀਂ, ਕੇਸਰ ਦੇ ਹਨ ਜੋ ਅਕਾਲ ਪੁਰਖ ਦੀ ਦਰਗਾਹ ਤੋਂ ਪ੍ਰਵਾਨ ਹੋ ਕੇ ਆਏ ਹਨ। ਇਹ ਵੱਡਾ ਭਾਗਵਾਨ ਪੁਰਖ ਹੈ। ਗੁਰੂ ਜੀ ਦੀ ਇਸ ਗੱਲ ਵਿਚ ਗੁੱਝਾ ਭੇਦ ਸੀ। 'ਮਹਿਮਾ ਪ੍ਰਕਾਸ਼' ਦੇ ਲੇਖਕ ਅਨੁਸਾਰ:

*ਮੈਂ ਦੀਨ ਦੁਨੀ ਕਾ ਛਤਰ ਸਿਰਧਾਰਾ। ਵਹ ਕੀਚ ਜਲ ਨਹੀਂ ਕੇਸਰ ਸਿਰ ਡਾਰਾ।*
*ਇਹ ਲਹਨ, ਮੈਂ ਇਸ ਕੋ ਦੇਨਾ। ਕਹੌਂ ਸਤ, ਮਿਥਿਆ ਨਹੀਂ ਬੇਨਾ।*
*ਇਨ ਕੀ ਮੋ ਸੋ ਹੈ ਬਿਧ ਬਨੀ। ਮੇਰੇ ਰਾਜ ਕੋ ਆਇਓ ਧਨੀ।*

*(ਸਾਖੀ ੫੧, ਗੁਰੂ ਨਾਨਕ ਦੇਵ ਜੀ ਕੇ ਮਿਲਾਪ ਕੀ)*[੩]

ਭਾਈ ਲਹਿਣਾ ਜੀ ਕਰਤਾਰਪੁਰ ਵਿਚ ਗੁਰੂ ਚਰਨਾਂ ਵਿਚ ਟਿਕ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਆਪ ਸਮਰਪਤ ਕਰ ਕੇ ਪੂਰੀ ਲਗਨ ਨਾਲ ਗੁਰ-ਸੇਵਾ ਵਿਚ ਜੁੜ ਗਏ। ਭਾਈ ਲਹਿਣਾ ਜੀ ਨੇ ਸੱਤ ਸਾਲ ਕਰਤਾਰਪੁਰ ਰਹਿ ਕੇ ਸੱਚੇ ਸੇਵਕ ਤੇ ਚਾਕਰ ਵਾਂਗ ਗੁਰੂ ਘਰ ਦੀ ਨਿਸ਼ਕਾਮ ਸੇਵਾ ਕੀਤੀ। ਉਹ ਹਰ ਸਮੇਂ ਨਾਮ ਜਪਦੇ, ਕਿਰਤ ਕਰਦੇ ਤੇ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਤਿਆਰ ਰਹਿੰਦੇ ਸਨ। ਗੁਰੂ ਜੀ ਜੋ ਵੀ ਹੁਕਮ ਕਰਦੇ ਉਸ ਦੀ 'ਸਤ ਬਚਨ' ਕਹਿ ਕੇ ਚਾਅ ਨਾਲ ਪਾਲਣਾ ਕਰਦੇ ਹੋਏ ਆਪਣੇ ਧੰਨ ਭਾਗ ਸਮਝਦੇ ਸਨ। ਬਾਣੀਕਾਰ ਬਲਵੰਡ ਜੀ ਦੇ ਸ਼ਬਦਾਂ ਵਿਚ ਆਪ ਜੀ ਨੇ ਮਰਦਾਂ ਵਾਲੀ ਘਾਲ ਘਾਲੀ ਤਾਂ ਆਪਣੇ ਮਾਲਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਦਰ ਕਬੂਲ ਹੋਏ:

*ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥* *(ਪੰਨਾ ੯੬੭)*

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ 'ਹੁਕਮਿ ਮੰਨਿਐ' ਸਿਧਾਂਤ ਦੀ ਜਿਉਂਦੀ-ਜਾਗਦੀ ਇਤਿਹਾਸਿਕ ਗਵਾਹੀ ਹੈ ਜਿਨ੍ਹਾਂ ਨੇ ਸੱਚੇ ਸੇਵਕ ਤੇ ਚਾਕਰ ਵਾਂਗ ਬਿਨਾਂ ਹੀਲ-ਹੁੱਜਤ ਕੀਤਿਆਂ ਗੁਰੂ ਦੇ ਹੁਕਮਾਂ ਨੂੰ ਸਿਰ-ਮੱਥੇ ਮੰਨਿਆ ਤੇ ਨਿਸ਼ਕਾਮ ਸੇਵਾ ਕੀਤੀ। ਆਪਾ-ਭਾਵ ਗਵਾ ਕੇ ਕੀਤੀ ਸੇਵਾ ਦਾ ਫਲ ਇਹ ਹੋਇਆ ਕਿ ਆਪ ਸਤਿਗੁਰੂ ਦੀ ਕਿਰਪਾ ਦੇ ਪਾਤਰ ਬਣ ਗਏ। ਪਰ ਭਾਈ ਲਹਿਣਾ ਜੀ ਨੂੰ ਗੁਰੂ-ਸੇਵਾ ਦੌਰਾਨ ਸਤਿਗੁਰੂ ਦੀ ਕਿਰਪਾ ਹਾਸਲ ਕਰਨ ਲਈ ਕਈ ਕਰੜੀਆਂ ਪ੍ਰੀਖਿਆਵਾਂ ਵਿੱਚੋਂ ਲੰਘਣਾ ਪਿਆ। ਇਨ੍ਹਾਂ ਪ੍ਰੀਖਿਆਵਾਂ ਸੰਬੰਧੀ ਅਨੇਕਾਂ ਸਾਖੀਆਂ ਸਿੱਖ ਇਤਿਹਾਸ ਵਿਚ ਪ੍ਰਚਲਿਤ ਹਨ। ਇਨ੍ਹਾਂ ਵਿੱਚੋਂ ਕੁਝ ਸਾਖੀਆਂ ਨੂੰ ਵਿਚਾਰਦੇ ਹਾਂ ਤੇ ਉਨ੍ਹਾਂ ਵਿਚ ਛੁਪੇ ਗੁਰਮਤਿ ਦੇ ਗੁੱਝੇ ਰਾਜ਼ ਨੂੰ ਵੀ ਸਮਝਣ ਦਾ ਯਤਨ ਕਰਦੇ ਹਾਂ:

ਪਹਿਲੀ ਸਾਖੀ (ਜਿਸ ਦਾ ਜ਼ਿਕਰ ਪਹਿਲਾਂ ਕਰ ਚੁੱਕੇ ਹਾਂ) ਇਸ ਤਰ੍ਹਾਂ ਬਿਆਨ ਕੀਤੀ ਜਾਂਦੀ ਹੈ ਕਿ ਭਾਈ ਲਹਿਣਾ ਜੀ ਨੇ ਚਿੱਕੜ ਭਰੀ ਘਾਹ ਦੀ ਪੰਡ ਬਿਨਾਂ ਨਾਂਹ-ਨੁੱਕਰ ਕੀਤਿਆਂ ਸਿਰ 'ਤੇ ਚੁੱਕ ਕੇ ਲਿਆਂਦੀ। ਇਸ ਸਾਖੀ ਦੁਆਰਾ ਕਿਰਤ ਕਰਨ ਦੇ ਸਿਧਾਂਤ ਨੂੰ ਦਰਸਾਇਆ ਗਿਆ

ਹੈ। ਗੁਰੂ ਜੀ ਕਿਰਤ ਕਰਨ ਨੂੰ ਕੇਸਰ ਦੀ ਖੁਸ਼ਬੂ ਤੇ ਰੰਗਣ ਨਾਲ ਤੁਲਨਾ ਦਿੰਦੇ ਹਨ। ਦੂਜੀ, ਗੰਦੇ ਪਾਣੀ ਵਿੱਚੋਂ ਕਟੋਰਾ ਕੱਢਣ ਵਾਲੀ ਸਾਖੀ ਬਚਪਨ ਤੋਂ ਸੁਣਦੇ ਆ ਰਹੇ ਹਾਂ ਕਿ ਇਕ ਵਾਰੀ ਇਕ ਕਟੋਰਾ ਗੰਦੇ ਟੋਏ ਵਿਚ ਡਿੱਗ ਪਿਆ। ਗੁਰੂ ਜੀ ਨੇ ਆਪਣੇ ਦੋਵਾਂ ਪੁੱਤਰਾਂ ਨੂੰ ਕਟੋਰਾ ਕੱਢਣ ਲਈ ਕਿਹਾ ਪਰ ਉਨ੍ਹਾਂ ਨੇ ਇਹ ਨੀਚਾਂ ਦੁਆਰਾ ਕਰਨ ਵਾਲਾ ਕੰਮ ਕਹਿ ਕੇ ਜਵਾਬ ਦੇ ਦਿੱਤਾ। ਜਦੋਂ ਭਾਈ ਲਹਿਣਾ ਜੀ ਨੂੰ ਹੁਕਮ ਹੋਇਆ ਤਾਂ ਉਹ ਕੱਢ ਲਿਆਏ। ਇਸ ਸਾਖੀ ਅਨੁਸਾਰ ਦਰਸਾਇਆ ਗਿਆ ਹੈ ਕਿ ਕੋਈ ਵੀ ਕੰਮ ਨੀਵਾਂ ਨਹੀਂ ਹੁੰਦਾ। ਤੀਜੀ, ਮੋਈ ਚੂਹੀ ਨੂੰ ਬਾਹਰ ਸੁੱਟਣ ਦੀ ਸਾਖੀ ਹੈ। ਜਦੋਂ ਪੁੱਤਰਾਂ ਨੇ ਇਨਕਾਰ ਕਰ ਦਿੱਤਾ ਤਾਂ ਭਾਈ ਲਹਿਣਾ ਜੀ ਨੇ ਚੁੱਕ ਕੇ ਸੁੱਟ ਦਿੱਤੀ। ਓਪਰੀ ਨਜ਼ਰੇ ਤਾਂ ਇਹ ਘਟਨਾਵਾਂ ਨਿੱਕੀਆਂ ਜਾਪਦੀਆਂ ਹਨ ਪਰ ਇਹ ਉਸ ਸਮੇਂ ਦੀਆਂ ਹਨ ਜਦੋਂ ਸਮਾਜ ਵਿਚ ਛੋਟੇ ਕੰਮ ਕਰਨ ਵਾਲਿਆਂ ਨੂੰ ਦੁਰਕਾਰਿਆ ਜਾਂਦਾ ਸੀ ਤੇ ਉਨ੍ਹਾਂ ਨਾਲ ਛੂਹ ਜਾਣ 'ਤੇ ਭਿੱਟ ਮੰਨੀ ਜਾਂਦੀ ਸੀ। ਆਪ ਜੀ ਗੁਰੂ ਜੀ ਦੀ ਕਸੌਟੀ 'ਤੇ ਪੂਰੇ ਉੱਤਰੇ ਤੇ ਊਚ-ਨੀਚ ਦਾ ਭੇਦ ਮਿਟਾਉਣ ਦੀ ਪ੍ਰੇਰਨਾ ਦਿੱਤੀ।

ਇਕ ਸਾਖੀ ਸਿਆਲ ਦੀ ਰੁੱਤ ਵਿਚ ਅੱਧੀ ਰਾਤ ਨੂੰ ਰਾਵੀ ਦਰਿਆ ਤੋਂ ਬਸਤਰ ਧੋ ਕੇ ਲਿਆਉਣ ਦੀ ਪ੍ਰਚਲਿਤ ਹੈ ਜਿਸ ਰਾਹੀਂ ਦੱਸਿਆ ਹੈ ਕਿ ਬਿਨਾਂ ਕਿੰਤੂ-ਪ੍ਰੰਤੂ ਕੀਤੇ ਹੁਕਮ ਦੀ ਪਾਲਣਾ ਕਰਨੀ ਸੇਵਕ ਦਾ ਫਰਜ਼ ਹੈ। ਪੰਜਵੀਂ ਸਾਖੀ ਠੰਢੀ ਰੁੱਤ ਵਿਚ ਢੱਠੀ ਕੰਧ ਦੀ ਬਾਰ-ਬਾਰ ਉਸਾਰੀ ਵਿਚ ਲੱਗੇ ਰਹਿਣ ਦੀ ਹੈ। 'ਹੁਕਮਿ ਮੰਨਿਐ ਹੋਵੈ ਪਰਵਾਣੁ' ਦੇ ਸਿਧਾਂਤ ਨੂੰ ਉਜਾਗਰ ਕਰਦੀ ਹੈ। ਅਗਲੀ ਸਾਖੀ ਗੁਰੂ ਜੀ ਦੇ ਇਸ਼ਨਾਨ ਸਮੇਂ ਰਾਵੀ ਦੇ ਕੰਢੇ ਚਮਕਦੀ ਬਿਜਲੀ ਤੇ ਵਰ੍ਹਦੇ ਮੀਂਹ ਵਿਚ ਇਕੱਲੇ ਉਡੀਕ ਕਰਨ ਵਾਲੀ ਹੈ ਜਿਸ ਅਨੁਸਾਰ ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕਰਨ ਲਈ ਟੁੱਭੀ ਮਾਰੀ ਹੀ ਸੀ ਕਿ ਗੜੇ ਪੈਣ ਲੱਗ ਪਏ। ਸਾਰੇ ਦਰੱਖਤਾਂ ਦੇ ਓਹਲੇ ਹੋ ਗਏ ਪਰ ਭਾਈ ਲਹਿਣਾ ਜੀ ਉੱਥੇ ਖੜ੍ਹੇ ਗੁਰੂ ਜੀ ਦੇ ਨਿਕਲਣ ਦੀ ਉਡੀਕ ਕਰਦੇ ਰਹੇ। ਉਨ੍ਹਾਂ ਨੇ ਗੁਰੂ ਜੀ ਨੂੰ ਪੁੱਛਣ 'ਤੇ ਦੱਸਿਆ ਕਿ ਉਨ੍ਹਾਂ ਦਾ ਕਿਸੇ ਹੋਰ ਨਾਲ ਕੋਈ ਮਤਲਬ ਨਹੀਂ ਹੈ, ਕੇਵਲ ਗੁਰੂ ਨਾਲ ਹੈ। ਇਹ ਸਾਖੀ ਸਿੱਖ ਦੇ ਗੁਰੂ ਨਾਲ ਅਕਹਿ ਪਿਆਰ ਦਾ ਪ੍ਰਗਟਾਵਾ ਕਰਦੀ ਹੈ। ਇਹ ਪ੍ਰੀਖਿਆ ਭਾਈ ਲਹਿਣਾ ਜੀ (ਸਿੱਖ) ਦੇ ਆਪਣੇ ਗੁਰੂ 'ਤੇ ਅਡੋਲ ਸਿਦਕ ਤੇ ਭਰੋਸੇ ਦੀ ਮਿਸਾਲ ਪੇਸ਼ ਕਰਦੀ ਹੈ। ਸਿੱਖ ਹਮੇਸ਼ਾਂ ਗੁਰੂ ਵਿਚ ਦ੍ਰਿੜ੍ਹ ਵਿਸ਼ਵਾਸ਼ ਰੱਖੇ ਕਿਉਂਕਿ ਸਭ ਕੁਝ ਗੁਰੂ ਦੇ ਭਾਣੇ ਵਿਚ ਹੋ ਰਿਹਾ ਹੈ।

ਆਖਰੀ ਪ੍ਰੀਖਿਆ ਗੁਰੂ ਜੀ ਦੇ ਧਾਣਕ (ਜੰਗਲੀਆਂ ਵਾਲਾ) ਰੂਪ ਧਾਰਨ ਸਮੇਂ ਵੀ ਭਾਈ ਲਹਿਣਾ ਜੀ ਦੇ ਸਾਥ ਨਾ ਛੱਡਣ ਤੇ ਮੁਰਦਾ ਖਾਣ ਦੇ ਹੁਕਮ ਨੂੰ ਸਿਰ-ਮੱਥੇ ਮੰਨਣ ਦੀ ਹੈ। ਇਸ ਸਮੇਂ ਭਾਈ ਲਹਿਣਾ ਜੀ ਦੀ ਸਖ਼ਤ ਪ੍ਰੀਖਿਆ ਸੀ ਜਿਸ ਵਿਚ ਸਫਲ ਹੋ ਕੇ ਆਪ ਗੁਰੂ-ਕਿਰਪਾ ਦੇ ਪਾਤਰ ਬਣ ਗਏ। ਸਿੱਖ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ "ਗੁਰੂ ਨਾਨਕ ਜੀ ਇਹ ਦੇਖ ਰਹੇ ਸਨ ਕਿ ਭਾਈ ਲਹਿਣਾ ਜੀ, ਜਿਨ੍ਹਾਂ ਦੇ ਜ਼ਿੰਮੇ ਸਮੁੱਚੀ ਮਨੁੱਖਤਾ ਦਾ ਕਲਿਆਣ ਕਰਨ ਦਾ ਕੰਮ ਸੌਂਪਣਾ ਹੈ, ਮਾਨਸ ਖਾਣਿਆਂ ਨਾਲ ਤਾਂ ਨਫ਼ਰਤ ਨਹੀਂ ਕਰਦੇ? ਸੋ ਇਕ ਦਿਨ ਨਵੀਂ ਭਿਆਨਕ ਸ਼ਕਲ ਬਣਾ ਕੇ, ਹੱਥ ਵਿਚ ਡੰਡਾ ਲੈ ਕੇ, ਮਸਾਣਾਂ ਵੱਲ ਗੁਰੂ ਜੀ ਚੱਲ ਪਏ। ਬਹੁਤ ਲੋਕ ਪਿੱਛੇ ਹੋ ਪਏ ਕਿ ਗੁਰੂ ਜੀ ਦਾ ਕੀ ਕੌਤਕ ਹੈ! ਗੁਰੂ ਜੀ ਨੇ ਦੇਖਿਆ ਕਿ ਸੰਗਤਾਂ ਨਹੀਂ ਹਟਦੀਆਂ ਤਾਂ ਪੈਸੇ ਸੁੱਟੇ। ਬਹੁਤ ਸਾਰੇ ਲੋਕੀਂ ਪੈਸੇ ਚੁੱਕਣ ਲੱਗ ਪਏ। ਫਿਰ ਆਪ ਜੀ ਨੇ ਰੁਪਏ ਸੁੱਟੇ। ਬਾਕੀਆਂ ਵਿੱਚੋਂ ਕੁਝ ਰੁਪਏ ਚੁੱਕਣ ਲੱਗ ਪਏ। ਆਪ ਜੀ ਨੇ ਫਿਰ ਮੋਤੀ ਸੁੱਟੇ। ਕੁਝ ਮੋਤੀ ਚੁੱਕਣ ਲੱਗ ਪਏ। ਆਪ ਨੇ ਫਿਰ ਹੀਰੇ ਸੁੱਟੇ। ਕੁਝ ਹੀਰੇ ਚੁੱਕਣ ਲੱਗ ਪਏ। ਜਦ ਫਿਰ ਕੁਝ ਲੋਕੀਂ ਪਿੱਛੇ ਆਉਂਦੇ ਦਿੱਸੇ ਤਾਂ ਆਪ ਜੀ ਨੇ ਕੁੱਤੇ ਛੱਡ ਦਿੱਤੇ। ਕੁੱਤਿਆਂ ਤੋਂ ਡਰਦੇ ਸਭ ਹੀ ਹਟ ਗਏ। ਆਖਰ ਇੱਕੋ ਭਾਈ ਲਹਿਣਾ ਜੀ ਹੀ ਰਹਿ ਗਏ। ਉਨ੍ਹਾਂ ਨੂੰ ਮੁਰਦਾ ਖਾਣ ਦਾ ਹੁਕਮ ਹੋਇਆ। ਭਾਈ ਲਹਿਣਾ ਜੀ ਖਾਣ

ਲਈ ਤਿਆਰ ਹੋ ਗਏ। ਜਦ ਉਨ੍ਹਾਂ ਮੁਰਦੇ ਤੋਂ ਕੱਪੜਾ ਉਤਾਰਿਆ ਤਾਂ ਉਹ ਕੜਾਹ ਪ੍ਰਸ਼ਾਦ ਦਿੱਸਿਆ। ਭਾਈ ਲਹਿਣਾ ਜੀ ਵਿਚ ਸ਼ਕਤੀ ਆ ਗਈ ਸੀ ਕਿ ਉਹ ਮੁਰਦਿਆਂ ਨੂੰ ਜੀਵਨ-ਸ਼ਕਤੀ, ਮਿਠਾਸ ਤੇ ਸੁਗੰਧੀ ਦੇ ਸਕਦੇ ਸਨ:

*ਸੇਤ ਸੋ ਬਸਤ੍ਰ ਉਤਾਰਾ ਜਬ ਹੀ। ਤ੍ਰਿਹਾਵਲ ਪਿਖਹੀ ਤਬ ਹੀ।* (ਮਹਿਮਾ ਪ੍ਰਕਾਸ਼)[੪]

ਗੁਰੂ ਜੀ ਨੇ ਛਾਤੀ ਨਾਲ ਲਗਾਇਆ ਤੇ ਬਚਨ ਕੀਤੇ: 'ਪੁਰਖਾ! ਤੁਝ ਮੰਨੇਗਾ ਸੋ ਮੁਝੇ ਮੰਨੇਗਾ, ਤਉ ਕਰ ਸੇਵੇਗਾ ਸੋ ਮੈ ਕਉ ਸੇਵੇਗਾ, ਤੂੰ-ਮੈਂ, ਮੈਂ-ਤੂੰ, ਤੁਮ ਹਮ ਕਊ ਭਿੰਨ ਜਾਨੇਗਾ, ਸੋ ਗੁਰੂ ਤੇ ਬਿਛਰਿਆ ਰਹੇਗਾ।' (ਪਰਚੀਆਂ ਭਾਈ ਸੇਵਾ ਦਾਸ)[੫] ਗੁਰਗੱਦੀ ਦੀ ਪ੍ਰੀਖਿਆ ਕਰਨ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੇਵਾ ਭਾਵ' ਤੇ 'ਹੁਕਮ ਮੰਨਣ ਦੀ ਤੱਤਪਰਤਾ' ਦੇ ਗੁਣ ਨੂੰ ਕਸਵੱਟੀ ਮੰਨਿਆ। ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਵਿਚ ਹੋਰ ਸਾਰੇ ਗੁਣ ਸਨ ਪਰ ਅਨਿੰਨ ਸੇਵਾ-ਭਾਵ ਤੇ ਆਗਿਆ ਪਾਲਣ ਦੀ ਘਾਟ ਸੀ ਜਿਸ ਕਾਰਨ ਪ੍ਰੀਖਿਆ ਵਿਚ ਫੇਲ੍ਹ ਹੋ ਗਏ। ਭਾਈ ਗੁਰਦਾਸ ਜੀ ਅਨੁਸਾਰ:

*ਪੁਤਰੀਂ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ।* (ਵਾਰ ੧:੩੮)

ਇਸ ਸੰਦਰਭ ਵਿਚ ਪ੍ਰੋ: ਜੋਗਿੰਦਰ ਸਿੰਘ ਲਿਖਦੇ ਹਨ, "ਗੁਰੂ ਸਿੱਖਿਆ ਦੇ ਪਾਂਧੀ ਤਾਂ ਉਸ ਵਕਤ ਕਈ ਹੋਣਗੇ...ਬਾਬਾ ਬੁੱਢਾ ਜੀ ਦਾ ਨਾਮ ਬੜਾ ਪ੍ਰਸਿੱਧ ਹੈ। ਹੋਰ ਵੀ ਅਨੇਕਾਂ ਆਤਮਾਵਾਂ ਸਿੱਖੀ ਜੀਵਨ ਵਿਚ ਢਲ ਰਹੀਆਂ ਹੋਣਗੀਆਂ। ਪਰ ਪ੍ਰਵਾਨ ਸ਼ਖ਼ਸੀਅਤ ਕੇਵਲ ਭਾਈ ਲਹਿਣਾ ਜੀ ਦੀ ਹੀ ਸੀ, ਜਿਹੜੀ ਪ੍ਰਤੱਖ ਤੌਰ 'ਤੇ ਲੋਕਾਂ ਦੇ ਸਾਹਮਣੇ ਆਈ।..." ਭਾਈ ਲਹਿਣਾ ਜੀ ਘਾਲ ਕਮਾਈ ਕਰਕੇ 'ਲਹਿਣੇ' ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਹੋ ਨਿਬੜੇ।[੬] ਇਕ ਸ਼ਾਇਰ ਲਿਖਦਾ ਹੈ:

*ਹਰ ਕਿ ਖ਼ਿਦਮਤ ਕਰਦ ਓ ਮਖ਼ਦੂਮ ਸੁਦ।*
*ਹਰ ਕਿ ਖ਼ੁਦ ਰਾ ਦੀਦ ਓ ਮਹਰੂਮ ਸੁਦ।*

ਅਰਥਾਤ ਜਿਸ ਕਿਸੇ ਨੇ ਸੇਵਾ ਕੀਤੀ ਉਹ ਮਾਲਕ ਹੋ ਗਿਆ ਪਰ ਜੋ ਹਉਮੈ ਭਾਵ ਵਿਚ ਗ੍ਰਸਿਆ ਰਿਹਾ, ਉਹ ਖਾਲੀ ਰਹਿ ਗਿਆ।[੭] ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਆਪਣੇ ਅੰਗ ਨਾਲ ਲਗਾ ਕੇ 'ਅੰਗਦ' ਬਣਾ ਦਿੱਤਾ। ਇਹ ਆਤਮਿਕ ਵਿਰਸਾ (spiritual succession) ਸੀ ਜਿਸ ਨੂੰ ਪ੍ਰਾਪਤ ਕਰਕੇ ਇਕ ਸੇਵਕ ਨੇ ਗੁਰੂ ਨਾਨਕ ਵਾਲਾ ਦਰਜਾ ਹਾਸਲ ਕਰ ਲਿਆ। ਗੁਰੂ ਜੀ ਨੇ ਬਚਨ ਕੀਤਾ,

*ਅਬ ਤੂੰ ਮੇਰੇ ਅੰਗ ਤੇ ਭਇਆ। ਤੂੰ ਲਹਿਨਾ ਮੈਂ ਦੇਨਾ ਭਇਆ।* (ਮਹਿਮਾ ਪ੍ਰਕਾਸ਼)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜ ਪੈਸੇ ਤੇ ਨਾਰੀਅਲ ਭਾਈ ਲਹਿਣਾ ਜੀ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ ਤੇ 'ਨਾਨਕ-ਜੋਤਿ' ਉਨ੍ਹਾਂ ਵਿਚ ਧਰ ਕੇ ਗੁਰਤਾ ਗੱਦੀ ਸੌਂਪ ਦਿੱਤੀ। ਇਸ ਤਰ੍ਹਾਂ ਨਾਨਕ-ਜੋਤ ਭਾਈ ਲਹਿਣਾ ਜੀ ਵਿਚ ਪ੍ਰਵੇਸ਼ ਕਰ ਗਈ। ਜੋਤ ਤੋਂ ਜੋਤ ਜਗ ਪਈ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਾਈ ਲਹਿਣਾ ਜੀ ਵਿਚ ਕੋਈ ਭੇਦ ਨਾ ਰਿਹਾ। ਭਾਈ ਗੁਰਦਾਸ ਜੀ ਨੇ 'ਬਾਬਾਣੈ ਘਰਿ ਚਾਨਣੁ ਲਹਿਣਾ' ਸ਼ਬਦਾਂ ਦੁਆਰਾ ਭੇਦ ਖੋਲ੍ਹ ਦਿੱਤਾ ਹੈ ਕਿ ਗੁਰੂ ਜੀ ਨੇ 'ਗੁਰੂ ਸਿਖੁ ਸਿਖੁ ਗੁਰੂ ਹੈ ਏਕੋ' (ਪੰਨਾ ੪੪੪) ਦਾ ਆਦਰਸ਼ ਕਾਇਮ ਕਰ ਦਿੱਤਾ ਹੈ, ਦੀਵੇ ਤੋਂ ਦੀਵਾ ਬਲ ਪਿਆ ਹੈ ਤੇ ਹੀਰੇ ਨਾਲ ਹੀਰਾ ਬੇਧਿਆ ਹੈ:

*- ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।* (ਵਾਰ ੧:੪੫)

*- ਗੁਰੁ ਅੰਗਦ ਗੁਰੁ ਅੰਗ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।*
*ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।*
*ਹੀਰੈ ਹੀਰਾ ਬੇਧਿਆ ਛਲੁ ਕਰਿ ਅਛਲੀ ਅਛਲੁ ਛਲਿਆ।*

*ਕੋਇ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ।* (ਵਾਰ ੨੪:੮)

ਇਸ ਤੱਥ ਦੀ ਪ੍ਰੋੜ੍ਹਤਾ ਦਸਮੇਸ਼ ਪਿਤਾ ਜੀ ਨੇ ਆਪਣੀ ਆਤਮ ਕਥਾ 'ਬਚਿੱਤ੍ਰ ਨਾਟਕ' ਵਿਚ ਵੀ ਕੀਤੀ ਹੈ:

*ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ॥* (੫:੭)

ਇੱਥੇ ਇਹ ਸਪੱਸ਼ਟ ਕਰਨਾ ਜ਼ਰੂਰੀ ਜਾਪਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਗੁਰਤਾ ਗੱਦੀ ਦੀ ਪ੍ਰਾਪਤੀ ਨੂੰ ਕਿਸੇ ਤਾਣ ਜਾਂ ਮਾਣ ਦਾ ਸਿੱਟਾ ਨਹੀਂ ਮੰਨਦੇ ਸਗੋਂ ਅਕਾਲ ਪੁਰਖ ਦੀ ਬਖਸ਼ਿਸ਼ ਪ੍ਰਵਾਨ ਕਰਦੇ ਹਨ:

- *ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥*
  *ਕੁੰਜੀ ਜਿਨ ਕਉ ਦਿਤੀਆ ਤਿਨ੍ਹਾ ਮਿਲੇ ਭੰਡਾਰ॥*
  *ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥*
  *ਨਦਰਿ ਤਿਨ੍ਹਾ ਕਉ ਨਾਨਕਾ ਨਾਮੁ ਜਿਨ੍ਹਾ ਨੀਸਾਣੁ॥* (ਪੰਨਾ ੧੨੩੯)
- *ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ॥*
  *ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥* (ਪੰਨਾ ੪੭੪-੭੫)

"ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਇਨਕਲਾਬੀ ਕਦਮ ਸੀ। ਅੱਜ ਤਕ ਕਿਸੇ ਅਚਾਰੀਆ, ਗੁਰੂ ਪੀਰ, ਨਬੀ ਰਸੂਲ ਨੇ ਆਪਣੇ ਸਿੱਖ ਸੇਵਕ ਸਾਹਵੇਂ ਝੁਕ ਕੇ ਉਹਨੂੰ ਆਪਣੇ ਵਰਗਾ ਗੁਰੂ ਪੀਰ ਨਹੀਂ ਸੀ ਬਣਾਇਆ। ਗੁਰੂ ਨਾਨਕ ਸਾਹਿਬ ਜੀ ਨੇ ਉਲਟੀ ਗੰਗਾ ਵਹਾ ਕੇ ਧਾਰਮਿਕ ਸੰਸਾਰ ਵਿਚ ਨਵੀਂ ਲੀਹ ਪਾ ਦਿੱਤੀ।" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਾਈ ਰਾਇ ਬਲਵੰਡ ਜੀ ਅਤੇ ਭਾਈ ਸਤਾ ਜੀ ਦੀਆਂ ਹੇਠ ਲਿਖੀਆਂ ਗਵਾਹੀਆਂ ਵੀ ਪ੍ਰਮਾਣਿਕ ਹਨ:

- *ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥...*
  *ਸਹਿ ਟਿਕਾ ਦਿਤੋਸੁ ਜੀਵਦੈ॥ ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*
  *ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*
  *ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥* (ਪੰਨਾ ੯੬੬)
- *ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ॥...*
  *ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ॥*
  *ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*
  *ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥*
  *ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥* (ਪੰਨਾ ੯੬੭)

ਇਤਿਹਾਸਿਕ ਨਜ਼ਰੀਏ ਤੋਂ ਵੇਖਿਆਂ ਗੁਰਿਆਈ ਦੀ ਘਟਨਾ ਦਾ ਸਿੱਖ ਇਤਿਹਾਸ 'ਤੇ ਬਹੁਤ ਡੂੰਘਾ ਪ੍ਰਭਾਵ ਪਿਆ। ਇਸ ਨਾਲ ਸਿੱਖ ਲਹਿਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਨਿਸ਼ਚਿਤ ਅਗਵਾਈ ਪ੍ਰਾਪਤ ਹੋਈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਰਹਿਨੁਮਾਈ ਤੇ ਦੇਖ-ਰੇਖ ਵਿਚ ਸਿੱਖ ਲਹਿਰ ਦਾ ਵਿਕਾਸ ਹੁੰਦਾ ਰਿਹਾ। ਵਿਦਵਾਨਾਂ ਦੀ ਰਾਇ ਹੈ ਕਿ ਜੇ ਪਹਿਲੇ ਗੁਰੂ ਸਾਹਿਬ ਭਾਈ ਲਹਿਣਾ ਜੀ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਨਾ ਕਰਦੇ ਤਾਂ ਸਿੱਖ ਧਰਮ ਦੀ ਹੋਂਦ ਹੌਲੀ-ਹੌਲੀ ਖ਼ਤਮ ਹੋ ਜਾਣੀ ਸੀ। ਆਈ. ਬੀ. ਬੈਨਰਜੀ ਦਾ ਇਹ ਕਹਿਣਾ ਬਿਲਕੁਲ ਠੀਕ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਗੁਰਗੱਦੀ 'ਤੇ ਨਿਯੁਕਤੀ ਸਿੱਖ ਇਤਿਹਾਸ ਦੀ ਸਭ ਤੋਂ ਵੱਧ ਮਹੱਤਵਪੂਰਨ ਘਟਨਾ ਸੀ ਕਿਉਂਕਿ ਇਸ ਨੇ ਸਿੱਖ ਲਹਿਰ ਨੂੰ ਇਕ ਨਿਸ਼ਚਿਤ ਤੇ ਵਿਵਾਦ-ਮੁਕਤ ਅਗਵਾਈ ਅਤੇ ਨਿਯੰਤਰਨ ਅਧੀਨ ਕਰ ਦਿੱਤਾ ਅਤੇ ਅਰੰਭ ਤੋਂ ਹੀ ਇਕ ਸਪੱਸ਼ਟ ਮੋੜ ਦੇ ਦਿੱਤਾ। ਸ੍ਰੀ ਗੋਕਲ ਚੰਦ

ਨਾਰੰਗ ਅਨੁਸਾਰ: "Had Nanak died without a successor there would have been no Sikhism today or at best simply Kabirism."[8]
**ਦੂਜਾ ਪੜਾਅ:** ਸਿੱਖ ਇਤਿਹਾਸ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਗੁਰੂ-ਜੀਵਨ (ਗੁਰਗੱਦੀ ਪ੍ਰਾਪਤੀ ਤੋਂ ਬਾਅਦ ਦਾ ਜੀਵਨ) ਵਿਸ਼ੇਸ਼ ਮਹੱਤਵ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਆਪ ਜੀ ਕਰਤਾਰਪੁਰ ਛੱਡ ਕੇ ਖਡੂਰ ਆ ਗਏ। ਨਾਨਕ-ਜੋਤਿ ਖਡੂਰ ਸਾਹਿਬ ਵਿਚ ਜਗਮਗ ਹੋ ਗਈ। ਭਾਈ ਸੱਤਾ ਜੀ ਭਾਈ ਬਲਵੰਡ ਜੀ ਤੇ ਭਾਈ ਗੁਰਦਾਸ ਜੀ ਇਸ ਤੱਥ ਦੀ ਗਵਾਹੀ ਦਿੰਦੇ ਹਨ:

- *ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥* (ਪੰਨਾ ੯੬੭)
- *ਦਿਤਾ ਛੋੜਿ ਕਰਤਾਰ ਪੁਰੁ ਬੈਠਿ ਖਡੂਰੇ ਜੋਤਿ ਜਗਾਈ॥* (ਵਾਰ ੧:੪੬)

ਸਤਿਗੁਰੂ ਜੀ ਦੇ ਦਰਸ਼ਨਾਂ ਲਈ ਖਡੂਰ ਸਾਹਿਬ ਵਿਖੇ ਦੂਰ-ਦੁਰਾਡਿਓਂ ਸੰਗਤਾਂ ਆਉਣ ਲੱਗ ਪਈਆਂ। ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਗੁਰਮਤਿ ਗਾਡੀ ਰਾਹ 'ਤੇ ਤੁਰਨ ਦੀ ਅਗਵਾਈ ਦੇਣੀ ਸ਼ੁਰੂ ਕਰ ਦਿੱਤੀ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ 'ਹਰ ਵੇਲੇ ਗੁਰੂ ਅੰਗਦ ਪਾਸ ਸਤਿਸੰਗ ਦਾ ਪਰਚਾ, ਲੰਗਰ ਦਾ ਖ਼ਰਚਾ ਤੇ ਹਰੀ ਦਾ ਚਰਚਾ ਬਣੇ ਰਹਿੰਦੇ ਸਨ।'[੯]

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰੂ ਜੀਵਨ ਨਾਲ ਸੰਬੰਧਿਤ ਕਈ ਸਾਖੀਆਂ ਪ੍ਰਚਲਿਤ ਹਨ ਜਿਵੇਂ- ਗੁਪਤਵਾਸ ਤੇ ਗੁਰੂ ਲਾਧੋ, ਤਪੇ ਸ਼ਿਵਨਾਥ ਦੀ ਈਰਖਾ, ਹਮਾਯੂੰ ਦੀ ਗੁਰੂ ਅੰਗਦ ਦੇਵ ਜੀ ਨਾਲ ਮੁਲਾਕਾਤ, ਭਾਈ ਮਾਹਣਾ ਜੀ ਨੂੰ ਗਰੀਬਾਂ ਦੀ ਸੇਵਾ ਕਰਨ ਦਾ ਉਪਦੇਸ਼, ਜੋਗੀਆਂ ਦਾ ਖਡੂਰ ਸਾਹਿਬ ਆਉਣਾ, ਚੌਧਰੀ ਬਖਤਾਵਰ ਦਾ ਹੰਕਾਰ ਦੂਰ ਕਰਨਾ, ਭਾਈ ਜੀਵਾ ਜੀ ਦੀ ਧੀ ਜੀਵਾਈ ਨੂੰ ਰੱਬ ਦੀ ਰਜ਼ਾ ਵਿਚ ਰਹਿਣ ਦਾ ਉਪਦੇਸ਼, ਆਦਿ।[੧੦]

**ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ:** ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਿਸ ਸੂਝ ਤੇ ਸਿਆਣਪ, ਲਗਨ ਤੇ ਮਿਹਨਤ ਨਾਲ ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ ਪਾਇਆ ਉਹ ਅਦੁੱਤੀ ਹੈ। ਪਰ ਆਪ ਜੀ ਨੇ ਗੁਰੂ ਨਾਨਕ ਪਾਤਸ਼ਾਹ ਦੁਆਰਾ ਚਲਾਏ ਨਿਰਮਲ ਪੰਥ ਨੂੰ ਪ੍ਰਪੱਕਤਾ ਦੇਣ ਦੀ ਜ਼ਿੰਮੇਵਾਰੀ ਬਾਖ਼ੂਬੀ ਨਿਭਾਈ ਹੈ। ਗੁਰੂ ਜੀ ਨੇ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਮਰਯਾਦਾ ਨੂੰ ਦ੍ਰਿੜ੍ਹ ਕਰਵਾਇਆ ਤੇ ਪਹਿਲਾਂ ਅਰੰਭੇ ਕਾਰਜਾਂ ਨੂੰ ਅਗਾਂਹ ਤੋਰਿਆ ਉੱਥੇ ਹੋਰ ਅਨੇਕਾਂ ਕੰਮ ਸ਼ੁਰੂ ਕੀਤੇ। ਜਿਵੇਂ ਸਮਾਜਿਕ ਬਰਾਬਰੀ ਲਈ ਸੰਗਤ ਤੇ ਪੰਗਤ ਦੀ ਰੀਤੀ, ਆਦਰਸ਼ਕ ਲੰਗਰ, ਗੁਰਬਾਣੀ ਸੰਭਾਲ ਦੇ ਯਤਨ, ਬਾਣੀ ਦੇ ਉਤਾਰੇ, ਗੁਰਮੁਖੀ ਲਿਪੀ ਨੂੰ ਯੋਜਨਾਬੱਧ ਕਰਨ ਉਪਰੰਤ ਇਸ ਦਾ ਪ੍ਰਚਾਰ ਤੇ ਪ੍ਰਸਾਰ, ਗੁਰਮੁਖੀ ਬਾਲ ਬੋਧ ਅਤੇ ਪਹਿਲੀ ਜਨਮ ਸਾਖੀ ਦੀ ਰਚਨਾ, ਸ਼ਬਦ ਚੌਂਕੀਆਂ ਦੀ ਆਰੰਭਤਾ, ਨਸ਼ਿਆਂ ਦੀਆਂ ਬੁਰਾਈਆਂ ਬਾਰੇ ਸੁਚੇਤਨਾ, ਨਰੋਏ ਮਨ ਲਈ ਨਰੋਏ ਤਨ ਦੀ ਲੋੜ ਭਾਂਪਦੇ ਹੋਏ ਮੱਲ ਅਖਾੜਿਆਂ ਦੀ ਸਿਰਜਨਾ, ਪੱਤ ਸਿਓਂ ਜ਼ਿੰਦਗੀ ਜਿਊਣ ਦੀ ਜਾਚ ਆਦਿ। ਹਰੇਕ ਪਹਿਲੂ ਆਪਣੀ ਥਾਂ ਮਹਾਨ ਹੈ।[੧੧] ਗੁਰੂ ਜੀ ਦੀ ਵਿਸ਼ੇਸ਼ ਦੇਣ ਇਹ ਵੀ ਹੈ ਕਿ ਆਪ ਜੀ ਨੇ ਸਿੱਖ ਧਰਮ ਦੀ ਵੱਖਰੀ ਹੋਂਦ ਕਾਇਮ ਰੱਖੀ ਅਤੇ ਗੋਇੰਦਵਾਲ (ਸਿੱਖੀ ਦਾ ਧੁਰਾ) ਦੀ ਸਥਾਪਨਾ ਲਈ ਸ੍ਰੀ ਅਮਰਦਾਸ ਜੀ ਨੂੰ ਘੱਲਿਆ।

**ਲੰਗਰ ਤੇ ਪੰਗਤ ਦੀ ਸੰਸਥਾ:** ਜਿਹੜੀ ਲੰਗਰ ਦੀ ਪ੍ਰਥਾ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਪ੍ਰਚਲਿਤ ਜਾਤੀ-ਪ੍ਰਥਾ (ਜਿਸ ਨੇ ਸਮਾਜ ਨੂੰ ਘੁਣ ਵਾਂਗ ਖੋਖਲਾ ਬਣਾ ਦਿੱਤਾ ਸੀ) ਤੇ ਊਚ-ਨੀਚ ਦੇ ਪਾੜੇ ਨੂੰ ਸਮਾਪਤ ਕਰਨ ਅਤੇ ਲੋੜਵੰਦਾਂ ਦੀ ਸਰੀਰਕ ਭੁੱਖ ਮਿਟਾਉਣ ਦੇ ਉਦੇਸ਼ ਨਾਲ ਕੀਤਾ ਸੀ, ਉਸ ਨੂੰ ਸੰਸਥਾ ਦਾ ਰੂਪ ਦੂਸਰੇ ਗੁਰੂ ਜੀ ਦੇ ਸਮੇਂ ਪ੍ਰਾਪਤ ਹੋਇਆ। ਆਪ ਜੀ ਨੇ ਪੰਗਤ ਵਿਚ ਬੈਠ ਕੇ ਲੰਗਰ ਛਕਣ ਦੀ ਮਰਯਾਦਾ ਬੰਨ੍ਹੀ। ਇਤਿਹਾਸਕਾਰਾਂ ਨੇ ਲੰਗਰ ਦੀ ਸੰਸਥਾ ਦਾ

ਜ਼ਿਕਰ ਆਪਣੀਆਂ ਲਿਖਤਾਂ ਵਿਚ ਕੀਤਾ ਹੈ:

- *ਲੰਗਰ ਦੋ ਵਕਤ ਹੋਵੇ, ਜੋ ਕੁਛ ਆਵੇ ਸਭ ਲੰਗਰ ਵਿਚ ਪਾ ਦੇਣ।*
  *ਖੀਰ ਕੜਾਹ ਪ੍ਰਸਾਦਿ ਲੱਗਾ ਹੋਣ।*
  *ਭਾਵੇ ਰਾਤ ਦਿਨ ਸੰਗਤ ਦੀ ਭੀੜ ਬਣੀ ਰਹੇ।*[੧੨]
- *ਪੁੰਨ ਪ੍ਰਸਾਦਿ ਤਿਆਰ ਜਬ ਹੋਈ। ਸਭ ਰਸ ਹੋਵੈ ਪਾਕ ਰਸੋਈ।*
  *ਸਤਿਗੁਰ ਲੰਗਰ ਦਿਆਲ ਜਬ ਆਵੈ। ਸਭ ਸੰਗੀ ਸਖਾ ਸੰਗ ਲੈ ਜਾਵੈ।*
  *ਚਾਰ ਬਰਨ ਊਹਾਂ ਸਮਸਰੇ। ਮਾਟੀ ਕੇ ਬਰਤਨ ਭੋਜਨ ਕਰੇ।*[੧੩]
- *ਬਡੀ ਮਹਿਮਾ ਜਗਤ ਮਹਿ ਹੋਈ। ਜੋ ਕੋਈ ਸੁਣੈ ਦਰਸਨ ਆਵੈ ਸੋਈ।*
  *ਨਜਰ ਭੇਟ ਅਰਦਾਸਿ ਲਗੀ ਮਾਇਆ ਚੜ੍ਹਨੇ।*
  *ਸਾਹਿਬ ਗੁਰੂ ਅੰਗਦ ਜੀ ਲੱਗੇ ਲੰਗਰ ਕਰਨੇ।*[੧੪]

ਲੰਗਰ ਤੇ ਪੰਗਤ ਦੀ ਸੰਸਥਾ ਵਿਚ ਅਧਿਆਤਮਿਕ, ਸਮਾਜਿਕ ਤੇ ਆਰਥਿਕ ਤੱਤਾਂ ਦਾ ਸੁਮੇਲ ਮੰਨਿਆ ਗਿਆ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਜਿੱਥੇ ਪ੍ਰਵਚਨਾਂ ਦੁਆਰਾ ਗੁਰੂ-ਦਰਬਾਰ ਵਿਚ ਆਉਣ ਵਾਲੇ ਜਗਿਆਸੂਆਂ ਨੂੰ ਆਤਮਕ ਗਿਆਨ ਦੇ ਭੋਜਨ ਦੁਆਰਾ ਤ੍ਰਿਪਤ ਕਰ ਕੇ ਉਨ੍ਹਾਂ ਦੇ ਮਨਾਂ ਦੀ ਭਟਕਣਾ ਨੂੰ ਦੂਰ ਕਰਦੇ ਸਨ, ਉਥੇ ਮਾਤਾ ਖੀਵੀ ਜੀ ਆਉਣ ਵਾਲੀਆਂ ਸੰਗਤਾਂ ਵਾਸਤੇ ਲੰਗਰ ਦੇ ਪ੍ਰਬੰਧ ਦੀ ਜ਼ਿੰਮੇਵਾਰੀ ਨੂੰ ਸੰਭਾਲਦੇ ਸਨ। ਮਾਤਾ ਖੀਵੀ ਜੀ ਦੇ ਇਸ ਯੋਗਦਾਨ ਦਾ ਜ਼ਿਕਰ ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਨੇ ਗੁਰਬਾਣੀ ਵਿਚ ਕੀਤਾ ਹੈ। ਇਨ੍ਹਾਂ ਨੇ ਮਾਤਾ ਜੀ ਦੀ ਸ਼ਖ਼ਸੀਅਤ ਦੇ ਉੱਘੜਵੇਂ ਗੁਣਾਂ ਦਾ ਵਰਣਨ ਕਰਦਿਆਂ ਜਿੱਥੇ ਨੇਕ ਜਨ ਕਹਿ ਕੇ ਸਨਮਾਨਿਆ ਹੈ, ਉਥੇ ਨਾਲ ਹੀ ਮਾਤਾ ਜੀ ਦੀ ਸੰਗਤ ਵਿਚ ਮਿਲਣ ਵਾਲੇ ਸੁਖ ਤੇ ਸ਼ਾਂਤੀ ਨੂੰ ਬਹੁਤੀ ਛਾਉ ਪਤ੍ਰਾਲੀ ਦੇ ਰੂਪਕ ਨਾਲ ਰੂਪਮਾਨ ਕੀਤਾ ਹੈ। ਭਾਵ ਜਿਵੇਂ ਮਾਂ ਦੀ ਠੰਡੀ ਛਾਂ ਵਿਚ ਸੰਤਾਨ ਸੁਖ ਮਾਣਦੀ ਹੈ, ਉਸੇ ਪ੍ਰਕਾਰ ਮਾਤਾ ਜੀ ਦੀ ਸਨੇਹ ਤੇ ਪ੍ਰੇਮ ਰੂਪੀ ਸੰਘਣੀ ਛਾਂ ਸਿੱਖ ਸੰਗਤਾਂ ਨੂੰ ਅਥਾਹ ਸੁਖ ਪ੍ਰਦਾਨ ਕਰਦੀ ਹੈ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥* (ਪੰਨਾ ੯੬੭)

ਮਾਤਾ ਖੀਵੀ ਜੀ ਨੂੰ ਲੰਗਰ ਦੀ ਸੇਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮਾਂ ਅਨੁਸਾਰ ਹੀ ਸੰਭਾਲੀ ਗਈ ਸੀ। ਭਾਈ ਵੀਰ ਸਿੰਘ ਜੀ ਨੇ ਲਿਖਿਆ ਹੈ ਕਿ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਸੰਬੋਧਨ ਕਰ ਰਹੇ ਸਨ ਤਾਂ ਆਪ ਜੀ ਨੇ ਫ਼ੁਰਮਾਇਆ- ਜਦੋਂ ਮੇਰੇ ਦਾਤੇ ਨੇ ਮੈਨੂੰ ਸ਼ਬਦ-ਦਾਨ ਦਾ ਕੜਛਾ ਬਖਸ਼ਿਆ ਸੀ ਤਦੋਂ ਤੇਰੇ ਹਿੱਸੇ ਅੰਨ ਦੇਗ ਦਾ ਕੜਛਾ ਆਇਆ ਸੀ। ਵਰਤਾ, ਰਮਜ਼ਾਂ ਸਮਝਣ ਵਾਲੀ ਵਿਰਾਈ ਲੰਗਰ ਵੱਲ ਉਠ ਗਈ ਤੇ ਇਕ ਵੱਡੀ ਕੜਛੀ ਲਿਆ ਕੇ ਸਾਹਿਬਾਂ ਦੇ ਅੱਗੇ ਧਰ ਦਿੱਤੀ, ਪਾਤਸ਼ਾਹ! ਮੇਰੇ ਗੁਰੂ ਨਾਨਕ ਰਾਜ ਦੇ ਰਾਜ ਧਨੀ! ਗੁਰੂ ਨਾਨਕ ਪਾਤਸ਼ਾਹ ਨੇ ਸ਼ਬਦ-ਦਾਨ ਦਾ ਕੜਛਾ ਆਪ ਆਪਣੇ ਹੱਥੀਂ ਆਪ ਨੂੰ ਸੌਂਪਿਆ ਸੀ। ਅੰਨ ਦਾਨ ਦਾ ਇਹ ਕੜਛਾ ਆਪ ਆਪਣੇ ਹੱਥੀਂ ਰਜ਼ਾ ਵਿਚ ਰਾਜ਼ੀ ਮੇਰੀ ਭਰਜਾਈ ਨੂੰ ਦਾਨ ਕਰੋ।[੧੫] 'ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅੰਨ ਦੇਗ ਦਾ ਕੜਛਾ ਮਾਤਾ ਖੀਵੀ ਜੀ ਨੂੰ ਇਵੇਂ ਫੜਾਇਆ ਜਿਵੇਂ ਭਵਿੱਖ ਵਿਚ ਬੋਹੜ ਬਣ ਜਾਣ ਵਾਲੇ ਕਿਸੇ ਵੱਡੇ ਦਰਖ਼ਤ ਦੀ ਪੌਦ ਉਨ੍ਹਾਂ ਦੇ ਸਪੁਰਦ ਕੀਤੀ ਗਈ ਹੋਵੇ। ਮਾਤਾ ਖੀਵੀ ਜੀ ਨੇ ਇਸ ਨਵੀਂ ਅੰਕੁਰਿਤ ਹੋ ਰਹੀ ਲੰਗਰ ਰੂਪੀ ਸੰਸਥਾ ਦੀ ਪੌਦ ਨੂੰ ਸਿੰਜਿਆ, ਸਵਾਰਿਆ ਤੇ ਜਰਖੇਜ਼ ਕੀਤਾ। ਨਤੀਜੇ ਵਜੋਂ ਉਨ੍ਹਾਂ ਦੀ ਸੁਚੱਜੀ ਸਰਪ੍ਰਸਤੀ ਹੇਠਾਂ ਲੰਗਰ ਇਕ ਪੂਰੀ ਤਰ੍ਹਾਂ ਵਿਕਸਿਤ ਤੇ ਸੰਪੂਰਨ ਸੰਸਥਾ ਦੇ ਰੂਪ ਵਿਚ ਸਿੱਖ ਪਰੰਪਰਾ ਦਾ ਅੰਗ ਬਣ ਗਿਆ। ਨਿਰਸੰਦੇਹ ਸ੍ਰੀ

ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਕਾਲ ਵਿਚ ਮਾਤਾ ਖੀਵੀ ਜੀ ਦਾ ਇਹ ਚਮਤਕਾਰੀ ਯੋਗਦਾਨ ਸੀ।'[੧੬]

ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਉਨ੍ਹਾਂ ਦੇ ਹੋਰ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਯੋਗਦਾਨ ਸਦਕਾ ਹੀ ਅੱਜ ਸਿੱਖ ਧਰਮ ਵਿਚ ਲੰਗਰ ਦੀ ਪ੍ਰਥਾ ਦੂਸਰੇ ਧਰਮਾਂ ਦੇ ਮੁਕਾਬਲੇ ਆਪਣੀ ਵਿਲੱਖਣ, ਨਿਰਾਲੀ ਤੇ ਅਦੁੱਤੀ ਹੋਂਦ ਰੱਖਦੀ ਹੈ। ਇਸ ਸੰਸਥਾ ਨੇ ਸਿੱਖ ਧਰਮ ਦੀ ਵਿਲੱਖਣਤਾ ਨੂੰ ਉਭਾਰਿਆ ਹੈ ਅਤੇ ਸੰਗਤ ਤੇ ਪੰਗਤ ਦੇ ਸਿਧਾਂਤ ਨੂੰ ਪ੍ਰਪੱਕ ਕੀਤਾ ਹੈ। ਗੁਰੂ ਦੇ ਲੰਗਰ ਵਿਚ ਹਰ ਵਿਅਕਤੀ ਬਗ਼ੈਰ ਕਿਸੇ ਵਿਤਕਰੇ ਦੇ ਪਰਸ਼ਾਦਾ ਛਕ ਸਕਦਾ ਹੈ।

**ਗੁਰਮੁਖੀ ਲਿੱਪੀ ਦੀ ਸਿਰਜਣਾ ਤੇ ਪ੍ਰਚਾਰ:** ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਸਿੱਖ ਧਰਮ ਦੇ ਵਿਕਾਸ ਵਿਚ ਕੀਤੇ ਕਾਰਜਾਂ ਵਿੱਚੋਂ ਮੁੱਖ ਕਾਰਜ ਗੁਰਮੁਖੀ ਲਿੱਪੀ ਦੀ ਸਿਰਜਣਾ ਅਤੇ ਇਸ ਨੂੰ ਹਰਮਨ ਪਿਆਰਾ ਬਣਾਉਣ ਲਈ ਯਤਨ ਕਰਨੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਾਈ ਬੋਲੀ ਬੋਲਣ ਵਾਲਿਆਂ ਨੂੰ ਚੰਗਾ ਨਾ ਸਮਝ ਕੇ ਟਕੋਰ ਕੀਤੀ ਹੈ ਕਿ 'ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥' ਇਸ ਲਈ ਦੂਸਰੇ ਪਾਤਸ਼ਾਹ ਨੇ ਆਪਣੀ ਬੋਲੀ ਤੇ ਲਿੱਪੀ (ਪੰਜਾਬੀ ਤੇ ਗੁਰਮੁਖੀ) ਨੂੰ ਪੜ੍ਹਨ-ਪੜ੍ਹਾਉਣ 'ਤੇ ਬਹੁਤ ਜ਼ੋਰ ਦਿੱਤਾ। ਇਕ ਰਵਾਇਤ ਅਨੁਸਾਰ ਆਪ ਜੀ ਨੇ ਆਪਣੇ ਸਿੱਖਾਂ ਨੂੰ ਪੈਂਤੀ ਪੜ੍ਹਾਉਣ ਲਈ ਇਕ 'ਬਾਲਬੋਧ' ਵੀ ਤਿਆਰ ਕਰਵਾਇਆ ਸੀ। "Guru Angad like Professor Huxley, did not consider it beneath his dignity to write primers for children, and he accordingly composed a number of mottoes and moral maxims which accompany the letters of the Alphabets."[17]

ਪ੍ਰਸਿੱਧ ਭਾਸ਼ਾ-ਵਿਗਿਆਨੀ ਡਾ. ਹਰਕੀਰਤ ਸਿੰਘ ਨੇ ਤੱਤਾਂ ਦੇ ਅਧਾਰ 'ਤੇ ਸਿੱਧ ਕੀਤਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਨ ਭਾਸ਼ਾ ਵਿਗਿਆਨੀ ਤੇ ਲਿੱਪੀ-ਵਿਗਿਆਨੀ ਸਨ ਜਿਨ੍ਹਾਂ ਨੇ ਗੁਰਮੁਖੀ ਦੀ ਸਿਰਜਣਾ ਕੀਤੀ।

ਇਸ ਤਰ੍ਹਾਂ ਆਪ ਜੀ ਨੇ ਪੈਂਤੀ ਅੱਖਰਾਂ ਨੂੰ ਤਰਤੀਬ ਨਾਲ ਜੋੜ ਕੇ ਗੁਰਮੁਖੀ ਭਾਸ਼ਾ ਪ੍ਰਚਲਿਤ ਕੀਤੀ। ਇਸ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਇਕੱਠਾ ਕਰ ਕੇ ਗੁਰਮੁਖੀ ਵਿਚ ਲਿਖਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ- ਬ੍ਰਿਤਾਂਤ ਗੁਰਮੁਖੀ ਵਿਚ ਲਿਖਵਾਉਣ ਦਾ ਉਪਰਾਲਾ ਕੀਤਾ। ਇਸ ਤੱਥ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਨੇ ਵੀ ਕੀਤੀ ਹੈ-

*ਅੱਖਰ ਰਚ ਕੇ ਗੁਰਮੁਖੀ ਫਿਰ ਸਿੱਖਨ ਪੜ੍ਹਾਏ।*
*ਗੁਰ ਕੀ ਬਾਣੀ ਅਰ ਕਥਾ ਇਕ ਮੈਂ ਲਿਖਵਾਏ।*

**ਉਤਰਾਧਿਕਾਰੀ ਦੀ ਚੋਣ ਅਤੇ ਜੋਤੀ ਜੋਤਿ ਸਮਾਉਣਾ:** ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਦ-ਚਿੰਨ੍ਹਾਂ 'ਤੇ ਚਲਦਿਆਂ ਆਪਣੇ ਉਤਰਾਧਿਕਾਰੀ ਦੀ ਚੋਣ ਪੂਰੀ ਘੋਖ-ਪੜਤਾਲ (ਸੇਵਾ ਤੇ ਸਿਮਰਨ ਦੀ ਕਸਵੱਟੀ 'ਤੇ ਪਰਖ ਕੇ) ਕਰਕੇ ਸੰਪੂਰਨ ਕੀਤੀ। ਆਪਣੇ ਪੁੱਤਰਾਂ ਨੂੰ ਅਯੋਗ ਸਮਝ ਕੇ ਤੇ ਸ੍ਰੀ ਅਮਰਦਾਸ ਜੀ ਨੂੰ ਯੋਗ ਜਾਣ ਕੇ ਗੁਰਤਾ ਗੱਦੀ ਸੰਭਾਲ ਦਿੱਤੀ। ਗੁਰੂ-ਕਿਰਪਾ ਦੁਆਰਾ ਸ੍ਰੀ ਅਮਰਦਾਸ ਜੀ ਨੂੰ ਸੇਵਕ ਤੋਂ(ਤੀਸਰੇ ਗੁਰੂ) ਸ੍ਰੀ ਗੁਰੂ ਅਮਰਦਾਸ ਜੀ ਬਣਨ ਦਾ ਮਾਣ ਪ੍ਰਾਪਤ ਹੋਇਆ ਤੇ ਉਨ੍ਹਾਂ ਵਿਚ ਨਾਨਕ-ਜੋਤਿ ਪ੍ਰਵੇਸ਼ ਕਰ ਗਈ :

*- ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥* *(ਪੰਨਾ ੯੬੮)*
*- ਗੁਰਿ ਨਾਨਕਿ ਅੰਗਦੁ ਵਰੵਉ ਗੁਰਿ ਅੰਗਦਿ ਅਮਰ ਨਿਧਾਨੁ॥* *(ਪੰਨਾ ੧੪੦੭)*
*- ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥* *(ਪੰਨਾ ੧੪੦੮)*

ਸ੍ਰੀ ਗੁਰੂ ਅੰਗਦ ਦੇਵ ਜੀ ੩ ਵੈਸਾਖ, ਨਾਨਕਸ਼ਾਹੀ ੮੪ (੨੯ ਮਾਰਚ, ੧੫੫੨ ਈ.) ਨੂੰ ਖਡੂਰ ਸਾਹਿਬ ਵਿਖੇ ਜੋਤੀ ਜੋਤਿ ਸਮਾ ਗਏ।[੧੮]

ਰਚਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ੬੨ ਸਲੋਕ ਦਰਜ ਹਨ। ਇਨ੍ਹਾਂ ਸਲੋਕਾਂ ਦੀ ਗਿਣਤੀ ਹੇਠ ਲਿਖੇ ਚਾਰਟ ਵਿਚ ਵਾਰਾਂ ਦੀ ਤਰਤੀਬ ਅਨੁਸਾਰ ਦਰਸਾਈ ਗਈ ਹੈ:

| ਕ੍ਰਮ ਸੰਖਿਆ | ਵਾਰ ਦਾ ਨਾਂ | ਸਲੋਕਾਂ ਦੀ ਗਿਣਤੀ |
|---|---|---|
| ੧ | ਸਿਰੀਰਾਗੁ ਮਹਲਾ ੪ | ੨ |
| ੨ | ਮਾਝ ਮਹਲਾ ੧ | ੧੨ |
| ੩ | ਆਸਾ ਮਹਲਾ ੧ | ੧੪ |
| ੪ | ਸੋਰਠਿ ਮਹਲਾ ੪ | ੧ |
| ੫ | ਸੂਹੀ ਮਹਲਾ ੩ | ੧੧ |
| ੬ | ਰਾਮਕਲੀ ਮਹਲਾ ੩ | ੭ |
| ੭ | ਮਾਰੂ ਮਹਲਾ ੩ | ੧ |
| ੮ | ਸਾਰੰਗ ਮਹਲਾ ੪ | ੯ |
| ੯ | ਮਲਾਰ ਮਹਲਾ ੧ | ੫ |

ਬੇਸ਼ੱਕ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਅਕਾਰ ਬਹੁਤ ਘੱਟ ਹੈ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਦ੍ਰਿੜ੍ਹਾਏ ਗਏ ਗੁਰਮਤਿ ਤੇ ਗੁਰ-ਦਰਸ਼ਨ ਸੰਬੰਧੀ ਸਾਰੇ ਬੁਨਿਆਦੀ ਸਿਧਾਂਤ ਆਪ ਜੀ ਦੀ ਬਾਣੀ ਵਿਚ ਆਏ ਹੋਏ ਹਨ। ਸਲੋਕਾਂ ਵਿਚ ਵਿਚਾਰਾਂ ਦਾ ਅਥਾਹ ਸਾਗਰ ਭਰਿਆ ਹੋਇਆ ਹੈ। ਉਨ੍ਹਾਂ ਵਿੱਚੋਂ ਕੁਝ ਵਿਸ਼ਿਆਂ ਨੂੰ ਵਿਚਾਰਨ ਦਾ ਯਤਨ ਕਰਦੇ ਹਾਂ:

**ਅਕਾਲ ਪੁਰਖ:** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਵਿਚ ਅਕਾਲ ਪੁਰਖ ਦੇ ਸਰੂਪ ਤੇ ਉਸ ਦੇ ਅਨੰਤ ਗੁਣਾਂ ਦਾ ਬਿਆਨ ਕੀਤਾ ਗਿਆ ਹੈ- ਪਰਮਾਤਮਾ ਇਕ ਹੈ ('ਸਭਨਾ ਸਾਹਿਬੁ ਏਕੁ ਹੈ'), ਸ੍ਰਿਸ਼ਟੀ ਦਾ ਕਰਤਾ ਹੈ ('ਜਿਨਿ ਕੀਤਾ ਆਕਾਰੁ'), ਸਭ ਕੁਝ ਕਰਨ ਦੇ ਸਮਰੱਥ ('ਕਰਣ ਕਾਰਣ ਸਮਰਥੁ') ਹੈ, ਅੰਤਰਜਾਮੀ ('ਆਪੇ ਜਾਣੈ ਜਾਣੁ') ਹੈ, ਸਦਾ ਕਾਇਮ ਰਹਿਣ ਵਾਲਾ ('ਸਦੀਵ ਹੈ') ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ('ਅੰਤੁ ਨ ਪਾਰਾਵਾਰੁ'), ਆਪ ਹੀ ਸਾਰਾ ਖੇਲ ਰਚਾਉਣ ਵਾਲਾ ਹੈ ਕੋਈ ਦੂਜਾ ਨਹੀਂ ਹੈ, ਸਾਰਿਆਂ ਵਿਚ ਜੋਤਿ ਸਰੂਪ ਹੋ ਕੇ ਵਿਚਰ ਰਿਹਾ ਹੈ, ਆਦਿ। ਅਕਾਲ ਪੁਰਖ ਦੀ ਵਡਿਆਈ ਵਿਚ ਲਿਖੇ ਹੇਠ ਲਿਖੇ ਸਲੋਕ ਵਿਚਾਰਨ ਯੋਗ ਹਨ:

- *ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ॥* *(ਪੰਨਾ ੧੨੩੮)*
- *ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥* *(ਪੰਨਾ ੧੪੮)*
- *ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥* *(ਪੰਨਾ ੧੪੮)*
- *ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ*
  *ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ॥* *(ਪੰਨਾ ੧੩੮)*

ਗੁਰੂ ਜੀ ਅਨੁਸਾਰ ਕੇਵਲ ਅਕਾਲ ਪੁਰਖ ਹੀ ਸਾਰੇ ਜੀਵਾਂ ਨੂੰ ਸਦੀਵ-ਕਾਲ ਰੋਜ਼ੀ ਦੇਣ ਵਾਲਾ ਵੱਡਾ ਦਾਤਾ ਹੈ:

- *ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥...*
  *ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥* *(ਪੰਨਾ ੯੫੫)*
- *ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥* *(ਪੰਨਾ ੧੨੩੯)*

**ਸ੍ਰਿਸ਼ਟੀ /ਜਗਤ:** ਗੁਰੂ ਜੀ ਨੇ ਇਸ ਜਗਤ ਨੂੰ ਸੱਚਾ ਆਖਿਆ ਹੈ ਕਿਉਂਕਿ ਇਸ ਵਿਚ ਅਕਾਲ ਪੁਰਖ ਦਾ ਨਿਵਾਸ ਹੈ:

*ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥* (ਪੰਨਾ ੪੬੩)

ਅਕਾਲ ਪੁਰਖ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਆਪ ਹੀ ਇਸ ਨੂੰ ਸਜਾਉਂਦਾ ਤੇ ਆਪ ਹੀ ਸੰਭਾਲ ਕਰਦਾ ਹੈ। ਇਸ ਸ੍ਰਿਸ਼ਟੀ ਵਿਚ ਜੀਵਾਂ ਨੂੰ ਆਪ ਹੀ ਪੈਦਾ ਕਰ ਕੇ ਵੇਖਦਾ, ਟਿਕਾਉਂਦਾ ਤੇ ਆਪ ਹੀ ਢਾਹ ਦਿੰਦਾ ਹੈ:

*ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥*
*ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ॥*
*ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥* (ਪੰਨਾ ੪੭੫)

**ਜੀਵ:** ਸਭ ਜੀਵਾਂ ਨੂੰ ਪਰਮਾਤਮਾ ਨੇ ਆਪਣੇ ਹੁਕਮ ਦੁਆਰਾ ਸਾਜਿਆ ਹੈ ਤੇ ਆਪਣੇ ਹੁਕਮ ਵਿਚ ਰੱਖ ਕੇ ਹੀ ਸਾਰਿਆਂ ਦੀ ਸੰਭਾਲ ਕਰਦਾ ਹੈ:

*ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥* (ਪੰਨਾ ੧੨੪੩)

ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ ਇਸ ਸੰਸਾਰ-ਸਾਗਰ ਵਿੱਚੋਂ ਬਚਾ ਕੇ ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ ਅਤੇ ਕਈ ਜੀਵਾਂ ਨੂੰ ਆਪਣੇ ਹੁਕਮ ਅਨੁਸਾਰ ਹੀ ਇਸੇ ਵਿਚ ਡੋਬ ਦੇਂਦਾ ਹੈ । ਕਈ ਜੀਵਾਂ ਨੂੰ ਆਪਣੀ ਰਜ਼ਾ ਅਨੁਸਾਰ ਮਾਇਆ ਦੇ ਮੋਹ ਵਿੱਚੋਂ ਕੱਢ ਲੈਂਦਾ ਹੈ, ਕਈਆਂ ਨੂੰ ਇਸੇ ਵਿਚ ਫਸਾਈ ਰੱਖਦਾ ਹੈ। ਇਹ ਗੱਲ ਭੀ ਦੱਸੀ ਨਹੀਂ ਜਾ ਸਕਦੀ ਕਿ ਰੱਬ ਕਿਸ ਦਾ ਬੇੜਾ ਪਾਰ ਕਰਦਾ ਹੈ। ਜਿਸ ਮਨੁੱਖ ਨੂੰ ਗੁਰੂ ਦੀ ਰਾਹੀਂ ਗਿਆਨ ਰੂਪੀ ਚਾਨਣ ਬਖ਼ਸ਼ਦਾ ਹੈ, ਉਸ ਨੂੰ ਸਮਝ ਪੈ ਜਾਂਦੀ ਹੈ:

*ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ॥*
*ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ॥*
*ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥*
*ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ॥* (ਪੰਨਾ ੪੬੩)

ਜੀਵ ਅਕਾਲ ਪੁਰਖ ਦੇ ਹੁਕਮ ਨਾਲ ਇਸ ਜਗਤ ਵਿਚ ਆਇਆ ਹੈ ਤੇ ਜਦੋਂ ਅਕਾਲ ਪੁਰਖ ਦਾ ਹੁਕਮ ਹੋਇਆ ਇਸ ਨੇ ਚਲੇ ਜਾਣਾ ਹੈ। ਜੰਮਣਾ ਤੇ ਮਰਨਾ ਇਸ ਦੇ ਹੱਥ ਵਿਚ ਨਹੀਂ ਹੈ:

*ਜਿਨ੍ਹਾ ਚੀਰੀ ਚਲਣਾ ਹਥਿ ਤਿਨ੍ਹਾ ਕਿਛੁ ਨਾਹਿ॥*
*ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ॥*
*ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥*
*ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥* (ਪੰਨਾ ੧੨੩੯)

ਗੁਰੂ ਜੀ ਨੇ ਹੇਠ ਲਿਖੀਆਂ ਤੁਕਾਂ ਵਿਚ ਜੀਵਨ ਦੇ ਥੋੜ੍ਹਚਿਰੇ ਹੋਣ ਦਾ ਅਹਿਸਾਸ ਕਰਵਾਇਆ ਹੈ:

- *ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥*
  *ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥* (ਪੰਨਾ ੭੮੭)
- *ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥*
  *ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ॥* (ਉਹੀ)

ਸੱਚ ਤਾਂ ਇਹ ਹੈ ਕਿ ਮਨੁੱਖ ਦੇ ਹੱਥ ਵਿਚ ਕੁਝ ਵੀ ਨਹੀਂ ਹੈ। ਮਾਲਕ ਦੀ ਰਜ਼ਾ ਅਨੁਸਾਰ ਜਿੱਥੇ ਉਸ ਦਾ ਦਾਨਾ-ਪਾਣੀ ਹੁੰਦਾ ਹੈ ਉੱਥੇ ਖਾਣਾ ਪੈਂਦਾ ਹੈ ਅਰਥਾਤ ਮਨੁੱਖ ਨੂੰ ਰਿਜ਼ਕ ਹੀ (ਦੇਸ

ਪਰਦੇਸ ਵਿਚ) ਖਿੱਚੀ ਫਿਰਦਾ ਹੈ:

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥* (ਪੰਨਾ ੬੫੩)

**ਗੁਰੂ:** ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਵਿਸ਼ੇਸ਼ ਵਿਸ਼ਾ ਗੁਰੂ ਦੀ ਮਹਿਮਾ ਹੈ। ਆਪ ਜੀ ਦਾ ਵਿਸ਼ਵਾਸ ਹੈ ਕਿ ਗੁਰੂ ਚਾਨਣ-ਮੁਨਾਰਾ ਹੈ- ਜੇ ਅਨੰਤ ਰੋਸ਼ਨੀਆਂ ਹੋ ਜਾਣ ਫਿਰ ਵੀ ਗੁਰੂ ਦੇ ਗਿਆਨ ਤੋਂ ਬਿਨਾਂ ਅਗਿਆਨ ਰੂਪੀ ਘੁੱਪ ਹਨੇਰਾ ਖ਼ਤਮ ਨਹੀਂ ਹੁੰਦਾ। ਗੁਰੂ ਕੁੰਜੀ ਹੈ- ਇਸ ਤੋਂ ਬਿਨਾਂ ਮਨ ਦਾ ਬੂਹਾ ਨਹੀਂ ਖੁੱਲ੍ਹ ਸਕਦਾ ਭਾਵ, ਮਨ ਤੋਂ ਮਾਇਆ ਦਾ ਪ੍ਰਭਾਵ ਗੁਰੂ ਹੀ ਦੂਰ ਕਰ ਸਕਦਾ ਹੈ। ਗੁਰ-ਵਾਕ ਹਨ:

*- ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* (ਪੰਨਾ ੪੬੩)
*- ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥* (ਪੰਨਾ ੧੨੩)

ਗੁਰੂ ਜੀ ਨੇ ਗੁਰ-ਉਪਦੇਸ਼ ਭਾਵ, ਪ੍ਰਭੂ ਦੇ ਨਾਮ ਵਿਚ ਜੁੜਨ ਦੀ ਸਿੱਖਿਆ ਨੂੰ ਹੋਰ ਸਾਰੀਆਂ ਸਿੱਖਿਆਵਾਂ ਤੋਂ ਉੱਪਰ ਮੰਨਿਆ ਹੈ। ਜਿਨ੍ਹਾਂ ਨੂੰ ਗੁਰੂ ਨੇ ਸਿੱਖਿਆ ਦੇ ਕੇ ਗਿਆਨ ਦਿੱਤਾ ਹੈ ਤੇ ਸਿਫ਼ਤਿ-ਸਾਲਾਹ ਦੀ ਰਾਹੀਂ ਸੱਚ ਵਿਚ ਜੋੜਿਆ ਹੈ, ਉਨ੍ਹਾਂ ਨੂੰ ਕਿਸੇ ਹੋਰ ਉਪਦੇਸ਼ ਦੀ ਲੋੜ ਨਹੀਂ ਰਹਿੰਦੀ:

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥* (ਪੰਨਾ ੧੫੦)

ਜਦੋਂ ਅਸੀਂ ਆਪਣੇ ਮਨ ਵਿਚ ਚਤਰ ਬਣ ਕੇ ਗੁਰੂ ਨੂੰ ਮਨੋਂ ਵਿਸਾਰ ਦੇਂਦੇ ਹਾਂ, ਗੁਰੂ ਦੀ ਰਾਹਬਰੀ ਦੀ ਲੋੜ ਨਹੀਂ ਸਮਝਦੇ, ਤਾਂ ਇਸ ਮਨ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਅਨੇਕਾਂ ਮਾਲਕ ਬਣ ਜਾਂਦੇ ਹਨ ਭਾਵ ਮਨ ਵਿਕਾਰਾਂ ਦਾ ਸ਼ਿਕਾਰ ਹੋ ਜਾਂਦਾ ਹੈ:

*ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥*
*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥...* (ਪੰਨਾ ੪੬੩)

**ਜੀਵਨ-ਉਦੇਸ਼:** ਗੁਰਬਾਣੀ ਵਿਚ ਮਨੁੱਖੀ ਜੀਵਨ ਦਾ ਉਦੇਸ਼ ਬ੍ਰਹਮ ਨੂੰ ਪਛਾਣਨਾ ਭਾਵ ਆਪਣੇ ਮੂਲ ਨਾਲ ਸਾਂਝ ਪਾਉਣੀ ਦੱਸਿਆ ਹੈ। ਗੁਰੂ ਦੀ ਕਿਰਪਾ ਨਾਲ ਜੋ ਜੀਵ ਪਰਮਾਤਮਾ ਦੇ ਨਾਮ ਵਿਚ ਜੁੜਦੇ ਹਨ ਉਹ ਸੰਸਾਰ ਰੂਪੀ ਸਮੁੰਦਰ ਤੋਂ ਤਰ ਜਾਂਦੇ ਹਨ। ਇਸ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੀਵ ਨੂੰ ਸਚਾਈ ਤੋਂ ਜਾਣੂ ਕਰਵਾਇਆ ਹੈ ਕਿ ਅਕਾਲ ਪੁਰਖ ਨੂੰ ਪਛਾਣੇ ਬਿਨਾਂ ਉਸ ਦਾ ਜਨਮ ਵਿਅਰਥ ਜਾ ਰਿਹਾ ਹੈ:

*ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ॥*
*ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ॥* (ਪੰਨਾ ੧੪੮)

**ਹਉਮੈ:** ਸ੍ਰੀ ਗੁਰੂ ਅੰਗਦ ਦੇਵ ਜੀ ਅਨੁਸਾਰ ਪ੍ਰਭੂ-ਮਿਲਣ ਵਿਚ ਹਉਮੈ ਸਭ ਤੋਂ ਵੱਡੀ ਰੁਕਾਵਟ ਹੈ ਕਿਉਂਕਿ ਇਸ ਕਾਰਨ ਜੀਵ ਵੱਖਰੀ ਹੋਂਦ ਬਣਾ ਲੈਂਦਾ ਹੈ। ਹਉਮੈ ਮਨੁੱਖ ਦੇ ਜਨਮ-ਮਰਨ ਦੇ ਚੱਕਰ ਦਾ ਕਾਰਨ ਬਣਦੀ ਹੈ। ਸਲੋਕ ਵਿਚ ਤਿੰਨ ਗੱਲਾਂ ਸਾਹਮਣੇ ਆਉਂਦੀਆਂ ਹਨ- ਪਹਿਲੀ, ਹਉਮੈ ਦੀਰਘ ਰੋਗ ਹੈ; ਦੂਸਰੇ, ਇਹ ਲਾ-ਇਲਾਜ ਨਹੀਂ ਹੈ; ਤੀਸਰੇ, ਪ੍ਰਭੂ ਦੀ ਕਿਰਪਾ ਨਾਲ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਇਹ ਰੋਗ ਕੱਟਿਆ ਜਾ ਸਕਦਾ ਹੈ:

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥...*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥* (ਪੰਨਾ ੪੬੬)

**ਅਕਾਲ ਪੁਰਖ ਨਾਲ ਮਿਲਣ ਦੇ ਸਾਧਨ:**

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅਕਾਲ ਪੁਰਖ ਨੂੰ ਮਿਲਣ ਲਈ ਉਸ ਦੇ ਹੁਕਮ ਨੂੰ ਪਛਾਣਨਾ ਲਾਜ਼ਮੀ ਸ਼ਰਤ ਦੱਸੀ ਹੈ। ਆਪ ਜੀ ਨੇ ਆਪ 'ਹੁਕਮੁ ਪਛਾਣਿ' ਦੇ ਸਿਧਾਂਤ ਨੂੰ ਅਮਲੀ ਤੌਰ 'ਤੇ ਜੀਵਨ ਵਿਚ ਅਪਣਾ ਕੇ ਮਿਸਾਲ ਕਾਇਮ ਕੀਤੀ ਹੈ:

*ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥* (ਪੰਨਾ ੧੩੯)

ਜੀਵ ਰੂਪੀਂ ਇਸਤਰੀ ਨੂੰ ਸੇਧ ਦਿੱਤੀ ਹੈ ਕਿ ਜੇ ਉਹ ਪਰਮਾਤਮਾ-ਪਤੀ ਦਾ ਸੰਜੋਗ ਚਾਹੁੰਦੀ ਹੈ ਤਾਂ ਉਸ ਲਈ ਜ਼ਰੂਰੀ ਹੈ ਕਿ ਉਸ ਦੇ ਭਉ ਤੇ ਭਾਉ ਵਿਚ ਰਹਿ ਕੇ ਆਪਣੀ ਸੁਰਤਿ ਨੂੰ ਪ੍ਰਭੂ ਦੀ ਯਾਦ ਵਿਚ ਹਮੇਸ਼ਾਂ ਜੋੜ ਕੇ ਰੱਖੇ:

*ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥*
*ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥* (ਉਹੀ)

ਜਿਨ੍ਹਾਂ ਜੀਵ-ਇਸਤਰੀਆਂ ਦਾ ਪਿਆਰ ਪ੍ਰਭੂ-ਪਤੀ ਨੂੰ ਛੱਡ ਕੇ ਹੋਰਨਾਂ ਨਾਲ ਹੁੰਦਾ ਹੈ ਉਹ ਮੰਦ-ਭਾਗਣਾਂ ਦੁਖੀ ਹੁੰਦੀਆਂ ਹਨ। ਦੂਜੇ ਪਾਸੇ ਜਿਨ੍ਹਾਂ ਦਾ ਪਰਮਾਤਮਾ ਨਾਲ ਪਿਆਰ ਬਣਿਆ ਹੈ ਉਹ ਭਾਗਾਂ ਵਾਲੀਆਂ ਸੁਖੀ ਜੀਵਨ ਬਿਤਾਉਂਦੀਆਂ ਹਨ:

- *ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ॥* (ਪੰਨਾ ੧੨੮੦)
- *ਨਾਨਕ ਸੁਖਿ ਸਵਨ੍ਹਿ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥* (ਉਹੀ)

ਗੁਰੂ ਜੀ ਨੇ ਅਕਾਲ ਪੁਰਖ ਦੇ ਮਿਲਾਪ ਲਈ ਮਨੁੱਖ ਨੂੰ ਅਕਾਲ ਪੁਰਖ (ਪਰਮਾਤਮਾ) ਨੂੰ ਸਦਾ ਯਾਦ ਕਰਨ ਭਾਵ ਨਾਮ ਜਪਣ ਦੀ ਪ੍ਰੇਰਨਾ ਦਿੱਤੀ ਹੈ। ਆਪ ਜੀ ਨੇ ਨਿਸਚਾ ਕਰਵਾਇਆ ਹੈ ਕਿ ਜਿਨ੍ਹਾਂ ਮਨੁੱਖਾਂ ਨੇ ਨਾਮ ਸਿਮਰਿਆ ਹੈ, ਉਹ ਪਰਮਾਤਮਾ ਦੇ ਦਰ 'ਤੇ ਪ੍ਰਵਾਨ ਹੋ ਗਏ ਹਨ ਅਤੇ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਹੋਰ ਅਨੇਕਾਂ ਤਰ ਰਹੇ ਹਨ:

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥* (ਪੰਨਾ ੧੪੬)

ਨਾਮ ਜਪਣ ਵਾਲਿਆਂ ਦੇ ਮਨ ਅੱਠੇ ਪਹਿਰ ਪਰਮਾਤਮਾ ਦੇ ਨਾਮ-ਰੰਗ ਵਿਚ ਰੰਗੇ ਰਹਿੰਦੇ ਹਨ:

*ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥* (ਪੰਨਾ ੧੨੩੮)

ਗੁਰੂ ਜੀ ਨੇ ਨਾਮ-ਸਿਮਰਨ ਤੋਂ ਬਿਨਾਂ ਹੋਰ ਸਾਰੇ ਕੰਮ (ਧਾਰਮਿਕ ਕਰਮ-ਕਾਂਡ) ਵਿਅਰਥ ਕਹੇ ਹਨ। ਨਾਮ ਜਪਣ ਵਾਲਾ ਪਰਮਾਤਮਾ ਦੇ ਦਰਬਾਰ ਵਿਚ ਆਦਰ ਪਾਉਂਦਾ ਹੈ:

*ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥*
*ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥* (ਪੰਨਾ ੯੫੪)

ਗੁਰੂ ਜੀ ਨੇ ਨਾਮ ਨੂੰ ਅੰਮ੍ਰਿਤ ਆਖਿਆ ਹੈ ਜੋ ਹਰੇਕ ਮਨੁੱਖ ਦੇ ਮਨ ਵਿਚ ਹੀ ਹੈ, ਪਰ ਮਿਲਦਾ ਹੈ ਗੁਰੂ ਦੀ ਕਿਰਪਾ ਨਾਲ; ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਲਿਖਿਆ ਹੋਇਆ ਹੈ; ਉਨ੍ਹਾਂ ਨੇ ਹੀ ਸੁਆਦ ਨਾਲ ਪੀਤਾ ਹੈ:

*ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥*

*ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥*
*ਤਿਨੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ॥ (ਪੰਨਾ ੧੨੩੮)*

**ਅਰਦਾਸ:** ਅਰਦਾਸ ਸਿੱਖ ਦੇ ਜੀਵਨ ਦਾ ਅਟੁੱਟ ਅੰਗ ਹੈ। ਸੇਵਕ ਨੇ ਕੇਵਲ ਸਰਵ-ਸ਼ਕਤੀਮਾਨ ਅਕਾਲ ਪੁਰਖ ਅੱਗੇ ਅਰਦਾਸ ਕਰਨੀ ਹੈ ਕਿਉਂਕਿ ਉਹ ਹੀ ਸਾਰੇ ਕਾਰਜ ਰਾਸ ਕਰਨ ਵਾਲਾ ਹੈ ਅਤੇ ਅਰਦਾਸ ਸਤਿਕਾਰ ਸਹਿਤ ਕਰਨੀ ਹੈ:

*- ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥ (ਪੰਨਾ ੪੭੪)*
*- ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ॥*
*ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥ (ਪੰਨਾ ੧੦੯੩)*

**ਆਦਰਸ਼ਕ ਪ੍ਰਭੂ ਪ੍ਰੇਮ/ ਸੱਚਾ ਪਿਆਰ:** ਗੁਰੂ ਜੀ ਨੇ ਪਿਆਰ ਕਰਨ ਵਾਲੇ ਸਿੱਖ ਨੂੰ ਸੱਚੇ ਪ੍ਰੇਮ ਦੀ ਪਰਿਭਾਸ਼ਾ ਦੱਸ ਕੇ ਸਮਝਾਇਆ ਹੈ ਕਿ ਪਿਆਰ ਨਿਸ਼ਕਾਮ ਹੋਵੇ ਭਾਵ ਇਸ ਨੂੰ ਵਪਾਰ ਦੀ ਚੀਜ਼ ਨਾ ਬਣਾਇਆ ਜਾਵੇ। ਸੱਚਾ ਪਿਆਰ ਹੈ- ਪਿਆਰੇ ਦੇ ਹੁਕਮ ਵਿਚ ਰਾਜ਼ੀ ਰਹਿਣਾ ਤੇ ਸਦਾ ਉਸ ਨੂੰ ਯਾਦ ਕਰਨਾ:

*- ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥*
*ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥*
*ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥*
*ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥ (ਪੰਨਾ ੪੭੪)*
*- ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥ (ਪੰਨਾ ੭੯੧-੯੨)*

ਗੁਰਬਾਣੀ ਅਨੁਸਾਰ ਪਿਆਰੇ ਨਾਲ ਮਿਲਣ ਦਾ ਅਰਥ ਅੰਤਰ-ਆਤਮੇ ਦੋ ਆਤਮਾਵਾਂ ਦਾ ਜਾਂ ਆਤਮਾ ਦਾ ਪਰਮਾਤਮਾ ਨਾਲ ਮਿਲਣਾ ਹੈ:

*ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥*
*ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥ (ਪੰਨਾ ੭੯੧)*

ਆਪਣੇ ਸਹੁ ਨੂੰ ਸੱਚਾ ਪਿਆਰ ਕਰਨ ਵਾਲੀਆਂ ਸੁਹਾਗਣਾਂ ਸਦੀਵੀ ਸੁਖ ਦੀ ਪ੍ਰਾਪਤੀ ਕਰ ਲੈਂਦੀਆਂ ਹਨ:

*ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥ (ਪੰਨਾ ੧੨੮੦)*

**ਸੇਵਕ/ਚਾਕਰ ਦੇ ਲੱਛਣ:** ਸ੍ਰੀ ਗੁਰੂ ਅੰਗਦ ਦੇਵ ਜੀ ਅਨੁਸਾਰ ਆਪਾ-ਭਾਵ ਗਵਾ ਕੇ ਤੇ ਹੁਕਮ ਰਜ਼ਾ ਵਿਚ ਰਹਿ ਕੇ ਸੇਵਾ ਕਰਨ ਵਾਲਾ ਸੇਵਕ ਪ੍ਰਵਾਨ ਹੁੰਦਾ ਹੈ। ਆਪਣੇ ਮਾਲਕ ਦੀ ਮਰਜ਼ੀ ਅਨੁਸਾਰ ਤੁਰਨ ਵਾਲਾ ਸੇਵਕ ਬਹੁਤ ਇੱਜ਼ਤ ਪਾਉਂਦਾ ਹੈ ਤੇ ਤਨਖ਼ਾਹ ਵੀ ਵੱਧ ਲੈਂਦਾ ਹੈ। ਪਰ ਮਾਲਕ ਦੀ ਬਰਾਬਰੀ ਕਰਨ ਵਾਲਾ ਮਨ ਵਿਚ ਸ਼ਰਮਿੰਦਗੀ ਹੀ ਉਠਾਉਂਦਾ ਹੈ, ਆਪਣੀ ਪਹਿਲੀ ਤਨਖ਼ਾਹ ਭੀ ਗਵਾ ਬੈਠਦਾ ਹੈ ਤੇ ਸਦਾ ਮੂੰਹ 'ਤੇ ਜੁੱਤੀਆਂ ਖਾਂਦਾ ਭਾਵ ਬੇਇੱਜ਼ਤ ਹੁੰਦਾ ਹੈ:

*- ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥ (ਪੰਨਾ ੪੭੪)*
*- ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*
*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

*ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥*
*ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥* (ਉਹੀ)

ਜੋ ਸੇਵਕ ਆਪਣੇ ਮਾਲਕ ਦੇ ਹੁਕਮ ਅੱਗੇ ਕਦੇ ਤਾਂ ਸਿਰ ਨਿਵਾਉਂਦਾ ਹੈ ਅਤੇ ਕਦੇ ਉਸ ਦੇ ਕੀਤੇ ਉੱਤੇ ਇਤਰਾਜ਼ ਕਰਦਾ ਹੈ, ਉਹ ਮਾਲਕ ਦੀ ਰਜ਼ਾ ਦੇ ਰਾਹ ਉੱਤੇ ਤੁਰਨ ਤੋਂ ਉੱਕਾ ਹੀ ਖੁੰਝਿਆ ਜਾ ਰਿਹਾ ਹੈ:

*ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥* (ਉਹੀ)

ਸੱਚਾ ਸੇਵਕ ਉਹੀ ਅਖਵਾਉਂਦਾ ਹੈ ਜੋ ਆਪਣੇ ਮਾਲਕ ਦੇ ਨਾਲ ਇਕ-ਰੂਪ ਹੋ ਜਾਂਦਾ ਹੈ, ਵਿੱਥ ਨਹੀਂ ਰਹਿੰਦੀ:

*ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥*
*ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ॥* (ਪੰਨਾ ੪੭੫)

**ਗੁਰਸਿੱਖ ਦੀ ਜੀਵਨ-ਜਾਚ:** ਗੁਰੂ ਜੀ ਨੇ ਸਿੱਖਾਂ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ, ਪਰਮਾਤਮਾ ਨੂੰ ਯਾਦ ਕਰਨ ਤੇ ਸਦਾਚਾਰੀ ਬਣਨ ਦੀ ਸਿੱਖਿਆ ਦਿੱਤੀ ਹੈ। ਗੁਰਮੁਖਾਂ ਦੀ ਸੰਗਤ ਕਰਨ ਨੂੰ ਗੁਰਸਿੱਖ ਦੀ ਜੀਵਨ-ਜਾਚ ਦਾ ਜ਼ਰੂਰੀ ਅੰਗ ਬਣਾਇਆ ਹੈ ਕਿਉਂਕਿ ਭਲਿਆਂ ਦੀ ਸੰਗਤ ਵਿਚ ਚੰਗੇ ਮੰਦੇ ਕੰਮ ਦੀ ਵਿਚਾਰ ਹੁੰਦੀ ਹੈ, ਬੁਰੇ ਕੰਮ ਕਰਨ ਤੋਂ ਵਰਜਿਆ ਜਾਂਦਾ ਹੈ ਤੇ ਚੰਗੇ ਕੰਮ ਕਰਨ ਦੀ ਪ੍ਰੇਰਨਾ ਮਿਲਦੀ ਹੈ। ਓਥੇ ਇਹ ਭੀ ਸਮਝ ਪੈ ਜਾਂਦੀ ਹੈ ਕਿ ਕਿਸੇ ਵਾਪਰੇ ਦੁੱਖ ਦਾ ਗਿਲਾ ਕਰਨਾ ਵਿਅਰਥ ਹੈ, ਦੁੱਖ ਸੁਖ ਉਹ ਖਸਮ ਪ੍ਰਭੂ ਆਪ ਹੀ ਦੇਂਦਾ ਹੈ:

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥*
*ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥*
*ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥* (ਪੰਨਾ ੧੪੬)

**ਚੰਗਾ ਵੈਦ ਤੇ ਅਸਲ ਪਾਰਖੂ:** ਗੁਰੂ ਜੀ ਨੇ ਚੰਗੇ ਵੈਦ ਦੀ ਪਛਾਣ ਇਹ ਦੱਸੀ ਹੈ ਕਿ ਉਸ ਨੂੰ ਰੋਗ ਤੇ ਦਾਰੂ ਭਾਵ ਇਲਾਜ ਦੀ ਪੂਰੀ ਸਮਝ ਹੋਣੀ ਲਾਜ਼ਮੀ ਹੈ ਅਤੇ ਚੰਗੀ ਦਵਾਈ ਉਹ ਹੈ ਜਿਸ ਨਾਲ ਰੋਗ ਖ਼ਤਮ ਹੋ ਜਾਵੇ ਤੇ ਸਰੀਰ ਅਰੋਗ ਹੋ ਸਕੇ। ਐਨਾ ਹੀ ਨਹੀਂ, ਉਹ ਆਪ ਬਿਮਾਰੀ ਨਾਲ ਗ੍ਰਸਤ ਨਾ ਹੋਵੇ। ਇੱਥੇ ਆਤਮਿਕ ਰੋਗ ਅਤੇ ਧਾਰਮਿਕ ਆਗੂਆਂ ਵੱਲ ਵੀ ਸੰਕੇਤ ਕੀਤਾ ਜਾਪਦਾ ਹੈ ਜੋ ਲੋਕਾਂ ਨੂੰ ਆਤਮਿਕ ਤੌਰ 'ਤੇ ਠੀਕ ਕਰਨ ਦੇ ਦਾਅਵੇ ਕਰਦੇ ਹਨ ਪਰ ਆਪ ਰੋਗੀ ਹਨ। ਦੂਜਿਆਂ ਦੇ ਵਿਕਾਰ-ਰੂਪ ਰੋਗ ਲੱਭਣ ਦੀ ਥਾਂ ਜੇ ਮਨੁੱਖ ਆਪਣਾ (ਆਤਮਕ) ਰੋਗ ਤੇ ਰੋਗ ਦਾ ਇਲਾਜ ਦੋਵੇਂ ਸਮਝ ਲਏ ਤਾਂ ਉਸ ਨੂੰ ਸਿਆਣਾ ਹਕੀਮ ਸਮਝ ਲਵੋ। ਇਸੇ ਤਰ੍ਹਾਂ ਦੂਜਿਆਂ ਦੀ ਪੜਚੋਲ ਕਰਨ ਦੀ ਥਾਂ ਜੇ ਮਨੁੱਖ ਆਪਣੇ ਆਪ ਨੂੰ ਪਰਖੇ, ਤਾਂ ਉਸ ਨੂੰ ਅਸਲ ਪਾਰਖੂ ਜਾਣਨਾ ਚਾਹੀਦਾ ਹੈ:

*ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*
*ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥*
*ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥* (ਪੰਨਾ ੧੨੭੯)

**ਅੰਧੇ ਆਗੂ:** ਗੁਰੂ ਜੀ ਨੇ ਉਨ੍ਹਾਂ ਧਾਰਮਿਕ ਆਗੂਆਂ ਨੂੰ ਅੰਨ੍ਹੇ ਕਹਿ ਕੇ ਫਿਟਕਾਰ ਪਾਈ ਹੈ ਜਿਹੜੇ

ਆਪ ਪਰਮਾਤਮਾ ਬਾਰੇ ਕੁਝ ਨਹੀਂ ਜਾਣਦੇ ਪਰ ਦੂਜਿਆਂ ਨੂੰ ਰਾਹ ਦੱਸਦੇ ਫਿਰਦੇ ਹਨ। ਅੰਨ੍ਹੇ ਦੁਆਰਾ ਵਿਖਾਏ ਰਾਹ 'ਤੇ ਅੰਨ੍ਹਾ ਹੀ ਤੁਰਦਾ ਹੈ, ਸੁਜਾਖਾ ਮਨੁੱਖ (ਅੰਨ੍ਹੇ ਦੇ ਆਖੇ) ਕੁਰਾਹੇ ਨਹੀਂ ਪੈਂਦਾ। ਪਰ ਆਤਮਕ ਜੀਵਨ ਵਿਚ ਇਹੋ ਜਿਹੇ ਬੰਦਿਆਂ ਨੂੰ ਅੰਨ੍ਹੇ ਨਹੀਂ ਕਹੀਦਾ ਜਿਨ੍ਹਾਂ ਦੇ ਮੂੰਹ ਉਤੇ ਅੱਖਾਂ ਨਹੀਂ ਹਨ, ਅਸਲ ਵਿਚ ਅੰਨ੍ਹੇ ਉਹੀ ਹਨ ਜੋ ਮਾਲਕ-ਪ੍ਰਭੂ ਤੋਂ ਖੁੰਝੇ ਜਾ ਰਹੇ ਹਨ। ਗੁਰੂ ਜੀ ਨੇ ਹੋਰ ਸਪੱਸ਼ਟ ਕੀਤਾ ਹੈ ਕਿ ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਨੇਤ੍ਰ-ਹੀਣ ਹੋ ਗਿਆ ਉਸ ਨੂੰ ਅਸੀਂ ਅੰਨ੍ਹਾ ਨਹੀਂ ਆਖਦੇ, ਉਹ ਮਨੁੱਖ ਅੰਨ੍ਹਾ ਕਿਹਾ ਜਾਂਦਾ ਹੈ ਜੋ ਰਜ਼ਾ ਨੂੰ ਸਮਝਦਾ ਨਹੀਂ। ਗੁਰ ਫੁਰਮਾਨ ਹਨ:

*- ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥...*
*- ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥...*
*- ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ॥*
*ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥...*
*- ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥* *(ਪੰਨਾ ੯੫੪)*
*- ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥*
*ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥* *(ਪੰਨਾ ੧੪੮)*

**ਕਲਜੁਗ ਦੇ ਲੱਛਣ:** ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਲਜੁਗ ਦੇ ਲੱਛਣਾਂ ਦਾ ਬਿਆਨ ਇਵੇਂ ਕੀਤਾ ਹੈ: ਲੋਕਾਂ ਦੀ ਸੋਚ ਹੀ ਉਲਟੀ ਹੋ ਜਾਂਦੀ ਹੈ- ਕੰਗਾਲ (ਨਾਮ ਬਿਨਾਂ) ਨੂੰ ਪਾਤਸ਼ਾਹ, ਮੂਰਖ ਨੂੰ ਪੰਡਿਤ (ਗਿਆਨੀ) ਅਤੇ ਗਿਆਨਹੀਣ (ਅੰਨ੍ਹੇ) ਨੂੰ ਵਿਦਵਾਨ ਦੀ ਪਦਵੀ ਦਿੱਤੀ ਜਾਂਦੀ ਹੈ। ਸਮਾਜ ਵਿਚ ਝੂਠੇ, ਫ਼ਰੇਬੀ ਤੇ ਸ਼ਰਾਰਤੀ ਲੋਕਾਂ ਦਾ ਬੋਲ-ਬਾਲਾ ਹੁੰਦਾ ਹੈ। ਜਿੱਥੇ ਵੀ ਅਜਿਹੀ ਸਥਿਤੀ ਹੋਵੇ ਸਮਝੋ ਕਿ ਕਲਜੁਗ ਵਰਤ ਗਿਆ ਹੈ, ਪਰ ਗੁਰੂ ਦੀ ਕਿਰਪਾ ਨਾਲ ਹੀ ਇਹ ਸਮਝ ਆਉਂਦੀ ਹੈ:

*ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ॥*
*ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥*
*ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥*
*ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ॥* *(ਪੰਨਾ ੧੨੮੮)*

ਸਾਹਿਤਕ ਪੱਖ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਰਚਨਾ ਕਾਵਿ-ਕਲਾ ਦਾ ਉੱਤਮ ਨਮੂਨਾ ਹੈ। ਇਸ ਵਿਚ ਸਮੁੱਚੇ ਗੁਰਮਤਿ ਸਿਧਾਂਤਾਂ ਨੂੰ ਸੰਖੇਪ ਵਿਚ ਬਿਆਨਿਆ ਗਿਆ ਹੈ। ਸੱਚ ਜਾਣਿਓ! ਜਿਉਂ ਜਿਉਂ ਗੁਰੂ ਜੀ ਦੇ ਸਲੋਕ ਪੜ੍ਹ ਕੇ ਵਿਚਾਰਦੇ ਹਾਂ ਗੁਰੂ ਦੀ ਕਿਰਪਾ ਨਾਲ ਕਈ ਗੁੱਝੇ ਭੇਦ ਖੁੱਲ੍ਹਦੇ ਜਾਂਦੇ ਹਨ। ਤਾਂ ਤੇ ਆਓ! ਆਪਾਂ ਪ੍ਰਣ ਕਰੀਏ ਕਿ ਸਮਾਂ ਕੱਢ ਕੇ ਗੁਰਬਾਣੀ ਪੜ੍ਹਾਂਗੇ, ਵਿਚਾਰਾਂਗੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਪਾਏ ਹੋਏ ਪੂਰਨਿਆਂ 'ਤੇ ਤੁਰਨ ਦਾ ਯਤਨ ਕਰਾਂਗੇ।

*ਪਦ-ਟਿਪਣੀਆਂ ਅਤੇ ਹਵਾਲੇ:*

*੧. ਕਰਤਾਰ ਸਿੰਘ (ਪ੍ਰੋ.) ਸਿੱਖ ਇਤਿਹਾਸ, ਭਾਗ ਪਹਿਲਾ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੬, ਪੰਨਾ ੧੧੨.*

੨. ਸਤਿਬੀਰ ਸਿੰਘ, ਸਾਡਾ ਇਤਿਹਾਸ, ਨਿਊ ਬੁੱਕ ਕੰਪਨੀ, ਜਲੰਧਰ, ੧੯੮੪, ਪੰਨਾ ੧੪੭.
੩. ਉਹੀ.
੪. ਉਹੀ, ਪੰਨਾ ੧੫੦
੫. ਉਹੀ,
੬. ਪ੍ਰੋ. ਜੋਗਿੰਦਰ ਸਿੰਘ, ਗੁਰਮਤਿ ਤੇ ਗੁਰਦਰਸ਼ਨ, ਪ੍ਰੀਤ ਪ੍ਰਕਾਸ਼ਨ, ਨਵੀਂ ਦਿੱਲੀ, ੧੯੭੦, ਪੰਨਾ ੫੩.
੭. ਪ੍ਰਿੰ. ਹਰਿਭਜਨ ਸਿੰਘ, ਗੁਰਮਤਿ ਵਿਆਖਿਆਨ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੫, ਪੰਨਾ ੨੨੦-੨੧.
੮. Gokul Chand Narang, Transformation of Sikhism, Kalyani Publishers New Delhi 1992, p.27. Footnote No.1,
੯. ਸਾਡਾ ਇਤਿਹਾਸ, ਪੰਨਾ ੧੫੨.
੧੦. (ਸੰਪਾਦਕੀ) ਗੁਰਮਤਿ ਪ੍ਰਕਾਸ਼, ਅਪਰੈਲ ੨੦੦੪, ਪੰਨਾ ੭.
੧੧. ਸਿੱਖ ਇਤਿਹਾਸ, ਭਾਗ ਪਹਿਲਾ, ਪੰਨਾ ੧੧੨-੩੬.
੧੨. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, ਪੰਜਾਬ, ੧੯੯੩, ਪੰਨਾ ੩੧੮.
੧੩. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ, ੧੯੭੦, ਪੰਨੇ ੮੪-੮੫.
੧੪. ਭਾਈ ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੯੭, ਪੰਨਾ ੫੪.
੧੫. ਭਾਈ ਵੀਰ ਸਿੰਘ, ਅਸ਼ਟ ਗੁਰ ਚਮਤਕਾਰ, ਭਾਗ ਪਹਿਲਾ, ਮੈਨੇਜਰ ਖਾਲਸਾ ਸਮਾਚਾਰ, ਅੰਮ੍ਰਿਤਸਰ, ੧੯੫੨, ਪੰਨਾ ੨੦.
੧੬. ਡਾ. ਮਹਿੰਦਰ ਕੌਰ, ਦਸ ਗੁਰੂ ਮਹਿਲ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਨਵੀਂ ਦਿੱਲੀ, ੧੯੯੨, ਪੰਨਾ ੫੨.
੧੭. ਸਾਡਾ ਇਤਿਹਾਸ, ਪੰਨਾ ੧੬੦.
੧੮. ਸਿੱਖ ਇਤਿਹਾਸ, ਭਾਗ ਪਹਿਲਾ, ਪੰਨਾ ੧੩੬.

# ਗੁਰੂ ਅਮਰਦਾਸ ਜੀ: ਜੀਵਨ,ਬਾਣੀ ਅਤੇ ਵਿਚਾਰਧਾਰਾ

*-ਸ. ਗੁਰਮੇਲ ਸਿੰਘ*

ਗੁਰੂ ਅਮਰਦਾਸ ਜੀ ਬਾਰੇ, ਗੁਰੂ-ਘਰ ਦੇ ਰਾਗੀ 'ਰਾਇ ਬਲਵੰਡਿ ਤਥਾ ਸਤੈ ਡੂਮਿ' ਨੇ 'ਪਰਬਤੁ ਮੇਰਾਣੁ' ਆਖ ਕੇ ਉਨ੍ਹਾਂ ਦੀ ਮਹਾਨ ਸ਼ਖ਼ਸੀਅਤ ਵੱਲ ਸੰਕੇਤ ਕਰ ਦਿੱਤਾ ਹੈ, ਭਾਵ ਗੁਰੂ ਅਮਰਦਾਸ ਜੀ ਵਿਸ਼ੇ-ਵਿਕਾਰਾਂ ਤੇ ਸੰਸਾਰੀ ਮੋਹ-ਮਾਇਆ ਦੇ 'ਝਖੜਿ' ਵਿਚ ਡੋਲਣ ਵਾਲੇ ਨਹੀਂ, ਉਹ ਮੇਰਾਣ ਪਰਬਤ ਵਾਂਗ ਅਡੋਲ ਹਨ।[੧]

੧. ਜੀਵਨ/ਸ਼ਖ਼ਸ਼ੀਅਤ/ਕਾਰਜ

੧.੧ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦਾ ਜ਼ਿਕਰ ਲੱਗਭਗ ੨੯ ਵਾਰ ਵੱਖੋ-ਵੱਖ ਪ੍ਰਸੰਗਾਂ/ਅਰਥਾਂ ਤੇ ਵਿਆਕਰਣਿਕ (ਅਮਰਦਾਸ/ਸਿ/ਸੁ ਆਦਿ) ਰੂਪਾਂ ਵਿਚ ਹੋਇਆ ਹੈ। ਅਰਥ ਦੀ ਦ੍ਰਿਸ਼ਟੀ ਤੋਂ ਬਾਣੀ ਵਿਚ ਗੁਰੂ ਜੀ ਦਾ ਜ਼ਿਕਰ ਜ਼ਿਆਦਾਤਰ 'ਗੁਰੂ ਸ਼ਖ਼ਸੀਅਤ' ਅਤੇ 'ਗੁਰੂ ਜੋਤਿ' ਦੇ ਰੂਪ ਵਿਚ ਹੋਇਆ ਹੈ। ਲੱਗਭਗ ੪ ਥਾਵਾਂ[੨] ਉੱਤੇ ਆਪ ਜੀ ਦੀ ਸ਼ਖ਼ਸੀਅਤ ਬਾਰੇ ਵਿਸ਼ੇਸ਼ ਜਾਣਕਾਰੀ ਮਿਲਦੀ ਹੈ ਅਤੇ ਇਸ ਤੋਂ ਇਲਾਵਾ ਇਤਿਹਾਸਕ ਸੰਕੇਤ ਵੀ ਮਿਲਦੇ ਹਨ।[੩]

੧.੨ ਭਾਈ ਗੁਰਦਾਸ ਜੀ ਦੀ ਰਚਨਾ (ਵਾਰਾਂ) ਵਿੱਚੋਂ, ਜਿੱਥੇ ਗੁਰਬਾਣੀ ਵਾਂਗ ਗੁਰੂ ਸਾਹਿਬ ਦੀ ਉਚ-ਆਤਮਿਕ ਸ਼ਖ਼ਸੀਅਤ ਦੇ ਦਰਸ਼ਨ ਹੁੰਦੇ ਹਨ, ਉਥੇ ਇਤਿਹਾਸਕ ਦ੍ਰਿਸ਼ਟੀਕੋਣ ਤੋਂ ਗੁਰੂ ਜੀ ਦਾ ਗੋਇੰਦਵਾਲ ਵਸਾਉਣ, ਗੁਰਗੱਦੀ ਪ੍ਰਾਪਤੀ ਲਈ (ਗੁਰੂ ਅੰਗਦ ਸਾਹਿਬ ਦੇ ਪੁੱਤਰ) ਦਾਸੂ ਜੀ ਆਦਿ ਦੇ ਵਿਰੋਧ ਬਾਰੇ ਸੰਕੇਤ ਮਿਲਦੇ ਹਨ[੪] ਅਤੇ ਗੁਰੂ ਅਮਰਦਾਸ ਜੀ ਦੇ ਸਿੱਖਾਂ ਬਾਰੇ (ਨਾਵਾਂ/ਥਾਵਾਂ ਆਦਿ ਦਾ) ਵੀ ਪਤਾ ਲੱਗਦਾ ਹੈ।[੫]

੧.੩ ਗੁਰੂ ਅਮਰਦਾਸ ਜੀ ਦੇ ਨਿਕਟ-ਤਤਕਾਲੀ ਜਾਂ ੧੮ਵੀਂ-੧੯ਵੀਂ ਸਦੀ ਦੇ ਸ੍ਰੋਤਾਂ (ਖ਼ਾਸ ਕਰ ਗੁਰਮੁਖੀ ਸ੍ਰੋਤਾਂ) ਵਿਚ ਗੁਰੂ ਸਾਹਿਬ ਦੇ ਜਨਮ, ਵੰਸ਼, ਜੋਤੀ-ਜੋਤਿ, ਕਾਰਜਾਂ ਆਦਿ ਬਾਬਤ ਥੋੜ੍ਹੀ-ਬਹੁਤੀ ਭਿੰਨ ਜਾਣਕਾਰੀ ਮਿਲਦੀ ਹੈ। ਇਸੇ ਤਰ੍ਹਾਂ ਆਧੁਨਿਕ ਵਿਦਵਾਨਾਂ ਵਿਚ ਵੀ ਰਾਇ ਦੀ ਭਿੰਨਤਾ ਹੈ। ਇਥੇ ਇਕੱਲੇ-ਇਕੱਲੇ 'ਸ੍ਰੋਤ' ਜਾਂ 'ਰਾਇ ਭਿੰਨਤਾ' ਨੂੰ ਵਿਚਾਰਨਾ ਤਾਂ ਸਾਡੀ ਸੀਮਾ (ਸੰਭਵ) ਨਹੀਂ, ਪਰੰਤੂ ਗੁਰਬਾਣੀ/ਭਾਈ ਗੁਰਦਾਸ/ਮੁੱਢਲੇ ਸ੍ਰੋਤਾਂ[੬]/ਆਧੁਨਿਕ ਵਿਦਵਾਨਾਂ[੭] ਆਦਿ ਤੋਂ ਕੁੱਲ ਮਿਲਾ ਕੇ, ਗੁਰੂ ਸਾਹਿਬ ਦੀ ਸ਼ਖ਼ਸੀਅਤ ਜਾਂ ਜੀਵਨ-ਅਵਧੀ ਬਾਰੇ ਜੋ ਜਾਣਕਾਰੀ ਸਪੱਸ਼ਟ ਹੁੰਦੀ ਹੈ, ਉਸ ਨੂੰ (ਅਤਿ ਸੰਖੇਪ ਵਿਚ) ਇੰਞ ਦਰਸਾਇਆ ਜਾ ਸਕਦਾ ਹੈ:

ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ੯ ਜੇਠ, ਨਾਨਕਸ਼ਾਹੀ ੧੧ (੫ ਮਈ, ੧੪੭੯) ਨੂੰ, ਪਿੰਡ ਬਾਸਰਕੇ (ਤਹਿ ਅਤੇ ਜ਼ਿਲ੍ਹਾ ਅੰਮ੍ਰਿਤਸਰ) ਬਾਬਾ ਤੇਜਭਾਨ ਜੀ ਤੇ ਮਾਤਾ ਸੁਲੱਖਣੀ (ਲਕਸ਼ਮੀ) ਜੀ ਦੇ ਘਰ ਹੋਇਆ। ੧੫੦੨ ਈ. ਨੂੰ ਆਪ ਦਾ ਵਿਆਹ ਮਨਸਾ ਦੇਵੀ ਜੀ ਨਾਲ ਹੋਇਆ, ਜਿਨ੍ਹਾਂ ਦੇ ਉਦਰ ਤੋਂ ਦੋ ਬੇਟੀਆਂ ਬੀਬੀ ਦਾਨੀ ਜੀ (ਸੁਪਤਨੀ ਭਾਈ ਰਾਮਾ ਜੀ) ਤੇ ਬੀਬੀ ਭਾਨੀ ਜੀ (ਸੁਪਤਨੀ ਗੁਰੂ ਰਾਮਦਾਸ ਜੀ) ਅਤੇ ਦੋ ਪੁੱਤਰ ਬਾਬਾ ਮੋਹਰੀ ਜੀ ਤੇ ਬਾਬਾ ਮੋਹਨ ਜੀ ਪੈਦਾ ਹੋਏ।

ਸੁੱਚੇ ਇਖ਼ਲਾਕ, ਅਨਿੰਨ ਭਗਤੀ ਅਤੇ ਸੇਵਾ ਆਦਿ ਤੋਂ ਖੁਸ਼ ਹੋ ਕੇ ਜਦ ੩ ਵੈਸਾਖ, ਨਾਨਕਸ਼ਾਹੀ ੮੪ (੧੫੫੨ ਈ.) ਨੂੰ ਗੁਰੂ ਅੰਗਦ ਸਾਹਿਬ ਜੀ ਵੱਲੋਂ, ਆਪ ਜੀ ਨੂੰ ਗੁਰਿਆਈ ਦੀ ਮਹਾਨ ਜ਼ਿੰਮੇਵਾਰੀ/ਸੇਵਾ ਸੌਂਪੀ ਗਈ ਤਾਂ ਆਪ ਨੇ ਸਿੱਖ-ਲਹਿਰ ਦੇ ਵਿਕਾਸ ਲਈ ਅਨੇਕਾਂ ਜ਼ਿਕਰਯੋਗ ਕੰਮ ਕੀਤੇ, ਜਿਨ੍ਹਾਂ ਵਿਚ ਬਾਈ ਮੰਜੀਆਂ ਦੀ ਸਥਾਪਨਾ, ਬਉਲੀ (ਗੋਇੰਦਵਾਲ)

ਸਾਹਿਬ ਦਾ ਨਿਰਮਾਣ, ਸਤੀ ਆਦਿਕ ਪ੍ਰਥਾ ਬੰਦ ਕਰਵਾਉਣਾ, ਸੰਗਤ, ਪੰਗਤ ਸੰਸਥਾਵਾਂ ਨੂੰ ਮਜ਼ਬੂਤ ਕਰਨਾ ਆਦਿ ਸ਼ਾਮਿਲ ਹਨ।

ਗੁਰੂ ਜੀ ਦਾ ਵਿਆਪਕ ਵਿਅਕਤਿੱਤਵ ਅਤਿ ਗੰਭੀਰ, ਦਾਰਸ਼ਨਿਕ ਹੋਣ ਦੇ ਨਾਲ-ਨਾਲ ਪਿਆਰ-ਭਿੰਨਾ, ਨਿਮਰ, ਮਿੱਠਾ ਤੇ ਦਾਨਾ ਸੀ।

## ੨. ਬਾਣੀ

੨.੧ ਬਾਣੀ ਬਿਉਰਾ : ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ੧੮ ਰਾਗਾਂ (ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਸੂਹੀ, ਬਿਲਾਵਲੁ, ਰਾਮਕਲੀ, ਮਾਰੂ, ਭੈਰਉ, ਬਸੰਤੁ, ਸਾਰੰਗ, ਮਲਾਰ ਅਤੇ ਪ੍ਰਭਾਤੀ) ਵਿਚ ਅਤੇ ਕੁਝ ਰਾਗ-ਰਹਿਤ ਹੈ, ਜਿਹੜੀ ਕਿ ਪ੍ਰਮਾਣਿਕ ਰੂਪ ਵਿਚ ਸਾਡੇ ਪਾਸ 'ਗੁਰੂ ਗ੍ਰੰਥ ਸਾਹਿਬ' ਵਿਚ ਸੁਰੱਖਿਅਤ ਹੈ। ਆਪ ਜੀ ਦੀ ਬਾਣੀ ਦੇ ਬਿਉਰਿਆਂ ਵਿਚ ਵਿਦਵਾਨਾਂ ਨੇ ਭਿੰਨ-ਭਿੰਨ ਗਿਣਤੀ ਦਿੱਤੀ ਹੈ,[੮] ਜਿਸ ਦਾ ਕਾਰਨ ਵਿਦਵਾਨਾਂ ਦੁਆਰਾ ਰਚਨਾ-ਗਿਣਤੀ ਕਰਨ ਲਈ ਅਪਣਾਈਆਂ ਗਈਆਂ ਵੱਖ-ਵੱਖ ਵਿਧੀਆਂ ਹਨ। ਡਾ. ਰਤਨ ਸਿੰਘ ਜੱਗੀ ਦੁਆਰਾ ਅਪਣਾਈ ਗਈ ਵਿਧੀ (ਰਾਗ-ਕ੍ਰਮ) ਨਾਲ ਗੁਰੂ ਸਾਹਿਬ ਦੀ ਰਚਨਾ ਦਾ ਸਹੀ ਸਰਵੇਖਣ ਸਾਹਮਣੇ ਆਇਆ ਹੈ, ਫਲਸਰੂਪ ਡਾ. ਰਤਨ ਸਿੰਘ ਜੱਗੀ ਦੁਆਰਾ ਕੀਤੀ ਗਿਣਤੀ ਅਨੁਸਾਰ ਗੁਰੂ ਸਾਹਿਬ ਦੇ ਸ਼ਬਦ/ਸਲੋਕਾਂ ਦੀ ਕੁੱਲ ਗਿਣਤੀ ੮੮੫ ਹੈ, ਜਿਨ੍ਹਾਂ ਵਿਚ ੧੭੨ ਚਉਪਦੇ, ੯੧ ਅਸ਼ਟਪਦੀਆਂ, ੨੪ ਸੋਲਹੇ, ੭੮ ਪਦੇ, ੪ ਅਲਾਹਣੀਆਂ, ੨੦ ਛੰਤ, ੪੧੧ ਸਲੋਕ ਅਤੇ ੮੫ ਪਉੜੀਆਂ ਹਨ। ਸੁਤੰਤਰ ਨਾਵਾਂ ਵਾਲੀਆਂ ਬਾਣੀਆਂ ਦੀ ਗਿਣਤੀ ੮ ਹੈ, ਜਿਨ੍ਹਾਂ ਵਿਚ ਪਟੀ, ਵਾਰ ਗੂਜਰੀ, ਸੂਹੀ, ਰਾਮਕਲੀ, ਮਾਰੂ, ਅਲਾਹਣੀਆਂ, ਅਨੰਦੁ, ਸਤ ਵਾਰ (ਵਾਰ ਸਤ) ਆਦਿ ਸ਼ਾਮਲ ਹਨ।[੯]

੨.੨ ਬਾਣੀ ਵਰਗੀਕਰਨ : ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਵਰਗੀਕਰਨ ਕਈ ਆਧਾਰਾਂ/ਵਿਧੀਆਂ ਦੁਆਰਾ ਕੀਤਾ ਜਾ ਸਕਦਾ ਹੈ, ਜਿਵੇਂ:

੨.੨.੧ ਰਾਗਬਧ ਬਾਣੀ (ਅਠਾਰਾਂ ਰਾਗਾਂ ਵਿਚਲੀ) ਅਤੇ ਰਾਗ-ਰਹਿਤ ਬਾਣੀ (ਭਗਤ ਕਬੀਰ ਜੀ, ਬਾਬਾ ਫਰੀਦ ਜੀ ਦੇ ਸਲੋਕਾਂ ਵਿਚਲੀ ਜਾਂ ਸਲੋਕ ਵਾਰਾਂ ਤੇ ਵਧੀਕ ਵਾਲੀ)

੨.੨.੨ ਲੰਮੇਰੀਆਂ ਬਾਣੀਆਂ (ਜਿਵੇਂ ਅਨੰਦੁ, ਪਟੀ ਜਾਂ ਚਾਰੇ ਵਾਰਾਂ), ਛੋਟੇ ਅਕਾਰ ਵਾਲੀਆਂ (ਜਿਵੇਂ ਅਲਾਹਣੀਆਂ, ਸਤ ਵਾਰ) ਅਤੇ ਫੁਟਕਲ (ਸ਼ਬਦ, ਸਲੋਕ, ਪਦੇ ਆਦਿ)

੨.੨.੩ ਵਰਣਾਤਮਿਕ (ਜਿਵੇਂ ਪਟੀ), ਕਾਲਮਾਨ (ਜਿਵੇਂ ਸਤ ਵਾਰ) ਆਦਿ ਆਧਾਰਿਤ।

੨.੨.੪ ਵਿਸ਼ੇ ਪੱਖ ਤੋਂ (ਜਿਵੇਂ 'ਅਨੰਦੁ', ਉੱਚ-ਆਤਮਿਕ ਅਵਸਥਾ ਵਾਲੀ ਹੈ ਜਦ ਕਿ 'ਵਾਰ-ਕਾਵਿ', ਸਮਾਜਿਕ-ਪ੍ਰਕ੍ਰਿਤੀ ਦੇ ਜ਼ਿਆਦਾ ਨੇੜੇ ਹੈ) ਦਾਰਸ਼ਨਿਕ, ਧਾਰਮਿਕ, ਸਮਾਜਿਕ ਆਦਿ।

## ੩. ਵਿਚਾਰਧਾਰਾ

੩.੧ ਸਿਧਾਂਤਕ ਪੱਖ : ਸਮੁੱਚੀ 'ਗੁਰਮਤਿ-ਧਾਰਾ' ਦੀ ਪ੍ਰਕ੍ਰਿਤੀ ਕੀ ਹੈ?[੧੦] ਇਹ ਇਕ ਜਟਿਲ ਸਵਾਲ ਹੈ, ਕਿਉਂਕਿ 'ਗੁਰਮਤਿ-ਧਾਰਾ' (ਜਿਸ ਦਾ ਕੇਂਦਰ ਗੁਰਬਾਣੀ ਹੈ) ਨੇ ਕੇਵਲ ਅਧਿਆਤਮਕ ਪ੍ਰਸੰਗਾਂ ਦੀ ਗੱਲ ਹੀ ਨਹੀਂ ਕੀਤੀ, ਬਲਕਿ ਜੀਵਨ-ਪ੍ਰਕ੍ਰਿਤੀ ਦੇ 'ਸਮੁੱਚ' ਨੂੰ ਸ਼ਾਮਲ ਕੀਤਾ ਹੈ। 'ਸਮੁੱਚ' ਨੂੰ ਸਾਹਮਣੇ ਰੱਖ ਕੇ ਜੀਵਨ ਦੀਆਂ ਬੁਨਿਆਦੀ ਕੀਮਤਾਂ ਤੇ ਧਰਾਤਲਾਂ ਨੂੰ ਗੁਰਬਾਣੀ ਨੇ 'ਨਾਮ', 'ਹੁਕਮ' ਆਦਿ ਦੇ ਦ੍ਰਿਸ਼ਟੀਕੋਣ ਤੋਂ ਵਿਖਿਆਇਆ ਹੈ।

ਗੁਰਮਤਿ-ਧਾਰਾ ਦੀ ਇਸੇ (ਸਿਧਾਂਤਕ) ਲੜੀ ਵਿਚ ਹੀ ਗੁਰੂ ਅਮਰਦਾਸ ਜੀ ਨੇ ਵੀ ਉਨ੍ਹਾਂ ਬੁਨਿਆਦੀ ਮਸਲਿਆਂ ਨੂੰ ਛੋਹਿਆ ਹੈ, ਜਿਸ ਦੀ ਗੱਲ ਸਮੁੱਚੀ ਗੁਰਮਤਿ ਧਾਰਾ ਨੇ ਕੀਤੀ ਹੈ, ਇਹ

'ਮਸਲਾ' ਜਿੱਥੇ ਉਨ੍ਹਾਂ ਨੂੰ ਵਿਰਾਸਤ (ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਜੀ ਦੀ ਬਾਣੀ ਦੇ ਰੂਪ) ਵਿਚ ਮਿਲਦਾ ਹੈ, ਉਥੇ ਇਨ੍ਹਾਂ ਦਾ ਉਲੇਖ ਗੁਰੂ ਸਾਹਿਬ ਦੇ ਆਪਣੇ ਨਿਜਤਵ ਦੇ ਮੌਲਿਕ ਅਨੁਭਵ 'ਤੇ ਆਧਾਰਿਤ ਹੈ, ਕਿਸੇ ਹੋਰ ਪੂਰਵਰਤੀ ਪ੍ਰਣਾਲੀ ਜਾਂ ਚਿੰਤਨ ਦਾ ਅਨੁਕਰਣ ਜਾਂ ਰੂਪਾਂਤਰਣ ਨਹੀਂ।[੧੧] ਇਸ ਵਿਲੱਖਣ ਮੌਲਿਕ ਅਨੁਭਵ ਦਾ ਪ੍ਰਗਟਾਅ ਗੁਰੂ ਸਾਹਿਬ ਕਾਵਿ-ਮਾਧਿਅਮ ਰਾਹੀਂ ਸਮਕਾਲੀ ਜਾਂ ਰੂੜ੍ਹ ਹੋ ਚੁੱਕੀਆਂ ਧਾਰਾਵਾਂ ਦੇ ਮੁਹਾਵਰੇ ਰਾਹੀਂ ਕਰਦੇ ਹਨ, ਇਹ ਮੁਹਾਵਰਾ ਕੇਵਲ ਸਮਕਾਲੀ ਹੀ ਨਹੀਂ ਬਲਕਿ ਸਦੀਆਂ ਤੋਂ 'ਲੋਕ-ਮਾਨਸ' ਵਿਚ ਇਸ ਦੀ ਥਾਂ ਹੈ।

ਮਨੁੱਖੀ ਚਿੰਤਨ ਦੇ ਸਾਹਮਣੇ ਬੇਅੰਤ 'ਮਸਲਿਆਂ' ਵਿੱਚੋਂ ਤਿੰਨ ਬੁਨਿਆਦੀ ਮਸਲੇ (ਜਾਂ ਸੌਖੇ ਰੂਪ ਵਿਚ ਕਹੋ ਸਵਾਲ) ਹਨ, ਜਿਨ੍ਹਾਂ ਨੂੰ ਦਰਸ਼ਨ (philosophy) ਪ੍ਰਾਭੌਤਿਕ (Metaphysics) ਸਿਰਲੇਖ ਹੇਠ ਵਿਚਾਰਦਾ ਹੈ:

੩.੧.੧ ਪਰਮਸਤਿ (ultimate reality)

੩.੧.੨ ਸ੍ਰਿਸ਼ਟੀ (Creation)

੩.੧.੩ ਜੀਵਨ (life)

ਇਨ੍ਹਾਂ ਬੁਨਿਆਦੀ ਮਸਲਿਆਂ ਨੂੰ ਗੁਰੂ ਸਾਹਿਬ ਨੇ ਆਪਣੇ ਮੌਲਿਕ ਅਨੁਭਵ ਦੁਆਰਾ ਗੁਰਬਾਣੀ ਰਾਹੀਂ ਪ੍ਰਗਟ ਕੀਤਾ ਹੈ, ਪਰ ਇਹ ਪ੍ਰਸੰਗ ਬਾਣੀ ਵਿਚ ਕਿਸੇ ਤਾਰਕਿਕ ਤਰਤੀਬ ਵਿਚ ਨਹੀਂ ਆਏ, ਸਗੋਂ ਇਹ ਸਹਿਜ ਸੁਭਾ ਹੀ ਵੱਖੋ-ਵੱਖ ਪ੍ਰਸੰਗਾਂ ਵਿਚ ਉਪਲਬਧ ਹੁੰਦੇ ਹਨ। ਇਥੇ ਇਨ੍ਹਾਂ ਪ੍ਰਸੰਗਾਂ ਨੂੰ ਇਕ ਤਾਰਕਿਕ ਤਰਤੀਬ ਵਿਚ ਵਿਉਂਤ ਕੇ ਸੰਖੇਪ ਵਿਸ਼ਲੇਸ਼ਣ ਕੀਤਾ ਜਾਂਦਾ ਹੈ:

### ੩.੧.੧ ਪਰਮ ਸਤਿ

ਅੰਤਿਮ ਸਤਿ ਕੀ ਹੈ? ਜਾਂ ਕੋਈ ਹੈ ਵੀ? ਮਨੁੱਖੀ ਚਿੰਤਨ ਦਾ ਸਭ ਤੋਂ ਮੁਢਲਾ ਸਵਾਲ ਹੈ। ਦੁਨੀਆਂ ਦੀਆਂ ਧਾਰਮਿਕ ਪਰੰਪਰਾਵਾਂ ਆਪੋ-ਆਪਣੇ ਸਮਾਜਿਕ-ਭੂਗੋਲਿਕ, ਲੋਕ-ਯਾਨਿਕ ਆਧਾਰਾਂ ਉੱਪਰ ਅੰਤਿਮ ਸਤਿ ਲਈ ਰੱਬ, ਯਾਹੋਵਾ, ਰਾਮ, ਵਾਹਿਗੁਰੂ ਆਦਿ ਨਾਂ ਦਿੰਦੀਆਂ ਹਨ। ਕਈ ਦਾਰਸ਼ਨਿਕ, ਧਾਰਮਿਕ-ਪ੍ਰਣਾਲੀਆਂ (ਬੁੱਧ, ਜੈਨ ਆਦਿ) ਨੇ ਅਜਿਹੀ ਹੋਂਦ ਤੋਂ ਸਪੱਸ਼ਟ ਇਨਕਾਰ ਵੀ ਕੀਤਾ ਹੈ। ਗੁਰਮਤਿ ਦਰਸ਼ਨ ਦੀ ਸਮੁੱਚੀ ਉਸਾਰੀ, ਪਰਮ ਸਤਾ ਦੀ ਹੋਂਦ ਪ੍ਰਤੀ ਅਤਿ ਦਰਜੇ ਦੀ ਨਿਸ਼ਠਾ ਤੋਂ ਸਥਾਪਿਤ ਹੋਏ ਭਾਵਾਤਮਕ 'ਸੰਬੰਧਾਂ' ਅਤੇ ਚਿੰਤਨ ਦੇ ਗਹਿਰ-ਗੰਭੀਰ 'ਪ੍ਰਬੰਧਾਂ' ਵਿੱਚੋਂ ਸਥਾਪਿਤ ਹੋਈ ਹੈ। ਦੂਜੇ ਸ਼ਬਦਾਂ ਵਿਚ ਗੁਰਮਤਿ ਦਾ ਪਰਮ ਸਤਿ ਜਿੱਥੇ ਭਾਵਾਤਮਕ ਸੰਬੰਧਾਂ ਵਿਚ ਦਿਆਲੂ, ਮਿਹਰਵਾਨ, ਮਾਤਾ-ਪਿਤਾ ਆਦਿ ਹੈ, ਉਥੇ ਪ੍ਰਾਭੌਤਿਕ ਪੱਖ ਤੋਂ ਅਗਮ-ਅਗੋਚਰ, ਅਟੱਲ, ਡੂੰਘਾ ਤੇ ਹਰ ਪੱਖੋਂ ਬੇਅੰਤ ਹੈ। ਸਮੁੱਚਾ ਵਿਸਤਾਰ ਉਸ 'ਇਕ' ਦਾ ਹੀ ਪ੍ਰਗਟਾਵਾ ਹੈ ਅਤੇ 'ਸਦੀਵਤਾ' ਦਾ ਗੁਣ ਕੇਵਲ ਉਸੇ ਦਾ ਹੈ। ਭਾਵਾਤਮਕ ਸੰਬੰਧਾਂ ਵਿਚਲਾ ਪਰਮ ਸਤਿ, ਜਦ ਲੋਕਾਈ ਦੇ ਅੰਗ-ਸੰਗ ਅਤੇ ਪ੍ਰਗਟਾਵੇ ਰੂਪ ਵਿਚ ਪ੍ਰਤੱਖ ਹੈ ਤਾਂ ਧਰਮ ਦੀ ਤਕਨੀਕੀ ਬੋਲੀ ਵਿਚ ਉਹ 'ਸਰਗੁਣ' ਹੈ, ਇਸ ਤੋਂ ਉਲਟ, ਜਦ ਅਗਮ-ਅਗੋਚਰ 'ਸਦੀਵਤਾ' ਬੇਅੰਤ-ਬੇਅੰਤ 'ਸਮੇਂ' ਤੋਂ ਪਰ੍ਹੇ ਤੋਂ ਪਰ੍ਹੇ, ਮਨੁੱਖੀ ਸੋਚ ਤੋਂ ਲਾਂਭੇ ਹੈ ਤਾਂ 'ਨਿਰਗੁਣ' ਹੈ। ਇਸ ਤਰ੍ਹਾਂ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ 'ਪਰਮ ਸਤਿ' ਦਾ ਚਾਰ-ਪ੍ਰਕਾਰੀ ਸਰੂਪ ਨਿਸ਼ਚਿਤ ਹੁੰਦਾ ਹੈ।

(ੳ) ਨਿਰਗੁਣ, (ਅ) ਸਰਗੁਣ (ੲ) ਇਕ (Oneness, The One), (ਸ) ਸਦੀਵੀ

ਭਾਵੇਂ 'ਇਕ' ਅਤੇ 'ਸਦੀਵੀ' ਉਸ ਦੀ ਹੋਂਦ ਦੇ 'ਲੱਛਣ' ਹੈ, ਪਰ ਵਿਆਪਕ ਅਰਥਾਂ ਵਿਚ ਇਹ 'ਸਰੂਪ' (Nature) ਵਜੋਂ ਹੀ ਸਾਹਮਣੇ ਆਉਂਦੇ ਹਨ। ਗੁਰੂ ਸਾਹਿਬ ਦੀ ਬਾਣੀ ਵਿਚ ਇਸ ਗੱਲ ਦਾ ਵਾਰ-ਵਾਰ ਉਲੇਖ ਮਿਲਦਾ ਹੈ।

(ੳ) ਨਿਰਗੁਣ ਦਾ ਸ਼ਾਬਦਿਕ ਅਰਥ ਹੈ, 'ਗੁਣ-ਰਹਿਤ' ਜਾਂ 'ਬਿਨਾਂ ਗੁਣਾਂ ਦੇ', ਪਰ

ਤਕਨੀਕੀ ਭਾਵ ਵਿਚ ਇਸ ਦਾ ਅਰਥ ਹੈ 'ਗੁਣ-ਅਤੀਤ' ਜਾਂ 'ਗੁਣਾਂ ਤੋਂ ਬਾਹਰਾ'। ਰਚਨਾ ਕਰਨ ਤੋਂ ਪਹਿਲਾਂ ਅਕਾਰ-ਰਹਿਤ, 'ਨਿਰੰਕਾਰ' ਜਦੋਂ ਇਕੱਲਾ 'ਇਕ' ਸੀ ਤਾਂ ਨਿਰਗੁਣ ਵੀ ਸੀ:

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥*
*ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥*
*ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥*
*ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥* *(ਪੰਨਾ ੫੦੯)*

'ਗੁਪਤੁ' ਤੋਂ 'ਪਰਗਟੁ' ਜਾਂ ਜਦੋਂ ਉਹ 'ਨਿਰਗੁਣ' ਤੋਂ 'ਸਰਗੁਣ' ਹੋਇਆ ਤਾਂ ਉਸ ਦਾ ਵਾਸਤਵਿਕ ਸਰੂਪ (ਨਿਰਗੁਣ) ਪਰਿਵਰਤਿਤ ਨਹੀਂ ਹੁੰਦਾ, ਬਲਕਿ 'ਜੋਤਿ' ਰੂਪ ਹੋ ਕੇ ਉਹ ਹਰ ਥਾਂ ਵੱਸਣ ਲੱਗ ਜਾਂਦਾ ਹੈ:

*- ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ॥* *(ਪੰਨਾ ੧੨੦)*
*- ਸਬਦੁ ਦੀਪਕੁ ਵਰਤੈ ਤਿਹੁ ਲੋਇ॥* *(ਪੰਨਾ ੬੬੪)*

(ਅ) ਸਰਗੁਣ ਦਾ ਭਾਵ ਹੈ, 'ਸਭ ਗੁਣ ਸੰਪੰਨ'। 'ਨਿਰਗੁਣ' ਜਦੋਂ 'ਸਰਗੁਣ' ਸਰੂਪ ਵਿਚ ਦ੍ਰਿਸ਼ਟਮਾਨ ਹੁੰਦਾ ਹੈ ਤਾਂ ਇਸ ਵਰਤਾਰੇ ਦੀ ਵਿਧੀ 'ਹੁਕਮ' ਹੈ, ਜਾਂ ਦੂਜੇ ਸ਼ਬਦਾਂ ਵਿਚ ਨਿਰਗੁਣ ਆਪਣੇ ਕਿਸੇ ਅਗੰਮੀ 'ਹੁਕਮ' ਕਰਕੇ ਬੇਅੰਤ ਪਸਾਰਿਆਂ ਵਿਚ ਆ 'ਪਰਗਟ' ਹੁੰਦਾ ਹੈ:

*- ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ॥* *(ਪੰਨਾ ੯੪੯)*
*- ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ॥* *(ਪੰਨਾ ੩੭)*

ਜਦੋਂ ਸਰਗੁਣ ਸਰੂਪ ਵਿਚ 'ਪਰਮਸਤਿ' ਜੀਵਾਂ ਦੀਆਂ ਭਾਵਨਾਵਾਂ ਵਿਚ ਨਿਰੂਪਤ ਹੁੰਦਾ ਹੈ ਤਾਂ ਇਥੇ ਉਹ ਬਖਸ਼ਿਸ਼ਾਂ ਕਰਨ ਵਾਲਾ ਰਹੀਮ, ਮਿਹਰਵਾਨ ਆਦਿ 'ਸਰੂਪ' ਵਜੋਂ ਸਾਹਮਣੇ ਆਉਂਦਾ ਹੈ:

*ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ॥* *(ਪੰਨਾ ੯੫੧)*

(ੲ) ਜਦੋਂ ਪਰਮਸੱਤਾ ਨੂੰ 'ਇਕ' ਕਿਹਾ ਜਾਂਦਾ ਹੈ ਤਾਂ ਇਸ ਦਾ ਭਾਵ ਹੈ ਕਿ ਜੋ ਕੁਝ ਵੀ ਦਿੱਸਦਾ/ਅਣਦਿੱਸਦਾ ਹੈ, ਇਹ ਸਭ ਇਕ ਦਾ ਹੀ ਪ੍ਰਗਟ ਰੂਪ ਹੈ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ 'ਨਿਰਗੁਣ' ਤੇ 'ਸਰਗੁਣ' ਦੀ ਦ੍ਵੈਤ ਨਹੀਂ ਹੈ, ਰਚਨਾ ਦੀ ਹੋਂਦ ਤੋਂ ਪਹਿਲਾਂ ਵਾਲਾ 'ਨਿਰਗੁਣ' ਹੀ ਆਪਣਾ 'ਵੇਸ' ਬਦਲ ਕੇ 'ਸਰਗੁਣ' ਹੋਇਆ ਹੈ। ਇਥੇ 'ਦੂਜੇ ਭਾਵ' ਜਾਂ 'ਦੂਜੀ' ਦੀ ਹੋਂਦ ਨਹੀਂ। ਗੁਰੂ ਅਮਰਦਾਸ ਜੀ ਨੇ ਸਮਾਜ ਅਤੇ ਪ੍ਰਕ੍ਰਿਤੀ ਲੈ ਕੇ 'ਪਰਮਸਤਿ' ਦੇ 'ਇਕਤਵੀ' ਸਰੂਪ ਨੂੰ ਇਸ ਤਰ੍ਹਾਂ ਦਰਸਾਇਆ ਹੈ:

*ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ॥*
*ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ॥* *(ਪੰਨਾ ੨੭੬)*

(ਸ) ਜੋ ਪੈਦਾ ਹੋਇਆ ਹੈ ਇਸ ਨੇ ਬਿਨਸ ਜਾਣਾ ਹੈ, ਪਰ 'ਸਦੀਵਤਾ' ਉਸ ਇਕ ਦੀ ਹੀ ਬਣੀ ਰਹਿਣੀ ਹੈ, ਦੂਜੇ ਸ਼ਬਦਾਂ ਵਿਚ 'ਨਿਰਗੁਣ' ਨੇ ਜੋ 'ਸਰਗੁਣ' ਪਸਾਰਾ ਕੀਤਾ ਹੈ, ਇਹ 'ਥੋੜ੍ਹ-ਚਿਰਾ' ਹੈ, ਸਦੀਵੀ ਰੂਪ ਵਿਚ ਉਸ ਦੀ ਹਸਤੀ ਕਾਇਮ ਰਹਿਣੀ ਹੈ। ਗੁਰੂ ਜੀ ਨੇ ਬਾਣੀ ਵਿਚ 'ਪਰਮਸੱਤਾ' ਦੀ ਸਦੀਵਤਾ ਨੂੰ ਸੰਕੇਤ ਕਰਦੇ ਕਈ ਸ਼ਬਦ 'ਸਦਾ', 'ਸਚੁ', 'ਅਮਰ', 'ਜੁਗ ਜੁਗ', 'ਅਕਾਲ', 'ਅਚੁਤ' ਆਦਿ ਵਰਤੇ ਹਨ:

*ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਇ॥* *(ਪੰਨਾ ੫੮੩)*

**੩.੧.੨ ਸ੍ਰਿਸ਼ਟੀ :** ਜੋ ਪੈਦਾ ਕੀਤੀ ਗਈ ਹੈ, ਸਿਰਜੀ ਗਈ ਹੈ, ਉਹ ਸ੍ਰਿਸ਼ਟੀ ਹੈ। ਗੁਰਮਤਿ

ਅਨੁਸਾਰ 'ਅਕਾਲ' ਦੀ 'ਕਾਲਗਤ' ਸਥਿਤੀ 'ਨਿਰਗੁਣ' ਦਾ 'ਸਰਗੁਣ' ਸਰੂਪ, 'ਗੁਪਤ' ਦਾ 'ਪ੍ਰਗਟ' ਹੋਣਾ, ਇਹ ਸ੍ਰਿਸ਼ਟੀ ਹੈ। ਰਚਨਾ ਬਾਰੇ ਦਾਰਸ਼ਨਿਕ ਪੱਧਰ 'ਤੇ ਉਠਾਏ ਜਾਂਦੇ ਲੱਗਭਗ ਹਰੇਕ ਮੁੱਢਲੇ ਸਵਾਲ ਦਾ ਜਵਾਬ, ਆਪਣੀ ਤਰ੍ਹਾਂ ਨਾਲ ਗੁਰੂ ਅਮਰਦਾਸ ਜੀ ਦੀ ਬਾਣੀ ਵਿੱਚੋਂ ਮਿਲ ਜਾਂਦਾ ਹੈ। ਰਚਨਾ ਬਾਬਤ ਆਮ ਸਵਾਲ ਇਸ ਦੇ ਰਚਨ ਸਮੇਂ, ਕ੍ਰਿਆਵਾਂ, ਇਸ ਦੇ ਸਰੂਪ, ਵਿਧੀ (ਰਚਨਾ ਪ੍ਰਕ੍ਰਿਆ), ਸੀਮਾ ਆਦਿ ਹਨ। ਭਾਰਤੀ ਪਰੰਪਰਾ ਵਿਚ ਰਚਨਾ ਦੇ ਉਲੇਖ ਨਾਲ 'ਮਾਇਆ', 'ਯੁਗ' ਆਦਿ ਸੰਕਲਪਾਂ ਦੀ ਚਰਚਾ ਵੀ ਕੀਤੀ ਜਾਂਦੀ ਹੈ। ਗੁਰੂ ਅਮਰਦਾਸ ਜੀ ਨੇ ਇਨ੍ਹਾਂ ਸੰਕਲਪਾਂ (ਖ਼ਾਸ ਕਰ 'ਮਾਇਆ') ਨੂੰ ਵੀ ਪੁਰਾਤਨ ਮੁਹਾਵਰੇ ਤੇ ਸ਼ਬਦਾਵਲੀ ਰਾਹੀਂ ਨਵੇਂ (ਗੁਰਮਤਿ) ਦ੍ਰਿਸ਼ਟੀਕੋਣ ਤੋਂ ਵਿਆਖਿਆਇਆ ਹੈ।

ਗੁਰੂ ਸਾਹਿਬ ਅਨੁਸਾਰ ਇਹ ਰਚਨਾ ਅਨਾਦੀ ਨਹੀਂ, ਨਾਦੀ ਹੈ, ਭਾਵ ਰਚੀ ਗਈ ਹੈ ਅਤੇ ਇਸ ਦੀ ਰਚਨਾ ਪ੍ਰਕ੍ਰਿਆ (ਵਿਧੀ) ਅਗੰਮੀ 'ਹੁਕਮ' ਦੀ ਖੇਡ ਹੈ:

- *ਨਿਰੰਕਾਰਿ ਆਕਾਰੁ ਉਪਾਇਆ॥* *(ਪੰਨਾ ੧੦੬੬)*
- *ਹੁਕਮੇ ਹੀ ਸਭੁ ਜਗਤੁ ਉਪਾਇਆ॥* *(ਪੰਨਾ ੧੦੫੫)*

'ਰਚਨਾ' ਰਚਣ ਤੋਂ ਆਦਿ 'ਸਮਾਂ' ਨਿਰੋਲ 'ਸੁੰਨ' ਜਾਂ 'ਚੁੱਪ' ਦਾ 'ਸਮਾਂ' ਹੈ। ਇਸ ਧੁੰਧੂਕਾਰੇ ਦੇ 'ਸਮੇਂ' (ਜਦੋਂ ਸਮਾਂ ਨਹੀਂ ਸੀ), ਉਹ ਕੇਵਲ ਆਪ ਹੀ ਆਪ ਸੀ, ਉਸ 'ਸਮੇਂ' ਦਾ ਬਿਆਨ ਕਰ ਸਕਣਾ ਮਨੁੱਖੀ-ਚੇਤਨਾ ਦੇ ਵੱਸ ਨਹੀਂ। ਇਸ 'ਵਕਤ', ਜੋ ਉਸ ਨੂੰ 'ਭਾਅ' ਰਿਹਾ ਸੀ, ਬਸ ਉਹੀ ਸੀ:

*ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ॥* *(ਪੰਨਾ ੫੦੯)*

'ਸੁੰਨ-ਸਰੂਪ' ਵਿਚ ਜਦੋਂ 'ਹੁਕਮ' ਦੀ ਖੇਡ ਵਾਪਰਦੀ ਹੈ ਤਾਂ ਉਹ ਜੀਵਨ/ਅਕਾਰਾਂ ਦੇ ਲੱਖਾਂ ਦਰਿਆ ਹੋ ਕੇ 'ਵਗ' ਪੈਂਦਾ ਹੈ, ਇਸ ਅਸਗਾਹ ਪ੍ਰਵਾਹ ਦੀ 'ਗਣਤ' ਗਿਣਨ ਵਿਚ ਨਹੀਂ ਆਉਂਦੀ:

*ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ॥*
*ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ॥* *(ਪੰਨਾ ੭੮੬)*

ਰਚਨਾ ਵਿਚ ਆ ਕੇ (ਜਾਂ ਰਚਨਾ-ਰੂਪ ਹੋ ਕੇ) ਉਸ ਦੇ ਵਾਸਤਵਿਕ ਸਰੂਪ ਵਿਚ ਅੰਤਰ ਨਹੀਂ ਆਇਆ:

*ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥* *(ਪੰਨਾ ੯੫੫)*

ਜਗਤ-ਪ੍ਰਪੰਚ ਦੀ ਪ੍ਰਕ੍ਰਿਤੀ ਨਾਲ ਜੁੜਿਆ ਅਹਿਮ ਸਵਾਲ ਇਸ ਪਸਾਰੇ ਦੇ ਸਰੂਪ (Nature) ਬਾਰੇ ਹੈ। ਕੀ ਇਹ ਰਚਨਾ, ਝੂਠ, ਧੋਖਾ ਜਾਂ ਮਾਇਆ ਹੈ? ਜਾਂ ਇਸ ਦੀ ਕੋਈ ਵਾਸਤਵਿਕ ਹੋਂਦ ਹੈ? ਭਾਰਤੀ-ਪਰੰਪਰਾ (ਸ਼ੰਕਰ ਦੇ ਅਦ੍ਵੈਤਵਾਦ) ਨੇ ਇਸ ਪਸਾਰੇ ਨੂੰ 'ਮਾਇਆ' ਕਿਹਾ ਹੈ, ਜਿਸ ਦਾ ਭਾਵ ਕਿ ਇਸ ਸ੍ਰਿਸ਼ਟੀ ਦੀ ਅਸਲ ਵਿਚ ਕੋਈ 'ਹੋਂਦ' ਨਹੀਂ, ਇਹ 'ਧੋਖਾ' ਜਾਂ 'ਭਰਮ' ਹੈ, ਪਰੰਤੂ ਗੁਰੂ ਅਮਰਦਾਸ ਜੀ ਨੇ 'ਮਾਇਆ' ਜਗਤ-ਪ੍ਰਪੰਚ ਦੇ ਸੰਦਰਭ ਵਿਚ ਨਹੀਂ ਲਈ। ਗੁਰੂ ਜੀ ਅਨੁਸਾਰ ਜਗਤ ਮਾਇਆ ਨਹੀਂ, ਸਗੋਂ ਇਸ ਜਗਤ-ਪ੍ਰਪੰਚ ਦਾ ਉਹ 'ਮੋਹ' ਹੈ, ਜਿਹੜਾ 'ਜੀਵ' ਨੂੰ ਆਪਣੇ 'ਅਸਲੇ' ਤੋਂ ਵਿਛੋੜ ਦਿੰਦਾ ਹੈ, ਇਸ ਤਰ੍ਹਾਂ ਮਾਇਆ, 'ਜੀਵ' ਅਤੇ 'ਅਸਲੇ' ਦੇ ਵਿਛੋੜੇ ਦਾ ਇਕ 'ਕਾਰਨ' ਹੈ:

*ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥* *(ਪੰਨਾ ੯੨੧)*

ਇਸੇ ਤਰ੍ਹਾਂ ਜਗਤ-ਪਸਾਰਾ ਮਾਇਆ ਨਹੀਂ, ਬਲਕਿ ਤਿੰਨ-ਗੁਣਾਂ ਵਿਚ ਵਿਚਰਨ ਵਾਲੇ ਜੀਵ ਦੀ 'ਬਿਰਤੀ' (ਦ੍ਰਿਸ਼ਟੀਕੋਣ) ਮਾਇਆ ਹੈ।[੧੨] ਜਗਤ ਪਸਾਰੇ ਦੀ ਤਾਂ ਵਾਸਤਵਿਕ 'ਹੋਂਦ'

ਹੈ:

*ਸੋ ਪ੍ਰਭੁ ਸਾਚਾ ਸਦ ਹੀ ਸਾਚਾ ਸਾਚਾ ਸਭੁ ਆਕਾਰਾ॥* (ਪੰਨਾ ੧੧੩੧)

ਪਰੰਤੂ ਜਗਤ ਵਿਵਹਾਰਿਕ ਅਰਥਾਂ ਵਿਚ ਹੀ 'ਸਾਚਾ' ਹੈ। 'ਮਾਲੀ' ਅਕਾਲ ਪੁਰਖ ਦੀ ਇਹ ਭਾਂਤ-ਸੁਭਾਂਤੀ ਵਾੜੀ[੧੩] ਸਦੀਵੀ ਨਹੀਂ, ਇਕ-ਨਾ-ਇਕ ਦਿਨ ਇਹ ਜਗਤ-ਰੂਪ 'ਵਾੜੀ' 'ਉਜੜ' ਜਾਣੀ ਹੈ।

ਅਸਲ ਵਿਚ ਇਸ ਬੇਅੰਤ ਕੌਤਕਾਂ ਵਾਲੇ ਅਸਗਾਹ ਪਸਾਰੇ ਦੀ (ਹਰੇਕ ਪੱਖ ਤੋਂ) ਕੀਮਤ, ਮਨੁੱਖ, ਸੀਮਤ ਸੋਝੀ ਹੋਣ ਕਰਕੇ, ਜਾਣ/ਪਾ ਨਹੀਂ ਸਕਦਾ। ਇਸ ਦੀ ਅਸਲ 'ਹਕੀਕਤ' ਤਾਂ ਉਹੀ ਜਾਣਦਾ ਹੈ, ਜੋ ਇਸ 'ਕਿਰਤ' ਦਾ ਕਾਰਨ ਹੈ:

*ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ॥* (ਪੰਨਾ ੭੮੭)

**੩.੧.੩ ਜੀਵਨ (Life)** : ਬ੍ਰਹਿਮੰਡ ਵਿਚ ਨਿੱਕੀ ਜਿਹੀ ਥਾਂ ਇਸ ਧਰਤੀ ਉੱਪਰ 'ਜੀਵਨ' ਦਾ ਆਗਮਨ ਇਕ ਬੜਾ ਅਚੰਭੇ ਭਰਿਆ 'ਕ੍ਰਿਸ਼ਮਾ' ਹੈ। ਪਰਮਸੱਤਾ ਤੇ ਬੇਅੰਤ ਭੌਤਿਕ ਪਸਾਰੇ ਤੋਂ ਬਾਅਦ ਮਨੁੱਖੀ ਚੇਤਨਾ ਤੇ ਚਿੰਤਨ ਸਾਹਮਣੇ 'ਜੀਵਨ' ਹੀ ਇਕ ਰਹੱਸਮਈ ਬੁਝਾਰਤ ਹੈ। ਜਗਤ ਦੇ ਪਸਾਰੇ ਨੂੰ ਸਮਝਣ ਹਿਤ ਮਨੁੱਖ ਨੇ ਇਸ ਨੂੰ ਟੁਕੜਿਆਂ ਵਿਚ ਵੰਡਿਆ ਹੈ। ਇਸੇ ਤਰ੍ਹਾਂ 'ਜੀਵਨ' ਦੀ ਬੁਝਾਰਤ 'ਬੁੱਝਣ' ਲਈ ਮਨੁੱਖ ਨੇ ਇਸ ਦੇ ਦੋ ਰੂਪ ਮੁੱਖ ਤੌਰ 'ਤੇ ਕੀਤੇ ਹਨ:

(ੳ) ਜੜ੍ਹ-ਸੰਸਾਰ (inanimate world)

(ਅ) ਜੀਵੰਤ-ਸੰਸਾਰ (animate world)

ਜੀਵੰਤ ਜਾਂ ਚੇਤਨ ਸੰਸਾਰ ਦੇ ਵੀ ਦੋ ਹਿੱਸੇ ਪ੍ਰਮੁੱਖ ਹਨ:

(ਅ-੧) ਬਨਸਪਤੀ ਜਗਤ (botanical world)

(ਅ-੨) ਜੀਵ ਜਗਤ (biological world)

ਜੀਵੰਤ-ਸੰਸਾਰ ਦੇ ਜੀਵ-ਜਗਤ ਵਿੱਚੋਂ 'ਮਨੁੱਖ' ਸਭ ਤੋਂ ਵਿਕਸਿਤ ਜੀਵ ਹੈ। ਮਨੁੱਖੀ-ਚਿੰਤਨ ਸਾਹਮਣੇ 'ਜੀਵਨ' ਦੀ ਇਸ ਵਿਕਸਿਤ ਇਕਾਈ ਬਾਰੇ ਤਿੰਨ ਬੁਨਿਆਦੀ ਸਵਾਲ ਹਨ:

(ੳ) ਜੀਵਨ ਕੀ ਹੈ? (Nature of Life)

(ਅ) ਜੀਵਨ ਦਾ ਉਦੇਸ਼?

(ੲ) ਉਦੇਸ਼-ਪ੍ਰਾਪਤੀ ਦੇ ਸਾਧਨ? (ਸਾਧਨ-ਮਾਰਗ)

(ੳ) ਸ੍ਰੀ ਗੁਰੂ ਅਮਰਦਾਸ ਜੀ ਨੇ (ਮਨੁੱਖੀ) ਜੀਵਨ ਦੀ ਵਿਆਖਿਆ ਇਸ ਦੇ ਭੌਤਿਕ ਤੇ ਪਰਾਭੌਤਿਕ ਪੱਖਾਂ ਨੂੰ ਲੈ ਕੇ ਕੀਤੀ ਹੈ। ਗੁਰੂ ਸਾਹਿਬ ਅਨੁਸਾਰ ਮਨੁੱਖਾ ਸਰੀਰ 'ਪੰਚ ਤੱਤਾਂ' ਦੇ ਸੁਮੇਲ ਤੋਂ ਬਣਿਆ ਹੈ, ਪਰ 'ਮਨੁੱਖ' ਕੇਵਲ ਸਰੀਰ ਨਹੀਂ, ਇਸ ਸਰੀਰ ਵਿਚ 'ਹਰਿ' (ਜੋਤਿ ਰੂਪ, ਆਤਮਾ ਰੂਪ) ਵੱਸਦਾ ਹੈ। ਦੂਜੇ ਸ਼ਬਦਾਂ ਵਿਚ ਪੰਜ ਤੱਤਾਂ ਦਾ ਪੁਤਲਾ 'ਸਰੀਰ', ਹਰਿ ਦੇ ਆਤਮਾ ਰੂਪ ਵਿਚ ਵੱਸਣ ਲਈ 'ਮੰਦਰ' ਹੈ:

*– ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥* (ਪੰਨਾ ੧੧੨੮)

*– ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥* (ਪੰਨਾ ੧੩੪੬)

ਇਸ ਤਰ੍ਹਾਂ ਮਨੁੱਖ, ਸਰੀਰ ਤੇ ਜੋਤਿ ਦਾ ਸੁਮੇਲ ਹੈ।

ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖੀ ਜੀਵਨ ਦਾ ਉਦੇਸ਼ ਜਾਂ ਮਨੋਰਥ, ਇਸ ਦਾ ਆਪਣੇ 'ਮੂਲੁ' ਨੂੰ ਜਾਣਨਾ ਹੈ। ਇਹ 'ਮੂਲੁ' ਦਾ ਸਰੂਪ 'ਜੋਤਿ' ਹੈ, ਇਸ ਤਰ੍ਹਾਂ 'ਜੋਤਿ' ਪਛਾਣਨਾ ਹੀ ਇਸ ਜੀਵਨ ਦਾ ਅਸਲੀ ਮਨੋਰਥ ਹੈ:

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (ਪੰਨਾ ੪੪੧)

(ੲ) ਜੀਵਨ ਦੇ ਅਸਲ ਮਨੋਰਥ ਨੂੰ ਪ੍ਰਾਪਤ ਕਰਨ ਲਈ, ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਨੂੰ 'ਬਾਹਰ' ਜਾਣ ਦੀ ਲੋੜ ਨਹੀਂ। ਹਰ ਕਿਸਮ ਦੀਆਂ 'ਸੰਭਾਵਨਾਵਾਂ' (ਜਿਨ੍ਹਾਂ ਵਿੱਚੋਂ 'ਮੂਲ' ਜਾਣਨ ਦੀ ਸੰਭਾਵਨਾ ਮੁੱਖ ਹੈ) ਇਸ ਦੀ ਦੇਹੀ ਵਿਚ ਹੀ ਹਨ:

*ਮੇਰੈ ਕਰਤੈ ਇਕ ਬਣਤ ਬਣਾਈ॥ ਇਸੁ ਦੇਹੀ ਵਿਚਿ ਸਭ ਵਥੁ ਪਾਈ॥ (ਪੰਨਾ ੧੦੬੪)*

ਇਸ 'ਕਾਇਆ' ਅੰਦਰ ਪਈਆਂ ਅਸੰਖ ਵਸਤਾਂ[੧੪] 'ਨਉ ਖੰਡ ਪ੍ਰਿਥਮੀ...' ਵਿੱਚੋਂ ਅਸਲ ਵਸਤ ਲੱਭਣ ਦੀ ਲੋੜ ਹੈ ਅਤੇ ਭਾਵੇਂ ਇਹ ਕਾਇਆ ਵਿਚ ਹੀ ਪਈ ਹੈ, ਪਰ ਇਸ ਗੱਲ ਦੀ ਸਮਝ ਗੁਰ-ਗਿਆਨ ਜਾਂ ਗੁਰ-ਸ਼ਬਦ ਨਾਲ ਆਉਂਦੀ ਹੈ:

*ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ॥ (ਪੰਨਾ ੩੦)*

ਉਪਰੋਕਤ ਸੰਖੇਪ ਵਿਚਾਰ ਦਾ ਸਾਰ ਇਹ ਹੈ ਕਿ ਗੁਰੂ ਅਮਰਦਾਸ ਜੀ ਨੇ ਜਿਥੇ ਮਨੁੱਖੀ ਚਿੰਤਨ ਦੇ ਬੁਨਿਆਦੀ 'ਮਸਲੇ' ਲਏ ਹਨ, ਉਥੇ ਆਪਣੇ ਢੰਗ ਨਾਲ ਇਨ੍ਹਾਂ ਦਾ ਸਮਾਧਾਨ ਵੀ ਕੀਤਾ ਹੈ। ਇਨ੍ਹਾਂ ਦੇ ਅੰਤਰਗਤ ਆਉਂਦੇ ਹੋਰ ਅਨੇਕਾਂ ਸੰਕਲਪਾਂ (ਗੁਰੂ, ਮੁਕਤੀ, ਸੰਗਤ, ਹਉਮੈ...ਆਦਿ) ਬਾਰੇ ਵੀ ਭਰਵੀਂ ਵਿਚਾਰ ਮਿਲਦੀ ਹੈ। ਪਰੰਪਰਾ ਵਿਚ ਪ੍ਰਾਪਤ ਹਰ 'ਸੱਚ' ਨੂੰ ਜਿੱਥੇ ਖੁੱਲ੍ਹੇ ਰੂਪ ਵਿਚ ਅਪਣਾਇਆ ਹੈ, ਉਥੇ ਵਹਿਮ-ਪ੍ਰਸਤੀ ਦੇ ਹਰ 'ਤੱਥ' ਨੂੰ ਨਿਰਭਉ ਹੋ ਕੇ ਰੱਦਿਆ ਵੀ ਹੈ। ਸਮਾਜਿਕ/ਆਰਥਿਕ ਦੁਸ਼ਵਾਰੀਆਂ ਖ਼ਿਲਾਫ ਗੁਰੂ ਜੀ ਦੀ ਬਾਨੀ ਵਿਚ ਇਕ 'ਜੰਗ' ਮੱਚ ਰਹੀ ਹੈ। ਸੋ ਇਸ ਵਿਸ਼ਾਲ ਅਨੁਭਵ/ਚਿੰਤਨ ਪਿੱਛੇ ਗੁਰੂ ਜੀ ਦੀ ਬਜ਼ੁਰਗੀ ਦੀ ਛਾਪ ਸਾਫ਼ ਨਜ਼ਰ ਆਉਂਦੀ ਹੈ।

**੩.੨ ਕਲਾ-ਪੱਖ :** ਬਾਨੀ ਦਾ ਵਿਸ਼ਾ ਅਨੁਭਵ-ਅਤੀਤ ਤੇ ਪ੍ਰਕ੍ਰਿਤੀ ਪੱਖੋਂ ਰਹੱਸਵਾਦੀ ਹੋਣ ਕਰਕੇ ਇਸ ਦਾ ਨਿਰੋਲ ਸਾਹਿਤਕ/ਕਾਵਿ-ਵਿਧੀਆਂ ਦੀ ਦ੍ਰਿਸ਼ਟੀ ਤੋਂ ਅਧਿਐਨ ਕਰਨਾ ਬਹੁਤ ਤਰਕ-ਸੰਗਤ ਨਹੀਂ। ਅਸਲ ਵਿਚ ਸਾਡੇ ਵਿਦਵਾਨ ਹਾਲੇ ਇਸ ਵਿਸ਼ੇ ਦੇ ਰੂ-ਬ-ਰੂ ਹਨ ਕਿ ਕੀ ਬਾਨੀ ਨੂੰ ਕਾਵਿ ਦੇ ਖੇਤਰ ਵਿਚ ਰੱਖਿਆ ਜਾਵੇ ਜਾਂ ਧਰਮ/ਦਰਸ਼ਨ ਦੇ? ਭਾਵੇਂ ਕੋਈ ਵਿਚਾਰ ਹਾਲੇ ਨਿੱਖਰ ਕੇ ਸਾਹਮਣੇ ਤਾਂ ਨਹੀਂ ਆਇਆ, ਪਰ ਇਹ ਗੱਲ ਯਕੀਨੀ ਹੈ ਕਿ ਪੱਛਮੀ (ਹਡਸਨ ਆਦਿ) ਧਾਰਾ ਦੀ ਸ਼ੈਲੀ, ਕਲਪਨਾ, ਬੁੱਧੀ ਆਦਿ ਜਾਂ ਭਾਰਤੀ ਕਾਵਿ-ਧਾਰਾ ਦੀ ਰੀਤਿ, ਵਕ੍ਰੋਕਤੀ, ਧ੍ਵਨੀ, ਰਸ ਆਦਿ ਧਾਰਾਵਾਂ ਨਾਲ ਜੋੜ ਕੇ ਬਾਨੀ ਦਾ ਅਧਿਐਨ ਕਰਨਾ ਬਹੁਤਾ ਠੀਕ ਸਿੱਟਾ ਨਹੀਂ ਕੱਢ ਸਕੇਗਾ। ਬਾਨੀ ਵਿਚ ਧਰਮ/ਦਰਸ਼ਨ/ਕਾਵਿ ਦਾ ਸੁਮੇਲ ਪ੍ਰਾਪਤ ਹੈ। ਵਿਸ਼ੇ ਪੱਖੋਂ ਜਿੱਥੇ ਇਹ ਧਰਮ/ਦਰਸ਼ਨ ਦੀ ਵਸਤੂ ਹੋ ਨਿੱਬੜਦੀ ਹੈ, ਉਥੇ ਪ੍ਰਗਟਾ ਪੱਖੋਂ ਇਹ ਕਾਵਿ/ਸਾਹਿਤ ਦੇ ਘੇਰੇ ਵਿਚ ਹੈ। ਇਸ ਵਿਚ ਕਈ ਸਾਹਿਤਕ-ਕਾਵਿ (ਬਾਰਹਮਾਹ, ਥਿਤੀ, ਦਿਨ ਰੈਣਿ, ਬਿਰਹੜੇ, ਬਾਵਨ ਅਖਰੀ, ਰੁਤੀ, ਵਣਜਾਰਾ ਆਦਿ) ਤੇ ਲੋਕ-ਕਾਵਿ (ਅੰਜੁਲੀ, ਅਲਾਹਣੀਆਂ, ਸਦੁ, ਕਰਹਲਾ ਆਦਿ) ਰੂਪਾਂ ਦੀ ਵਰਤੋਂ ਕੀਤੀ ਹੈ, ਲੋਕ-ਮੁਹਾਵਰੇ ਨੂੰ ਅਪਣਾਇਆ ਹੈ, ਸੋ ਇਸ ਨੂੰ ਇੱਥੋਂ ਪਰ੍ਹੇ ਕਰ ਕੇ ਨਿਰੋਲ ਧਰਮ-ਸਿਧਾਂਤੀ (theological) ਜਾਂ ਦਾਰਸ਼ਨਿਕ (philosophical) ਵਿਧੀਆਂ ਦੁਆਰਾ ਵੀ ਅਧਿਐਨ ਨਹੀਂ ਕੀਤਾ ਜਾ ਸਕਦਾ। ਖ਼ੈਰ, ਵਿਦਵਾਨ ਕਿਸੇ 'ਧਰਮ ਸਿਧਾਂਤੀ ਕਾਵਿ-ਸ਼ਾਸਤਰ' (Theological poetics) ਦੀ ਤਲਾਸ਼ ਵਿਚ ਹਨ। ਇਹੋ ਗੱਲ ਗੁਰੂ ਅਮਰਦਾਸ ਜੀ ਦੀ ਬਾਣੀ ਬਾਰੇ ਵੀ ਇੰਨ-ਬਿੰਨ ਢੁੱਕਦੀ ਹੈ।

ਇਥੇ ਕਾਵਿ-ਪੱਖ ਦੇ ਜਿਹੜੇ ਵਰਣਨਯੋਗ ਤੱਥ ਹਨ, ਉਨ੍ਹਾਂ ਦਾ ਵੰਨਗੀ-ਮਾਤਰ ਉਲੇਖ ਕੀਤਾ ਜਾਂਦਾ ਹੈ। ਗੁਰੂ ਅਮਰਦਾਸ ਜੀ ਦੀ ਬਾਨੀ ਇਨ੍ਹਾਂ ਨੂੰ ਉਜਾਗਰ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੈ।

੩.੨.੧ ਕਾਵਿ ਦਾ ਜ਼ਰੂਰੀ ਤੱਥ/ਤੱਤ ਉਸ ਦਾ ਉਹ ਅਨੁਭਵ ਹੁੰਦਾ ਹੈ, ਜਿਸ ਨੇ ਉਸ ਨੂੰ ਆਧਾਰ ਪ੍ਰਦਾਨ ਕੀਤਾ ਹੋਵੇ। ਗੁਰੂ ਸਾਹਿਬ ਦਾ ਕਾਵਿ-ਅਨੁਭਵ 'ਅਧਿਆਤਮਿਕਤਾ' ਦੇ ਖੇਤਰ

ਦਾ ਹੈ। ਇਹ ਖੇਤਰ ਜਿੰਨਾ ਡੂੰਘਾ, ਵਿਸ਼ਾਲ ਤੇ ਰਸਦਾਇਕ ਹੈ, ਓਨੀ ਹੀ ਗੰਭੀਰਤਾ ਤੇ ਰਸ ਇਨ੍ਹਾਂ ਦੀ ਬਾਣੀ ਵਿਚ ਹੈ:

- *ਗੁਰ ਕੈ ਸਬਦਿ ਅੰਤਰਿ ਬ੍ਰਹਮੁ ਪਛਾਣੁ॥* *(ਪੰਨਾ ੩੬੪)*
- *ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ॥* *(ਪੰਨਾ ੭੫੪)*

੩.੨.੨ ਗੁਰਬਾਣੀ ਨੇ ਭਾਵਾਂ ਦੇ ਸੰਚਾਰ ਲਈ ਆਮ ਤੌਰ 'ਤੇ ਸਮਾਜ ਅਤੇ ਪ੍ਰਕ੍ਰਿਤੀ ਵਿੱਚੋਂ ਪ੍ਰਤੀਕ ਲਏ ਹਨ। ਗੁਰੂ ਅਮਰਦਾਸ ਜੀ ਵੀ ਆਪਣੇ ਵਿਚਾਰਾਂ ਦਾ ਆਮ ਲੋਕਾਈ ਤਕ ਸੰਚਾਰ ਕਰਨ ਲਈ ਸਮਾਜ ਅਤੇ ਪ੍ਰਕ੍ਰਿਤੀ ਵਿੱਚੋਂ ਹੀ ਪ੍ਰਤੀਕ ਲੈਂਦੇ ਹਨ, ਇਨ੍ਹਾਂ ਵਿਚ ਹੰਸ, ਬਬੀਹਾ, ਕੂੰਜ, ਸੱਪ, ਵਰਮੀ, ਹਟ, ਵਣਜ, ਵਾਪਾਰ ਆਦਿ ਅਨੇਕਾਂ ਸ਼ਾਮਲ ਕੀਤੇ ਜਾ ਸਕਦੇ ਹਨ। ਮਿਸਾਲ ਵਜੋਂ ਮਨੂਰ, ਮਾਰੂ ਆਦਿ ਪ੍ਰਤੀਕ ਮਨੁੱਖੀ ਅਧੋਗਤੀ ਦਾ ਪ੍ਰਤੀਕ ਹਨ ਤੇ ਕੰਚਨ, ਸੀਤਲ ਆਦਿ ਆਤਮਿਕ ਵਿਕਾਸ ਦੀਆਂ ਨਿਸ਼ਾਨੀਆਂ[੧੫] :

- *ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥* *(ਪੰਨਾ ੬੩੮)*
- *ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ॥* *(ਪੰਨਾ ੯੯੪)*

੩.੨.੩ ਗੁਰੂ ਜੀ ਨੇ ਅੰਦਰਲੀ ਆਤਮਿਕ ਅਵਸਥਾ ਤੇ ਅਧਿਆਤਮਕ ਪ੍ਰਾਪਤੀ ਦੇ ਚਾਅ ਨੂੰ ਪ੍ਰਗਟਾਉਣ ਲਈ ਭਾਂਤ-ਸੁਭਾਂਤੇ ਬਿੰਬ ਵਰਤੇ ਹਨ:

*ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ॥* *(ਪੰਨਾ ੧੨੯੦)*

੩.੨.੪ ਅਲੰਕਾਰਾਂ ਪੱਖੋਂ ਗੁਰੂ ਜੀ ਦੀ ਬਾਣੀ ਵਿਚ ਰੂਪਕ, ਉਪਮਾ, ਦ੍ਰਿਸ਼ਟਾਂਤ, ਉਲਾਸ, ਪ੍ਰਮਾਣ ਆਦਿ ਦੇ ਅਨੇਕਾਂ ਨਮੂਨੇ ਮਿਲ ਜਾਂਦੇ ਹਨ। ਇਹ ਅਲੰਕਾਰ ਸਹਿਜ-ਸੁਭਾ ਹੀ ਬਾਣੀ ਦਾ 'ਸ਼ਿੰਗਾਰ' ਬਣੇ ਹਨ, ਕੋਈ ਨਾਪ-ਤੋਲ ਕੇ ਨਹੀਂ। ਮਿਸਾਲ ਲਈ ਰੂਪਕ:

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥* *(ਪੰਨਾ ੫੧੬)*

੩.੨.੫ ਭਾਸ਼ਾਈ ਪੱਖੋਂ ਜਿੱਥੇ ਗੁਰੂ ਜੀ ਦਾ ਸ਼ਬਦ-ਕੋਸ਼ ਬੜਾ ਵਿਸ਼ਾਲ ਹੈ, ਉਥੇ ਆਪ ਨੇ ਅਰਬੀ-ਫ਼ਾਰਸੀ ਦੇ ਸ਼ਬਦ ਘੱਟ ਹੀ ਵਰਤੇ ਹਨ। ਆਪ ਜੀ ਦੀ ਭਾਸ਼ਾ ਵਰਤਮਾਨ ਪੰਜਾਬੀ ਨਾਲੋਂ ਕਾਫ਼ੀ ਸੰਜੋਗਾਤਮਿਕ ਹੈ। ਸਮਕਾਲੀਨ ਸਮੇਂ ਦੀ ਇਹ ਨਿਰੀ ਬੋਲ-ਚਾਲ ਦੀ 'ਬੋਲੀ' ਹੀ ਨਹੀਂ, ਬਲਕਿ ਸਾਹਿਤਕ ਭਾਸ਼ਾ ਹੈ। ਸੰਸਕ੍ਰਿਤ, ਅਪਭ੍ਰੰਸ਼ ਦੀਆਂ ਵੰਨਗੀਆਂ ਵੀ ਮਿਲ ਜਾਂਦੀਆਂ ਹਨ।

੩.੨.੬ ਆਪ ਜੀ ਦੀ ਸਾਰੀ ਬਾਣੀ (ਲੱਗਭਗ) ਸੰਗੀਤਬੱਧ/ਰਾਗਬੱਧ ਹੋਣ ਕਾਰਨ ਇਕ ਵਿਸ਼ੇਸ਼ ਪ੍ਰਕਾਰ ਦੀ ਲੈਅ, ਰਾਗ ਤੇ ਸੁਗਮਤਾ ਵਿਚ ਬੰਨ੍ਹੀ ਹੋਈ ਹੈ ਪਰੰਤੂ ਗੁਰੂ ਜੀ ਰਾਗ/ਸੰਗੀਤ ਦਾ ਸਬੰਧ ਗਾਉਣ/ਸੁਣਨ/ਮਾਣਨ ਵਾਲੇ ਦੇ ਇਖ਼ਲਾਕ ਨਾਲ ਜੋੜਦੇ ਹਨ, ਭਾਵ ਰਾਗ/ਸੰਗੀਤ ਦੀ ਵੀ ਤਾਂ ਹੀ ਮਹਾਨਤਾ ਹੈ ਜੇ ਮਨੁੱਖ ਉਚ-ਇਖ਼ਲਾਕੀ ਗੁਣਾਂ ਦਾ ਧਾਰਨੀ ਹੋਵੇ:

- *ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥* *(ਪੰਨਾ ੧੨੮੫)*
- *ਧਨਾਸਰੀ ਧਨਵੰਤੀ ਜਾਣੀਐ ਭਾਈ ਜਾਂ ਸਤਿਗੁਰ ਕੀ ਕਾਰ ਕਮਾਇ॥* *(ਪੰਨਾ ੧੪੧੯)*

੪. ਸਾਰ : ਉਪਰੋਕਤ ਦੇ ਸਾਰ ਵਜੋਂ ਇਥੇ ਇੰਨਾ ਕਹਿਣਾ ਹੀ ਵਾਜਬ ਹੈ ਕਿ ਗੁਰੂ ਨਾਨਕ ਜੋਤਿ ਦੀ ਨਿਰੰਤਰਤਾ ਦੀ ਮਹਾਨ ਤੀਜੀ ਸ਼ਖ਼ਸੀਅਤ ਨੇ 'ਗੁਰਮਤਿ ਪੰਥ' ਨੂੰ ਆਪਣੇ ਅਮਲੀ ਕਾਰਜਾਂ ਵਿੱਚੋਂ ਅਨੇਕਾਂ ਸੰਸਥਾਵਾਂ (ਲੰਗਰ, ਮੰਜੀ, ਪੰਗਤ ਆਦਿ) ਅਤੇ ਡੂੰਘੇ ਅਨੁਭਵ/ਚਿੰਤਨ ਵਿੱਚੋਂ ਸਦੀਵੀ ਅਮਰਤਾ ਦੀ ਬਹੁਗੁਣੀ ਵਿਚਾਰਧਾਰਾ (ਬਾਣੀ) ਬਖ਼ਸ਼ ਕੇ ਮਨੁੱਖਤਾ ਦੇ ਪਰਉਪਕਾਰ ਲਈ ਵੱਡਾ ਹੰਭਲਾ ਮਾਰਿਆ ਹੈ।

***ਹਵਾਲੇ ਅਤੇ ਪਦ-ਟਿਪਣੀਆਂ :***

੧. ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥ (ਪੰਨਾ ੯੬੮)

੨. ਰਾਮਕਲੀ 'ਸਦੁ' (ਪੰਨਾ ੯੨੩), ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ (ਪੰਨਾ ੯੬੬), ਤੁਖਾਰੀ ਮਹਲਾ ੪ (ਪੰਨਾ ੧੧੧੬) ਅਤੇ ਸਵਈਏ ਮਹਲੇ ਤੀਜੇ ਕੇ ੩ (ਪੰਨਾ ੧੩੯੨)

੩. 'ਸਦੁ' ਵਿਚ ਗੁਰੂ ਜੀ ਦਾ ਜੋਤੀ ਜੋਤਿ ਸਮਾਉਣ ਅਤੇ ਗੁਰੂ ਰਾਮਦਾਸ ਜੀ ਨੂੰ ਗੁਰਗੱਦੀ ਦੇਣ ਦਾ ਹਵਾਲਾ ਹੈ। 'ਰਾਮਕਲੀ ਕੀ ਵਾਰ' ਵਿਚ ਵੀ ਗੁਰਗੱਦੀ ਪ੍ਰਾਪਤੀ ਤੇ ਇਸ ਦੀ ਜ਼ਿੰਮੇਵਾਰੀ ਦਾ ਸੰਕੇਤ ਹੈ। 'ਤੁਖਾਰੀ ਮਹਲਾ ੪' ਵਿਚ 'ਕੁਰਖੇਤਰ' ਆਦਿ ਤੀਰਥਾਂ 'ਤੇ ਜਾਣ ਅਤੇ ਭੁੱਲੀ ਲੋਕਾਈ ਨੂੰ ਤਾਰਨ ਦੀ ਗਵਾਹੀ ਹੈ।

੪. ਵੇਖੋ : ਵਾਰ ੧, ਪਉੜੀ ੪੬; ਵਾਰ ੩੩, ਪਉੜੀ ੨੬.

੫. ਵੇਖੋ : ਵਾਰ ੧੬, ਪਉੜੀ ੧੧.

੬. ਮੁਢਲੇ ਸ੍ਰੋਤਾਂ ਲਈ ਵੇਖੋ : ਡਾ. ਰਾਏ ਜਸਬੀਰ ਸਿੰਘ (ਸੰਪਾ.), ਗੁਰੂ ਅਮਰਦਾਸ : ਸ੍ਰੋਤ-ਪੁਸਤਕ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ-੧੯੮੬.

੭. ਆਧੁਨਿਕ ਵਿਦਵਾਨਾਂ ਵਿੱਚੋਂ ਗੁਰੂ ਅਮਰਦਾਸ ਜੀ ਬਾਰੇ ਮਿਹਨਤ ਭਰਿਆ ਕਾਰਜ ਡਾ. ਬਲਬੀਰ ਸਿੰਘ ਦਿਲ ਨੇ ਕੀਤਾ ਹੈ; ਵੇਖੋ: ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅਮਰਦਾਸ ਫਾਊਂਡੇਸ਼ਨ, ਫਿਰੋਜ਼ਪੁਰ-੧੯੮੭.

੮. ਜਿਵੇਂ ਪ੍ਰੋ. ਸਾਹਿਬ ਸਿੰਘ ਨੇ (ਜੀਵਨ ਬ੍ਰਿਤਾਂਤ ਸ੍ਰੀ ਗੁਰੂ ਅਮਰਦਾਸ, ਸਿੰਘ ਬ੍ਰਦਰਜ਼, ਅੰਮ੍ਰਿਤਸਰ- ੧੯੬੭, ਪੰਨਾ ੫੧ ਉੱਤੇ) ਸ਼ਬਦ, ਅਸ਼ਟਪਦੀਆਂ, ਛੰਤ ਆਦਿ ਦੀ ਕੁੱਲ ਗਿਣਤੀ ਕ੍ਰਮਵਾਰ ੧੭੨, ੯੧, ੨੦ ਦਿੱਤੀ ਹੈ, ਇਨ੍ਹਾਂ ਨੇ ਰਾਗ ਵੀ ੧੭ ਗਿਣੇ ਹਨ (ਬਿਹਾਗੜਾ ਛੱਡ ਦਿੱਤਾ ਹੈ, ਇਸ ਵਿਚ 'ਵਾਰ ਮ: ੪' ਵਿਚ ਮ: ੩ ਦੇ ੩੩ ਸਲੋਕ ਹਨ)। ਇਨ੍ਹਾਂ ਤੋਂ ਬਿਨਾਂ ਡਾ. ਤਾਰਨ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ, ਡਾ. ਬਲਬੀਰ ਸਿੰਘ ਦਿਲ ਆਦਿ ਨੇ ਵੀ ਭਿੰਨਤਾ ਸਹਿਤ ਬਿਉਰੇ ਦਿੱਤੇ ਹਨ।

੯. ਵਿਸਤਾਰ ਲਈ ਵੇਖੋ: ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ, ਭਾਗ-II (ਪੂਰਵ ਮੱਧਕਾਲ-I), ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੯੯੮, ਪੰਨਾ ੬੫.

੧੦. ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ 'ਗੁਰਮਤਿ-ਧਾਰਾ' ਦੀ ਪ੍ਰਕ੍ਰਿਤੀ ਨੂੰ ਵਿਦਵਾਨਾਂ ਨੇ 'ਅਕਾਲਵਾਦ', 'ਹੁਕਮਵਾਦ', 'ਏਕਓਅੰਕਾਰਵਾਦ' ਆਦਿ ਦੇ ਨਾਂ ਦੇਣ ਦੀ ਕੋਸ਼ਿਸ਼ ਕੀਤੀ ਹੈ, ਪਰ ਗੁਰਬਾਣੀ 'ਸ਼ੁੱਧ', ਦਾਰਸ਼ਨਿਕ-ਪ੍ਰਕ੍ਰਿਤੀ ਵਾਲੀ ਨਹੀਂ, ਇਸ ਵਿਚ ਸਮਾਜ, ਧਰਮ, ਦਰਸ਼ਨ ਆਦਿ ਕਈ ਤੱਤਾਂ ਦੇ ਨਾਲ 'ਕਾਵਿ' ਵੀ ਸ਼ਾਮਲ ਹੈ।

੧੧. ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ॥ (ਪੰਨਾ ੧੧੭)

ਗੁਰੂ ਨਾਨਕ ਸਾਹਿਬ ਦੇ ਪ੍ਰਸੰਗ ਵਿਚ ਇਸ ਗੱਲ ਦੀ ਪੁਸ਼ਟੀ ਗੁਰਬਾਣੀ {(ਮਾਝ ੧, ਵਾਰ ੨੩:੧-੩ (੧੪੮); ੨੭:੧-੮ (੧੫੦)}, ਭਾਈ ਗੁਰਦਾਸ (ਵਾਰ ੧, ਪਉੜੀ ੨੪) ਆਦਿ ਤੋਂ ਬਿਨਾਂ ਪੁਰਾਤਨ ਜਨਮਸਾਖੀ (ਸੰਪਾ. ਭਾਈ ਵੀਰ ਸਿੰਘ, ਮੈਨੇਜਰ ਖ਼ਾਲਸਾ ਸਮਾਚਾਰ, ਅੰਮ੍ਰਿਤਸਰ-੧੯੪੮, ਪੰਨੇ ੧੬-੭) ਨੇ ਬੜੇ ਖ਼ੂਬਸੂਰਤ ਤਰੀਕੇ ਨਾਲ ਕੀਤੀ ਹੈ।

੧੨. ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥ (ਪੰਨਾ ੩੦)

੧੩. ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ (ਪੰਨਾ ੧੧੮)

੧੪. ਇਸੁ ਕਾਇਆ ਅੰਦਰਿ ਵਸਤੁ ਅਸੰਖਾ॥ (ਪੰਨਾ ੧੧੦)

੧੫. ਵਿਸਤਾਰ ਲਈ ਵੇਖੋ : ਡਾ. ਬਲਬੀਰ ਸਿੰਘ ਦਿਲ, ਅਮਰ ਕਵੀ ਗੁਰੂ ਅਮਰਦਾਸ, ਭਾਸ਼ਾ ਵਿਭਾਗ, ਪਟਿਆਲਾ-੧੯੭੫, ਪੰਨਾ ੨੫੧.

■

# ਸ੍ਰੀ ਗੁਰੂ ਰਾਮਦਾਸ ਜੀ

*-ਬਲਵਿੰਦਰ ਸਿੰਘ ਜੌੜਾ ਸਿੰਘਾ*

ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਪ੍ਰਜਵਲਿਤ ਹੋਈ ਨਿਰੰਕਾਰੀ ਜੋਤ ਨੇ ਜਦ ਚੌਥੀ ਵਾਰ ਕਾਇਆ ਪਲਟੀ ਤਾਂ ਭਾਈ ਜੇਠਾ ਜੀ ਦੇ ਰੂਪ ਵਿਚ ਗੁਰਿਆਈ ਗੱਦੀ 'ਤੇ ਬਿਰਾਜਮਾਨ ਹੋਏ। ਕੌਣ ਕਹਿੰਦਾ ਸੀ, ਕੌਣ ਮੰਨਦਾ ਸੀ ਕਿ ਗੁਰਿਆਈ ਦੇ ਤਖ਼ਤ ਦਾ ਮਾਣ ਇਕ ਸਾਧਾਰਣ, ਇਸ ਘੁੰਗਣੀਆਂ ਵੇਚਣ ਵਾਲੇ ਰੁਲਦੇ ਫਿਰਦੇ ਨੂੰ ਨਸੀਬ ਹੋਵੇਗਾ? ਪਰ ਇਹ ਹੋਇਆ। ਇਹ ਮੰਨਿਆ ਗਿਆ ਤੇ ਫਿਰ ਕਿਹਾ ਗਿਆ। ਬਾਣੀਕਾਰ ਭੱਟ ਇਸ ਦੀ ਪੁਸ਼ਟੀ ਕਰਦੇ ਹਨ:

*- ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥*
*ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥*
*ਲਹਣੈ ਪੰਥੁ ਧਰਮ ਕਾ ਕੀਆ॥*
*ਅਮਰਦਾਸ ਭਲੇ ਕਉ ਦੀਆ॥*
*ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯਉ॥*
*ਹਰਿ ਕਾ ਨਾਮੁ ਅਖੈ ਨਿਧਿ ਅਪ੍ਯਉ॥* *(ਪੰਨਾ ੧੪੦੧)*
*- ਸਭ ਬਿਧਿ ਮਾਨ੍ਯ੍ਯਉ ਮਨੁ ਤਬ ਹੀ ਭਯਉ ਪ੍ਰਸੰਨੁ*
*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* *(ਪੰਨਾ ੧੩੯੯)*

## ਮੁੱਢਲਾ ਜੀਵਨ

ਗੁਰੂ ਰਾਮਦਾਸ ਜੀ ਦਾ ਜਨਮ ਰਾਵੀ ਦੇ ਕਿਨਾਰੇ ਵਸੇ ਸੁੰਦਰ ਸ਼ਹਿਰ ਲਾਹੌਰ ਦੇ ਸੋਢੀ ਠਾਕੁਰ ਦੇ ਪੁੱਤਰ ਹਰਿਦਾਸ ਦੇ ਘਰ ਮਾਤਾ ਦਯਾ ਕੌਰ (ਬੀਬੀ ਅਨੂਪੀ) ਦੀ ਕੁੱਖੋਂ ਕੱਤਕ ਵਦੀ ੨, ਸੰਮਤ ੧੫੯੧ ਮੁਤਾਬਿਕ ੨੪ ਸਤੰਬਰ, ੧੫੩੪ ਨੂੰ ਹੋਇਆ। ਪਹਿਲੀ ਔਲਾਦ ਹੋਣ ਕਰਕੇ ਨਾਂ ਰੱਖਿਆ ਜੇਠਾ। ਪਿੱਛੋਂ ਇਕ ਭਰਾ ਹਰਦਿਆਲ ਅਤੇ ਭੈਣ ਰਾਮਦਾਸੀ ਪੈਦਾ ਹੋਏ। ਬਾਲਕ ਬੁਧੀ ਦੇ ਵਿਕਾਸ ਦਾ ਵਕਤ ਹੀ ਸੀ ਕਿ ਮਾਤਾ ਜੀ ਚਲਾਣਾ ਕਰ ਗਏ। ਅਜੇ ਮਸਾਂ ਸਤਵਾਂ ਵਰ੍ਹਾ ਹੀ ਲੱਗਾ ਤਾਂ ਬਾਪੂ ਦਾ ਸਾਇਆ ਜਾਂਦਾ ਰਿਹਾ। ਇਸ ਤਰ੍ਹਾਂ ਹੱਸਣ ਤੇ ਖੇਡਣ-ਮੱਲ੍ਹਣ ਦੀ ਬਾਲੜੀ ਉਮਰ ਛੋਟੇ ਭੈਣ-ਭਰਾ ਦਾ ਬੋਝ ਆ ਪਿਆ। ਜੇਠਾ ਜੁ ਸੀ। ਸੁਹਣੇ, ਸੁਨੱਖੇ ਮੁਸਕਰਾਂਦੇ ਬਾਲਕ 'ਤੇ ਭਾਰ ਆ ਪਿਆ। ਮੈਕਾਲਫ ਕਹਿੰਦਾ ਹੈ ਉਹ ਸੁੰਦਰ ਤੇ ਸੁਨੱਖੇ ਸਨ ਤੇ ਹਸੂੰ-ਹਸੂੰ ਕਰਦੇ ਰਹਿੰਦੇ ਸਨ ਪਰ ਬਾਲ ਉਮਰ ਵਿਚ ਹੀ ਸਿਆਣਿਆਂ ਵਾਂਗ ਕਹਿਣੀ ਤੇ ਕਰਨੀ ਦੇ ਮਾਲਕ ਸਨ:

*"ਬਾਲ ਉਮਰ ਬ੍ਰਿਧਨ ਸੀ ਚਾਲੈਂ॥* *(ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ੪੯੧)*

ਫਿਰ ਆਪਣਾ ਤੇ ਪਰਿਵਾਰ ਦਾ ਪੇਟ ਭਰਨ ਲਈ ਕਿੱਤਾ ਅਪਣਾਇਆ ਘੁੰਗਣੀਆਂ ਵੇਚਣ ਦਾ! ਗੁਰੂ ਨਾਨਕ ਪਾਤਸ਼ਾਹ ਜੀ ਵਾਂਗ ਕਦੀ ਕਦੀ ਸੱਚਾ ਸੌਦਾ ਕਰ ਆਉਂਦੇ, ਬੱਚਿਆਂ ਨੂੰ ਅਨਾਥ ਵੇਖ ਕੇ ਨਾਨੀ ਆਪ ਨੂੰ ਪਿੰਡ ਬਾਸਰਕੇ ਲੈ ਆਈ। ਏਥੇ ਭਾਈ ਅਮਰਦਾਸ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਵਿਚ ਆ ਚੁੱਕੇ ਸਨ। ਬਾਰਾਂ ਸਾਲ ਦੀ ਉਮਰ ਵਿਚ ਬਾਬਾ (ਗੁਰੂ) ਅਮਰਦਾਸ ਰਾਹੀਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ। ਜਦੋਂ ਗੋਇੰਦਵਾਲ ਬਣਨ ਲੱਗਾ ਤਾਂ ਨਾਨੀ, ਸਮੇਤ ਬਾਲਕ ਜੇਠਾ ਜੀ ਗੋਇੰਦਵਾਲ ਆ ਟਿਕੇ। ਗੁਰੂ-ਘਰ ਦੀ ਘਾਲ ਦੇ ਨਾਲ-ਨਾਲ ਘੁੰਗਣੀਆਂ ਵੇਚਣ ਦੀ ਕਿਰਤ ਵੀ ਕਰੀ ਜਾਂਦੇ। ਇਸ ਕਿਰਤ ਦੇ ਨਾਲ ਭਾਈ ਜੇਠਾ ਰੋਜ਼ ਗੁਰੂ-ਦਰਬਾਰ ਦੀ

ਹਾਜ਼ਰੀ ਵੀ ਭਰਦੇ ਅਤੇ ਗੋਇੰਦਵਾਲ ਦੀ ਉਸਾਰੀ ਵਿਚ ਯਥਾ-ਸ਼ਕਤ ਦੀ ਸੇਵਾ ਵੀ ਕਰਦੇ। 'ਗੁਰੂ ਸਤਿਗੁਰੂ ਸੰਗ' ਰਿਸ਼ਤਾ ਬਣਨ ਦਾ ਵਕਤ ਸ਼ੁਰੂ ਹੋ ਚੁੱਕਾ ਸੀ। ਰੁਲਣ ਫਿਰਨ ਦੀਆਂ ਘੜੀਆਂ ਖ਼ਾਤਮੇ ਵੱਲ ਜਾ ਰਹੀਆਂ ਸਨ। ਸੇਵਾ ਵਿਚ ਜੁਟਿਆਂ ਇਕ ਦਿਨ ਸਤਿਗੁਰੂ ਜੀ ਦੀ ਮਿਹਰ-ਦ੍ਰਿਸ਼ਟੀ ਆਪ ਉੱਤੇ ਟਿਕੀ। ਸੁਭਾਵਿਕ ਹੀ ਪ੍ਰਸ਼ਨ ਕੀਤਾ "ਬਾਸਰਕੇ ਕਿਉਂ ਛੱਡ ਆਏ ਹੋ?" ਨਿਮਰਤਾ ਤੇ ਅਧੀਨਤਾ ਨਾਲ ਜਵਾਬ ਸੀ, "ਸੰਸਾਰਕ ਲੋੜਾਂ ਤੇ ਸਰੀਰਕ ਖ਼ਾਹਿਸ਼ਾਂ ਤਜ ਕੇ ਏਥੇ ਆਇਆ ਹਾਂ। ਬਸ ਫਿਰ ਕੀ ਸੀ? ਰਹਿਮਤਾਂ ਦੀ ਛਹਿਬਰ ਲੱਗ ਗਈ ਹੈ। ਅਸੀਸ ਮਿਲੀ "ਜੇ ਸੰਸਾਰਕ ਇੱਛਾਵਾਂ", ਲਾਲਸਵਾਂ ਤੇ ਮੋਹ ਪਰ੍ਹੇ ਹਟਾ ਆਏ ਹੋ ਤਾਂ ਸੱਚੀ ਪਾਤਸ਼ਾਹੀ ਵੀ ਤੁਹਾਨੂੰ ਹੀ ਮਿਲੇਗੀ। ਸੱਚਾ ਤਖ਼ਤ ਤੇ ਸੱਚੀ ਪਾਤਸ਼ਾਹੀ ਉਸੇ ਨੂੰ ਮਿਲਦੀ ਹੈ ਜੋ ਕਿਰਤ ਤੇ ਸੇਵਾ ਵਿਚ ਮਨ ਲਗਾਉਂਦਾ ਹੈ।" ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਨੂੰ ਅੰਗ ਨਾਲ ਲਾ ਲਿਆ।

### ਵਿਆਹ

ਗੁਰੂ ਅੰਗ-ਸੰਗ ਸੀ ਭਾਈ ਜੇਠੇ ਦੇ! ਮਾਤਾ ਮਨਸਾ ਦੇਵੀ (ਰਾਮੋ ਜੀ) ਨੇ ਜਵਾਨ ਹੋ ਰਹੀ ਬੀਬੀ ਭਾਨੀ ਦੀ ਚਿੰਤਾ ਗੁਰੂ ਜੀ ਸਨਮੁਖ ਕੀਤੀ ਤੇ "ਵਰ ਕਿਹੋ ਜਿਹਾ?" "ਭਾਈ ਜੇਠੇ ਵਰਗਾ।" ਸੁਹਣਾ ਤੇ ਸੁਨੱਖਾ ਜੁ ਸੀ! "ਫਿਰ ਭਾਈ ਜੇਠੇ ਵਰਗਾ ਤਾਂ ਜੇਠਾ ਹੀ ਹੈ", ਗੁਰੂ ਜੀ ਨੇ ਕਿਹਾ। ਕੈਸੀ ਰਹਿਮਤ ਸੀ ਇਕ ਅਨਾਥ ਘੁੰਗਣੀਆਂ ਵੇਚਣ ਵਾਲੇ ਭਾਈ ਜੇਠੇ ਉੱਤੇ! ਪਹਿਲਾਂ ਮੰਗਣੀ ਤੇ ਫਿਰ ੧੫੫੨-੫੩ ਈ: ਵਿਚ ਵਿਆਹ ਹੋ ਗਿਆ।

ਗੁਰੂ-ਘਰ ਦੇ ਮੇਲ ਤੇ ਸੰਗਤ ਦੀ ਰਹਿਨੁਮਾਈ ਹੇਠ ਗੁਰੂ-ਦਰਬਾਰ ਵਿਚ ਸੰਸਾਰ ਲੋੜਾਂ ਤਕ ਕੇ ਅਧਿਆਤਮਕ ਸੇਧ ਵੀ ਨਾਲ ਦੀ ਨਾਲ ਗ੍ਰਹਿਣ ਕਰੀ ਜਾਂਦੇ ਦੁਨਿਆਵੀ ਤੇ ਅਧਿਆਤਮਕ ਵਿਦਿਆ ਦੀ ਪਾਠਸ਼ਾਲਾ ਗੁਰੂ-ਦਰਬਾਰ ਹੀ ਸੀ। ਗੁਰੂ ਨਾਲ ਰਿਸ਼ਤੇਦਾਰੀ ਵੀ ਅਤੇ ਮਿੱਟੀ ਚਿੱਕੜ ਦੀ ਸੇਵਾ ਵੀ। ਕਬੀਲੇ ਵਾਲਿਆਂ ਨੂੰ ਗੱਲ ਲਾਉਣ ਦਾ ਮੌਕਾ ਮਿਲਣਾ ਸੁਭਾਵਿਕ ਸੀ:-

*ਕੁਲ ਲਜਯਾ ਖੋਈ। ਘਰ ਸੁਸਰਾਰਿ ਮ੍ਰਿਤਕਾ ਢੋਈ।*

ਪਰ ਇਹ ਮਿੱਟੀ ਦੀ ਟੋਕਰੀ ਕੁਲ-ਕਬੀਲੇ ਵਾਲਿਆਂ ਨੂੰ ਦਿੱਸਦੀ ਸੀ। ਹੈ ਤਾਂ ਉਹ ਜਗਤ ਦਾ ਛਤਰ ਸੀ। ਤਖ਼ਤ ਦਾ ਮਾਲਕ ਬਣਨ ਤੇ ਸਿਰ ਛਤਰ ਝੁਲਾਉਣ ਦੀ ਤਿਆਰੀ ਸੀ। ਇਹ ਬਿਧ ਸੀ, ਢੰਗ ਸੀ। ਪ੍ਰਸੰਨ ਹੋਣ ਦਾ, ਪ੍ਰਸੰਨਤਾ ਦੇਣ ਦਾ। ਭੱਟ ਨਲ ਜੀ ਇਸ ਦੀ ਸਾਹਦੀ ਭਰਦੇ ਹਨ:

*ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ*
*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥* *(ਪੰਨਾ ੧੩੯੯)*

ਗੁਰੂ ਅਮਰਦਾਸ ਜੀ ਲੋਕ-ਉਧਾਰ ਕਰਨ ਲਈ ਯਾਤਰਾ 'ਤੇ ਗਏ ਤਾਂ ਭਾਈ ਜੇਠਾ ਜੀ ਵੀ ਨਾਲ ਸਨ। ਲੋਕਾਂ ਦਾ ਕਾਰ-ਵਿਹਾਰ, ਗੁਰੂ ਦੀ ਮਹਿਮਾ ਡਿੱਠੀ। ਗੰਗਾ ਤੇ ਜਮਨਾ ਕੰਢੇ ਹੋਈਆਂ, ਜੋਗੀਆਂ, ਦਿਗੰਬਰਾਂ, ਸੰਨਿਆਸੀਆਂ ਆਦਿ ਨਾਲ ਭੇਟ-ਵਾਰਤਾਵਾਂ ਤੱਕੀਆਂ। ਗੋਸ਼ਟਾਂ ਹੁੰਦੀਆਂ ਵੇਖੀਆਂ। ਜੀਵਨ ਲਈ ਇਹ ਸਭ ਕੁਝ ਨਵਾਂ ਸੀ। ਇਨ੍ਹਾਂ ਯਾਤਰਾਵਾਂ ਸੰਬੰਧੀ ਅੱਗੇ ਜਾ ਕੇ ਵਰਣਨ ਵੀ ਕਰਦੇ ਹਨ:

*- ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥*
*- ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ॥* *(ਪੰਨਾ ੧੧੧੬)*

### ਗੁਰਿਆਈ

ਸਮਾਂ ਆਣ ਪਹੁੰਚਾ ਸਿਰ ਛਤਰ ਝੁੱਲਣ ਦਾ! ਹੁਣ ਘਾਲ ਦਾ ਲੇਖਾ ਹੋਣਾ ਸੀ। ਗੁਰੂ-ਪੁੱਤਰ, ਵੱਡਾ ਸਾਢੂੰ ਭਾਈ ਰਾਮਾ ਸਭ ਤਿਆਰ ਸਨ, ਗੁਰਗੱਦੀ ਦੇ ਵਾਰਸ ਬਣਨ ਲਈ, ਪਰ ਘਾਲ ਦਾ ਝੋਲਾ ਖ਼ਾਲੀ ਸੀ। ਮਿੱਟੀ ਗਾਰੇ ਦਾ ਥੜਾ ਬਣਾਉਣਾ ਆਖ਼ਰੀ ਪਰੀਖਿਆ ਸੀ। ਇਮਤਿਹਾਨ ਪਾਸ ਹੋਣਾ

ਲਾਜ਼ਮੀ ਸੀ। ਪੁੱਤਰ ਪਿੱਛੇ ਹਟ ਗਏ। ਭਾਈ ਰਾਮਾ ਥੋੜ੍ਹੇ ਚਿਰ ਲਈ ਅੱਗੇ ਆਇਆ। ਪਰ ਢਾਹੁਣ-ਬਣਾਉਣ ਤੋਂ ਅੱਕ ਗਿਆ। ਬਸ ਆਖਰੀ ਅਟਕ ਵੀ ਪਾਰ ਕਰ ਲਈ। ਸਭ ਸੰਗਤ ਵੇਖ ਰਹੀ ਸੀ। ਬਾਬਾ ਬੁੱਢਾ ਜੀ ਵੇਖ ਰਹੇ ਸਨ। ਘਾਲ ਸਫਲ ਹੋ ਗਈ। "ਸਿਖਾ ਪੁਤ੍ਰਾਂ ਘੋਖਿ ਕੈ" ਭਰੇ ਦਰਬਾਰ ਵਿਚ ਸ੍ਰੀ ਗੁਰੂ ਰਾਮਦਾਸ ਜੀ "ਧੁਰਿ ਲਿਖਿਆ ਲੇਖੁ ਰਜਾਇ ਜੀਉ" ਦੇ ਹੁਕਮ ਅਨੁਸਾਰ ਉਹ ਜੇਠਾ ਜੀ ਨੂੰ ਗੁਰਗੱਦੀ ਦੇ ਰਹੇ ਹਨ। ਕਿਉਂਕਿ ਉਨ੍ਹਾਂ ਅਨੁਸਾਰ, "ਜੇਠਾ ਜੀ ਹੀ ਭਾਵੀ ਰੂਪ ਹਨ।"

ਭਾਈ ਗੁਰਦਾਸ ਜੀ ਤੇ ਹੋਰ ਸਮਕਾਲੀ ਗਵਾਹ ਹਨ। ਗੁਰਿਆਈ ਦਾ ਛਤਰ ਭਾਈ ਜੇਠਾ ਦੇ ਸਿਰ ਟਿਕਾਇਆ। ਭਾਈ ਜੇਠਾ ਸ੍ਰੀ ਗੁਰੂ ਰਾਮਦਾਸ ਜੀ ਬਣ ਗਏ:

*-ਗੁਰੁ ਅਮਰਹੁ ਗੁਰੁ ਰਾਮਦਾਸੁ ਜੋਤੀ ਜੋਤਿ ਜਗਾਇ ਜੁਹਾਰਾ।* (ਵਾਰ ੨੪: ੧੪)
*-ਗੁਰ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ।* (ਵਾਰ ੨੬: ੩੪)

ਗੁਰ-ਦਰਬਾਰ ਦੇ ਢਾਡੀ ਰਾਇ ਬਲਵੰਡ ਤੇ ਭਾਈ ਸਤਾ ਜੀ ਉਸ ਵਕਤ ਆਪਣੀ ਰਚਨਾ ਰਾਹੀਂ ਇਸ ਤਰ੍ਹਾਂ ਪੇਸ਼ ਕਰਦੇ ਹਨ:

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*
*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*
*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥* (ਪੰਨਾ ੯੬੮)

### ਬਾਣੀ ਆਵੇਸ਼

ਜਿਉਂ ਹੀ ਨਿਰੰਕਾਰੀ ਜੋਤਿ ਜਗੀ, ਬਾਣੀ ਦਾ ਆਵੇਸ਼ ਸ਼ੁਰੂ ਹੋ ਗਿਆ। ਇਹ ਬਾਣੀ ੩੦ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ।

### ਨਵੇਂ ਕੇਂਦਰੀ ਸਥਾਨ ਦਾ ਨਿਰਮਾਣ

ਗੁਰੂ-ਘਰ ਦੀ ਰੀਤ ਅਨੁਸਾਰ ਪਹਿਲੇ ਕਰਤਾਰਪੁਰ ਤੋਂ ਖਡੂਰ, ਖਡੂਰ ਤੋਂ ਗੋਇੰਦਵਾਲ ਦੇ ਕੇਂਦਰੀ ਗੁਰ-ਅਸਥਾਨ ਹੋਂਦ ਵਿਚ ਆਏ। ਹੁਣ ਸ੍ਰੀ ਗੁਰੂ ਅਮਰਦਾਸ ਜੀ ਨੇ ਨਵੇਂ ਸਥਾਨ ਦੀ ਭਾਲ ਕਰ ਕੇ ਹੁਕਮ ਕੀਤਾ, "ਗੁਰੂ ਚੱਕ' ਵਸਾਉਣ ਦਾ ਤੇ ਆਣ ਮੋਹੜੀ ਗੱਡੀ। ਪਰੰਪਰਾ ਇਹ ਵੀ ਹੈ ਕਿ ਇਸ ਪਾਵਨ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਸੀ।

ਭਾਈ ਗੁਰਦਾਸ ਜੀ ਵੀ ਇਸ ਦੀ ਪੁਸ਼ਟੀ ਕਰਦੇ ਹਨ:

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।*
*ਪੂਰਨ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ॥* (ਵਾਰ ੧: ੪੭)

### ਸ਼ਖ਼ਸੀਅਤ

ਸ੍ਰੀ ਗੁਰੂ ਰਾਮਦਾਸ ਦੀ ਸ਼ਖ਼ਸੀਅਤ ਦੀ ਮਹਾਨਤਾ ਦੇ ਗੁਣ ਹੀ ਗੁਣ ਨਜ਼ਰ ਆਉਂਦੇ ਹਨ। ਉਨ੍ਹਾਂ ਦੀ ਆਪਣੀ ਬਾਣੀ, ਭੱਟ, ਬਾਣੀਕਾਰਾਂ, ਸਤੇ ਤੇ ਬਲਵੰਡ ਦੀ ਬਾਣੀ, ਬਚਿੱਤ੍ਰ ਨਾਟਕ ਤੇ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਆਪ ਦੀ ਸ਼ਖ਼ਸੀਅਤ ਦੇ ਨਜ਼ਾਰੇ ਤੱਕਣਯੋਗ ਹਨ। ਮਨ ਖਿੜ ਉੱਠਦਾ ਹੈ ਅਜੇਹੇ ਪਰਉਪਕਾਰੀ ਗੁਰੂ ਦੀ ਸ਼ਖ਼ਸੀਅਤ ਦੀ ਝਲਕ 'ਤੇ! ਨਿਮਰਤਾ ਤੇ ਬੋਲਾਂ ਦੀ ਮਿਠਾਸ ਤਾਂ

ਆਪ ਜੀ ਦੀ ਬਾਣੀ 'ਚੋਂ ਡੁੱਲ੍ਹ-ਡੁੱਲ੍ਹ ਪੈਂਦੀ ਹੈ। ਆਪਣੇ ਆਪ ਨੂੰ ਕੀੜਿਆਂ ਤੁਲ ਸਮਝਣਾ ਤੇ ਗੁਰੂ ਦੀ ਰਹਿਮਤ ਤੇ ਟੇਕ ਆਪ ਜੀ ਦੇ ਗੁਣ ਸਨ। ਪੁਸ਼ਟੀ ਹਿਤ ਆਪ ਜੀ ਦੇ ਫੁਰਮਾਨ ਹਨ:

*- ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

*- ਰਾਗ ਦੋਖ ਤੋਂ ਪੂਰਨ ਰਾਗ ਜੋਗੀ ਸਨ ਸ੍ਰੀ ਗੁਰੂ ਰਾਮਦਾਸ ਜੀ!*
*ਰਾਗ ਦੋਖ ਨਿਰਦੋਖੁ ਹੈ ਰਾਜੁ ਜੋਗ ਵਰਤੈ ਵਰਤਾਰਾ।*
*(ਵਾਰਾ ਭਾਈ ਗੁਰਦਾਸ ਵਾਰ ੨੪: ੧੪)*

ਪਰਉਪਕਾਰੀ, ਸ਼ਾਂਤੀ ਦੇ ਸਰੋਵਰ ਅਤੇ ਪਰਮ ਹੰਸ ਸਨ, ਗੁਰੂ ਰਾਮਦਾਸ ਪਾਤਸ਼ਾਹ ਜੀ!

*ਸਭਨਾ ਸਾਹਿਬੁ ਇਕੁ ਹੈ ਦੂਜੀ ਜਾਇ ਨ ਹੋਇ ਨ ਹੋਗੀ।*
*ਸਹਜ ਸਰੋਵਰਿ ਪਰਮਹੰਸੁ ਗੁਰਮਤਿ ਮੋਤੀ ਮਣਕ ਚੋਗੀ।...*
*ਜੰਮਣ ਮਰਣਹੁ ਬਾਹਰੇ ਪਰਉਪਕਾਰ ਪਰਮਪਰ ਜੋਗੀ।*
*ਰਾਮਦਾਸ ਗੁਰ ਅਮਰ ਸਮੇਗੀ॥ (ਵਾਰ ੨੪: ੧੭)*

ਗੁਰੂ ਰਾਮਦਾਸ ਜੀ ਦੀ ਵਡਿਆਈ ਕਰਦੇ ਹੋਏ ਭੱਟ, ਗੁਰੂ ਜੀ ਅੱਗੇ ਅਰਦਾਸ ਕਰਦੇ ਹਨ:

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥*
*ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ॥*
*ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ॥ (ਪੰਨਾ ੧੪੦੬)*

ਇਹੋ ਵਡਿਆਈ ਕੀਰਤ ਭੱਟ ਜੀ ਕਰਦੇ ਹਨ ਕਿ ਅਜਿਹੀ ਸ਼ਖ਼ਸੀਅਤ ਜਿਸ ਦੇ ਦਰਸ਼ਨਾਂ ਨਾਲ ਜਮਾਂ ਦਾ ਡਰ ਭਉ ਲੱਥ ਜਾਂਦਾ ਹੈ।

ਨਾਲ ਭੱਟ ਜੀ ਨੇ ਪੁਰਾਣਕ ਹਵਾਲਿਆਂ ਜਿਵੇਂ ਪ੍ਰਹਲਾਦ, ਦਰੋਪਦੀ, ਸੁਦਾਮਾ, ਗਨਿਕਾ ਆਦਿ ਦੇ ਪ੍ਰਮਾਣ ਦੇ ਕੇ ਕਲਿਯੁਗ ਵਿਚ ਗੁਰੂ ਰਾਮਦਾਸ ਜੀ ਨੂੰ ਲਾਜ ਰੱਖਣ ਵਾਲੇ ਦੱਸਿਆ ਹੈ:

*ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ॥ (ਪੰਨਾ ੧੪੦੦)*

**ਅੰਤਮ ਸਮਾਂ**

ਸ੍ਰੀ ਗੁਰੂ ਰਾਮਦਾਸ ਜੀ ਦੇ ਅੰਤਮ ਸਮੇਂ ਗੁਰਗੱਦੀ ਦੇਣ ਵੇਲੇ ਪਰਿਵਾਰ ਅੰਤਰ-ਵਿਰੋਧ ਉੱਠਿਆ ਪਰ ਜੋ ਅਕਾਲੀ ਹੁਕਮ ਅਨੁਸਾਰ ਹੱਕ ਰੱਖਦਾ ਸੀ ਇਹ ਵਡਿਆਈ ਤਾਂ ਉਸੇ ਨੂੰ ਮਿਲਣੀ ਸੀ। ਸੋ ਗੁਰਗੱਦੀ ਦੇ ਹੱਕਦਾਰ ਬਣੇ ਸ੍ਰੀ ਗੁਰੂ ਅਰਜਨ ਦੇਵ!

*ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ॥ (ਪੰਨਾ ੧੪੦੯)*

ਅੱਗੋਂ ਗੁਰਗੱਦੀ ਦਾ ਛਤਰ ਸ੍ਰੀ ਗੁਰੂ ਅਰਜਨ ਦੇਵ ਜੀ ਸਿਰ ਝੁਲਾ ਕੇ ਆਪ ਭਾਦੋਂ ਸੁਦੀ ੩, ਸੰਮਤ ੧੬੩੮, ਮੁਤਾਬਕ ੨ ਸਤੰਬਰ ੧੫੮੧ ਦਿਨ ਸਨਿਚਰਵਾਰ ਨੂੰ ਜੋਤੀ ਜੋਤਿ ਸਮਾ ਗਏ।

*ਹਵਾਲੇ*

*੧. ਕੇਸਰ ਸਿੰਘ,ਬੰਸਾਵਲੀਨਾਮਾ, ਚਰਨ ਚੌਥਾ।*
*੨. ਉਹੀ।*
*੩. ਹਿੰਮਤ ਸਿੰਘ ਸੋਢੀ, ਗੁਰੂ ਰਾਮਦਾਸ ਜੀਵਨ ਤੇ ਰਚਨਾ- ਪੰਜਾਬੀ ਯੂਨੀਵਰਸਿਟੀ, ਪਟਿਆਲਾ। ੧੯੮੬, ਪੰਨਾ ੨.*
*੪. ਪ੍ਰਿੰਸੀਪਲ ਸਤਿਬੀਰ ਸਿੰਘ, ਪੂਰੀ ਹੋਈ ਕਰਾਮਾਤ, ਨਿਊ ਬੁੱਕ ਕੰਪਨੀ, ਜਲੰਧਰ। ੧੯੯੦ ਪੰਨਾ ੩੪*
*੫. M.A. Macauliffe,The Sikh Religion, Volume II, P. 89.*

# ਅਦੁੱਤੀ ਕੌਮੀ ਉਸਰੱਈਏ - ਸ੍ਰੀ ਗੁਰੂ ਅਰਜਨ ਦੇਵ ਜੀ

*-ਡਾ. ਹਰਨਾਮ ਸਿੰਘ ਸ਼ਾਨ*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇਸ਼, ਕੌਮ, ਸਾਹਿਤ ਤੇ ਸਮਾਜ ਦੇ ਇਕ ਅਦੁੱਤੀ ਤੇ ਮਹਾਨ ਉਸਰੱਈਏ ਹਨ। ਇਨ੍ਹਾਂ ਕਾਰਜਾਂ ਦੀ ਉੱਨਤੀ ਤੇ ਉਸਾਰੀ ਲਈ ਉਨ੍ਹਾਂ ਨੇ ਚੋਖਾ ਤੇ ਚਿਰ-ਰਹਿਣਾ ਹਿੱਸਾ ਪਾਇਆ ਹੈ। ਇਸ ਲਈ, ਇਸ ਸਬੰਧ ਵਿਚ, ਉਨ੍ਹਾਂ ਦੀ ਦਿੱਤੀ ਦੇਣ ਵੀ ਚੋਖੀ ਤੇ ਚਿਰ-ਰਹਿਣੀ ਹੈ; ਆਪਣੇ ਆਪ ਵਿਚ ਅਦੁੱਤੀ ਤੇ ਬਹੁਪੱਖੀ ਹੈ।

ਗੁਰੂ ਸਾਹਿਬ ਕਿਉਂਕਿ ਆਮ ਲੋਕਾਂ ਦੇ ਰਾਹ-ਦਸੇਰੇ ਸਨ, ਇਸ ਲਈ ਅਵਾਮ ਦੀ ਭਲਾਈ ਤੇ ਉੱਨਤੀ ਹੀ ਉਨ੍ਹਾਂ ਦੇ ਜੀਵਨ ਦਾ ਮਨੋਰਥ ਸੀ। ਉਨ੍ਹਾਂ ਨੇ ਲੋਕਾਂ ਨੂੰ ਨਿਰਾ ਗਿਆਨ-ਧਿਆਨ ਹੀ ਨਹੀਂ ਦੱਸਿਆ, ਕੇਵਲ ਆਚਾਰ-ਸਦਾਚਾਰ ਦੇ ਉਪਦੇਸ਼ ਹੀ ਨਹੀਂ ਦਿੱਤੇ, ਸਗੋਂ ਉਨ੍ਹਾਂ ਦੇ ਅੰਗ-ਸੰਗ ਰਹਿ ਕੇ ਉਨ੍ਹਾਂ ਨਾਲ ਦੁੱਖ-ਸੁਖ ਦੀ ਸਾਂਝ ਵੀ ਪਾਈ, ਉਨ੍ਹਾਂ ਦੀਆਂ ਲੋੜਾਂ ਤੇ ਖ਼ਾਹਿਸ਼ਾਂ ਦਿਲੋਂ ਮਹਿਸੂਸੀਆਂ ਤੇ ਉਨ੍ਹਾਂ ਨੂੰ ਪੂਰਿਆਂ ਕਰਨ ਲਈ ਆਪਣਾ ਭਰਵਾਂ ਤ੍ਰਾਣ ਲਾਇਆ। ਫਿਰ ਜਦੋਂ ਉਨ੍ਹਾਂ ਦੇ ਹੱਕਾਂ-ਅਧਿਕਾਰਾਂ ਦੀ ਰੱਖਿਆ ਲਈ, ਉਨ੍ਹਾਂ ਦੇ ਖਿਆਲਾਂ ਦੀ ਆਜ਼ਾਦੀ ਲਈ, ਉਨ੍ਹਾਂ ਦੇ ਧਰਮ-ਕਰਮ ਦੀ ਬਰਕਰਾਰੀ ਲਈ ਸ਼ਹੀਦੀ ਦੀ ਵੀ ਲੋੜ ਪਈ ਤਾਂ ਉਨ੍ਹਾਂ ਨੇ ਆਪਣਾ ਆਪ ਤਕ ਵੀ ਨਿਛਾਵਰ ਕਰ ਦਿੱਤਾ।

ਮਿਸਾਲ ਵਜੋਂ, ਲੋਕਾਂ ਨੂੰ ਆਪਣੀ ਆਤਮਕ ਉੱਨਤੀ ਤੇ ਅਧਿਆਤਮਕ ਤ੍ਰਿਪਤੀ ਲਈ ਇਕ ਧਰਮ-ਗ੍ਰੰਥ ਦੀ ਲੋੜ ਸੀ। ਧਰਮ-ਗ੍ਰੰਥ ਤਾਂ ਪਹਿਲਾਂ ਵੀ ਕਈ ਸਨ- ਵੇਦ ਗ੍ਰੰਥ ਮੌਜੂਦ ਸਨ, ਕੁਰਾਨ ਮਜੀਦ ਸੁਲੱਭ ਸਨ, ਅੰਜੀਲ ਵੀ ਪ੍ਰਾਪਤ ਸੀ; ਪਰ ਸਭ ਫਿਰਕਿਆਂ ਤੇ ਤਬਕਿਆਂ ਦੇ ਲੋਕ ਉਨ੍ਹਾਂ ਨੂੰ ਉਵੇਂ ਅਪਣਾ ਨਹੀਂ ਸਨ ਸਕਦੇ। ਨਾਲੇ ਉਹ ਰੱਬ ਵੱਲੋਂ ਭੇਜੇ ਗਏ ਖ਼ਾਸ-ਖ਼ਾਸ ਬੰਦਿਆਂ ਉੱਤੇ ਨਾਜ਼ਲ ਹੋਈਆਂ ਮੰਨੀਆਂ ਜਾਣ ਕਰਕੇ ਲੋਕਾਂ ਦੀ ਨਿੱਤ-ਵਰਤੋਂ ਦੀ ਬੋਲੀ ਵਿਚ ਵੀ ਨਹੀਂ ਸਨ। ਇਸ ਤੋਂ ਛੁੱਟ, ਵੱਖ-ਵੱਖ ਮਤਾਂ ਲਈ ਮਿਥੀਆਂ ਹੋਈਆਂ ਹੋਣ ਕਰਕੇ, ਉਨ੍ਹਾਂ ਵਿਚ ਆਮ ਲੋਕਾਂ ਵਿੱਚੋਂ ਉਠੇ ਤੇ ਪ੍ਰਵਾਨ ਚੜ੍ਹੇ ਭਗਤਾਂ-ਫ਼ਕੀਰਾਂ ਦੇ ਮਨੋਹਰ ਬਚਨਾਂ ਲਈ ਵੀ ਕੋਈ ਥਾਂ ਨਹੀਂ ਸੀ। ਨਾਲੇ ਸਭ ਜਾਤਾਂ, ਕਿੱਤਿਆਂ ਤੇ ਪੱਧਰਾਂ ਦੇ ਸਾਰੇ ਲੋਕਾਂ ਨੂੰ ਉਨ੍ਹਾਂ ਦਾ ਪਾਠ ਕਰਨ, ਸੁਣਨ ਜਾਂ ਲਿਖਣ-ਪੜ੍ਹਨ ਦੀ ਆਗਿਆ ਵੀ ਤਾਂ ਨਹੀਂ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਰੂਪ ਵਿਚ ਪਹਿਲੀ ਵਾਰ ਲੋਕਾਂ ਲਈ ਇਕ ਅਜਿਹਾ ਧਰਮ-ਗ੍ਰੰਥ ਤਿਆਰ ਕਰ ਦਿੱਤਾ ਜੋ ਲੋਕਾਂ ਦੀ ਆਪਣੀ ਤੇ ਨਿੱਤ-ਵਰਤੋਂ ਦੀ ਬੋਲੀ ਵਿਚ ਲਿਖਿਆ ਸੀ; ਜਿਸ ਵਿਚ ਕੇਵਲ ਹਿੰਦੂ, ਮੁਸਲਮਾਨ ਜਾਂ ਕਿਸੇ ਹੋਰ ਇੱਕੋ ਧਰਮ ਦਾ ਨਹੀਂ ਸਗੋਂ ਸਰਬ-ਸਾਂਝੇ ਧਰਮ ਦਾ ਉਪਦੇਸ਼ ਦਿੱਤਾ ਗਿਆ ਸੀ; ਜਿਸ ਦੀ ਪਾਵਨ ਬਾਣੀ ਕਿਸੇ ਖ਼ਾਸ ਸਮੇਂ ਅਕਾਸ਼ੋਂ ਨਾਜ਼ਲ ਨਹੀਂ ਸੀ ਹੋਈ, ਸਗੋਂ ਜਿਸ ਵਿਚ ਉਸ ਲੋਕ-ਪੈਗ਼ੰਬਰ ਨੇ ਆਪਣੀ ਤੇ ਆਪਣੇ ਤੋਂ ਪਹਿਲਾਂ ਹੋਏ ਚਾਰ ਸਿੱਖ ਸਤਿਗੁਰਾਂ ਦੀ ਅਮਰ ਬਾਣੀ ਤੋਂ ਛੁੱਟ, ਸਮੁੱਚੇ ਦੇਸ਼ ਦੇ ਕਈ ਹਿੰਦੂ, ਮੁਸਲਮਾਨ ਭਗਤਾਂ, ਫ਼ਕੀਰਾਂ ਤੇ ਭੱਟਾਂ ਦੀ ਅਮਰ ਬਾਣੀ ਨੂੰ ਵੀ ਬਰਾਬਰ ਥਾਂ ਦੇ ਦਿੱਤੀ ਸੀ। ਗੁਰੂ ਸਾਹਿਬ ਨੇ ਆਪਣੀ ਉਮਤ ਲਈ ਆਪੇ ਤਿਆਰ ਕੀਤੇ ਇਸ ਅਦੁੱਤੀ ਧਰਮ-ਗ੍ਰੰਥ ਵਿਚ ਭਗਤ ਵੀ ਉਹ ਸ਼ਾਮਲ ਕੀਤੇ ਸਨ ਜੋ ਭਿੰਨ-ਭਿੰਨ ਸਮਿਆਂ, ਮੱਤਾਂ, ਪ੍ਰਾਂਤਾਂ ਤੇ ਕਿੱਤਿਆਂ ਆਦਿ ਨਾਲ ਸੰਬੰਧਿਤ ਸਨ- ਜਿਵੇਂ ਪੂਰਬੀ ਹਿੰਦੋਸਤਾਨ ਵਿਚ ਬਾਰ੍ਹਵੀਂ ਸਦੀ ਦੇ ਭਗਤ ਜੈਦੇਵ ਜੀ, ਪੱਛਮੀ

ਹਿੰਦੁਸਤਾਨ ਵਿਚ ਤੇਰ੍ਹਵੀਂ ਸਦੀ ਦੇ ਸ਼ੇਖ ਫ਼ਰੀਦ ਜੀ, ਦੱਖਣੀ ਹਿੰਦੋਸਤਾਨ ਵਿਚ ਚੌਦਵੀਂ ਸਦੀ ਦੇ ਭਗਤ ਨਾਮਦੇਵ ਜੀ ਤੇ ਉੱਤਰੀ ਹਿੰਦੋਸਤਾਨ ਵਿਚ ਪੰਦਰ੍ਹਵੀਂ ਸਦੀ ਦੇ ਭਗਤ ਕਬੀਰ ਜੀ ਸਨ। ਇਉਂ ਹੀ ਸੇਖ਼ ਫ਼ਰੀਦ ਜੀ ਨਮਾਜ਼ੀ, ਭਗਤ ਧੰਨਾ ਜੀ ਅਤੇ ਭਗਤ ਰਾਮਾਨੰਦ ਜੀ ਵੈਸ਼ਨਵ ਸਨ; ਭਗਤ ਬੇਣੀ ਜੀ ਬਿਹਾਰ ਦੇ, ਭਗਤ ਰਵਿਦਾਸ ਜੀ ਉੱਤਰ ਪ੍ਰਦੇਸ਼ ਦੇ ਅਤੇ ਭਗਤ ਤਿਰਲੋਚਨ ਜੀ ਗੁਜਰਾਤ ਦੇ ਵਸਨੀਕ ਸਨ। ਭਗਤ ਨਾਮਦੇਵ ਜੀ ਅਖੌਤੀ ਛੀਂਬੇ, ਭਗਤ ਸਧਨਾ ਜੀ ਅਖੌਤੀ ਕਸਾਈ ਤੇ ਭਗਤ ਸੈਣ ਜੀ ਅਖੌਤੀ ਨਾਈ ਸਨ।

ਗੁਰੂ ਸਾਹਿਬ ਦੇ ਪ੍ਰਵੇਸ਼ ਤੋਂ ਪਹਿਲਾਂ, ਹਿੰਦੋਸਤਾਨ ਵਿਚ ਵੱਡੀ ਮਾਨਤਾ ਵਾਲੇ ਭਗਤ ਹੋ ਗੁਜ਼ਰੇ ਸਨ। ਸਗੋਂ ਉਦੋਂ ਵੀ ਕਈ ਮੌਜੂਦ ਸਨ ਪਰ ਗੁਰੂ ਸਾਹਿਬਾਨ ਨੇ ਇਸ ਲਾਸਾਨੀ ਧਰਮ-ਗ੍ਰੰਥ ਵਿਚ ਉਨ੍ਹਾਂ ਦੀ ਰਚਨਾ ਸ਼ਾਮਲ ਨਹੀਂ ਕੀਤੀ; ਸ਼ਾਮਲ ਕੇਵਲ ਉਨ੍ਹਾਂ ਦੀ ਕੀਤੀ ਜੋ ਹੱਥੀਂ ਕੰਮ ਕਰਨ ਵਾਲੇ ਅਤੇ ਦਿਲੋਂ ਪ੍ਰਭੂ ਨੂੰ ਯਾਦ ਕਰਨ ਵਾਲੇ ਕਿਰਤੀ ਲੋਕ ਸਨ ਅਤੇ ਨੀਵੀਂ ਤੋਂ ਨੀਵੀਂ ਪੱਧਰ ਤੋਂ ਉੱਠ ਕੇ, ਪ੍ਰੇਮਾ-ਭਗਤੀ, ਨੇਕਨੀਤੀ ਤੇ ਨੇਕਚਲਨੀ ਸਦਕਾ ਆਤਮਕ ਉਚਾਈਆਂ ਉੱਤੇ ਪਹੁੰਚ ਗਏ ਸਨ। ਇਉਂ ਸੰਸਾਰ ਦੇ ਧਾਰਮਕ ਇਤਿਹਾਸ ਵਿਚ ਪਹਿਲੀ ਵਾਰ ਗੁਰੂ ਨਾਨਕ ਸਾਹਿਬ ਦੇ ਇਸ ਇਨਕਲਾਬੀ ਐਲਾਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

ਨੂੰ ਅਮਲੀ ਤੌਰ 'ਤੇ ਅਪਣਾ ਕੇ, ਜਾਤ-ਪਾਤ, ਛੂਤ-ਛਾਤ ਤੇ ਊਚ-ਨੀਚ ਦਾ ਭਿੰਨ-ਭੇਦ ਮਿਟਾ ਕੇ, ਅਨਮਤੀਆਂ ਅਤੇ ਨੀਚ ਤੇ ਪਰਸਪਰ ਵਿਰੋਧੀ ਜਾਤੀਆਂ ਦੀ ਪਾਵਨ ਬਾਣੀ ਨੂੰ ਵੀ ਉੱਚ-ਸ਼੍ਰੇਣੀਆਂ ਦੀ ਅਮਰ ਬਾਣੀ ਨਾਲ ਬਰਾਬਰ ਦਾ ਧਰਮ-ਗ੍ਰੰਥਕ ਦਰਜਾ ਦੇ ਦਿੱਤਾ ਗਿਆ। ਇਉਂ ਇਹ ਅਦੁੱਤੀ ਸ਼ਬਦ-ਸੰਗ੍ਰਹਿ ਸਮੁੱਚੇ ਭਾਰਤ ਦੀ ਭਗਤੀ ਤੇ ਗਿਆਨ-ਧਾਰਾ ਦਾ ਸੰਗਮ ਬਣ ਕੇ, ਇਕ ਅਜਿਹੇ ਸਰਬ-ਸਾਂਝੇ ਧਰਮ-ਗ੍ਰੰਥ ਦਾ ਰੂਪ ਧਾਰ ਗਿਆ, ਜਿਸ ਨੂੰ ਹਰ ਕੋਈ ਆਪਣਾ ਆਖ ਸਕਦਾ ਸੀ ਅਤੇ ਜਿਸ ਨੂੰ ਪੜ੍ਹਨ-ਸੁਣਨ ਦਾ ਪੂਰਨ ਅਧਿਕਾਰ ਹਰ ਕਿਸੇ ਨੂੰ ਪ੍ਰਾਪਤ ਸੀ। ਇਉਂ ਇਹ ਇਕ ਅਜਿਹਾ ਮਹਾਨ ਗ੍ਰੰਥ ਤਿਆਰ ਹੋ ਗਿਆ ਜਿਸ ਉੱਤੇ ਹਰ ਹਿੰਦੋਸਤਾਨੀ ਹਮੇਸ਼ਾਂ ਹੱਕੀ ਤੌਰ 'ਤੇ ਮਾਣ ਕਰ ਸਕਦਾ ਹੈ। ਇਹ ਤਾਂ ਈਸ਼ਵਰੀ ਗਿਆਨ, ਭਗਤੀ ਅਤੇ ਅਮਲੀ ਜੀਵਨ ਸਬੰਧੀ ਸਿੱਖਿਆਵਾਂ ਦਾ ਇਕ ਅਜਿਹਾ ਭੰਡਾਰ ਵੀ ਬਣ ਗਿਆ, ਅਲੌਕਿਕ ਭੋਜਨ ਦਾ ਇਕ ਅਜਿਹਾ ਅਨੂਠਾ ਥਾਲ ਵੀ ਪਰੋਸ ਦਿੱਤਾ ਗਿਆ ਕਿ ਜਿਸ ਬਿਨਾਂ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਪਾਵਨ ਕਥਨ:

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*
*ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥* *(ਪੰਨਾ ੧੪੨੯)*

ਅਨੁਸਾਰ, ਮਨੁੱਖ ਦਾ ਗੁਜ਼ਾਰਾ ਹੀ ਨਹੀਂ ਹੋ ਸਕਦਾ। ਪਰ ਇਸ ਅਦੁੱਤੀ ਤੇ ਇਨਕਲਾਬੀ ਕਿਰਤ ਲਈ ਸੁਪ੍ਰਸਿੱਧ ਅੰਗਰੇਜ਼ੀ ਕਵੀ, ਮਿਲਟਨ, ਵਾਂਗ ਇਹ ਨਹੀਂ ਕਿਹਾ ਕਿ *The world will never let it die* (ਅਰਥਾਤ ਦੁਨੀਆਂ ਮੇਰੀ ਇਸ ਰਚਨਾ-ਭਾਵ 'ਪੈਰੇਡਾਈਜ਼ ਲਾਸਟ' ਨੂੰ ਕਦੇ ਨਹੀਂ ਮਰਨ-ਮਿਟਣ ਦੇਵੇਗੀ), ਸਗੋਂ ਇਸ ਨੂੰ ਇਕ ਰੱਬੀ ਦਾਤ ਸਮਝ ਕੇ ਇਸ ਦੇ ਆਖਰੀ ਸ਼ਬਦ ਵਿਚ ਇਹ ਲਿਖ ਕੇ:

*ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥*
*ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥* (ਪੰਨਾ ੧੪੨੯)

ਅਕਾਲ ਪੁਰਖ ਦਾ ਧੰਨਵਾਦ ਕੀਤਾ। ਲੋਕਾਂ ਦੀ ਰੂਹਾਨੀ ਸ਼ਾਂਤੀ ਲਈ, ਉਨ੍ਹਾਂ ਨੂੰ ਨੇਕੀ, ਸ਼ਾਂਤੀ ਤੇ ਸੱਚਾਈ ਦਾ ਸੰਦੇਸ਼ ਦੇਣ ਲਈ, ਇਨ੍ਹਾਂ ਨਾਲੋਂ ਵਧੇਰੇ ਸਰਬ-ਸਾਂਝਾ ਲੋਕ-ਗ੍ਰੰਥ ਹੋਰ ਕਿਹੜਾ ਹੋ ਸਕਦਾ ਸੀ? ਭਿੰਨ-ਭਿੰਨ ਜਾਤਾਂ, ਵਰਣਾਂ, ਵਰਗਾਂ, ਫਿਰਕਿਆਂ ਤੇ ਤਬਕਿਆਂ ਵਿਚ, ਵੱਖ-ਵੱਖ ਪ੍ਰਾਂਤਾਂ, ਵਿਚਾਰਾਂ ਤੇ ਭਾਸ਼ਾਵਾਂ ਵਿਚ ਵੰਡੇ ਹੋਏ ਹਿੰਦੋਸਤਾਨੀਆਂ ਲਈ ਇਨ੍ਹਾਂ ਨਾਲੋਂ ਬਿਹਤਰ ਗ੍ਰੰਥ ਵੀ ਹੋਰ ਕਿਹੜਾ ਹੋ ਸਕਦਾ ਸੀ? ਵਰਤਮਾਨ ਸਥਿਤੀ ਨੂੰ ਵੀ ਸਰਵੇਖਦਿਆਂ ਤੇ ਮੁੱਖ ਰੱਖਦਿਆਂ, ਭਟਕਦੀ ਲੋਕਾਈ ਨੂੰ, ਬਿਹਬਲ ਭਾਰਤੀ ਜਨਤਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਖ਼ਸ਼ੀ ਹੋਈ ਇਹ ਅਮਰ ਤੇ ਅਦੁੱਤੀ ਦਾਤ ਕਿੰਨੀ ਵਿਲੱਖਣ ਤੇ ਯਾਦਗਾਰੀ ਜਾਪਣ ਲੱਗ ਪੈਂਦੀ ਹੈ!

ਇਉਂ ਹੀ, ਲੋਕਾਂ ਨੂੰ ਇਕ ਅਜਿਹੇ ਸਰਬ-ਸਾਂਝੇ ਧਰਮ-ਸਥਾਨ ਦੀ ਲੋੜ ਸੀ ਜਿਸ ਵਿਚ ਹਰ ਕੋਈ, ਹਰ ਸਮੇਂ ਜਾ ਸਕੇ; ਜਿਸ ਵਿਚ ਜਿਸ ਪਾਸਿਓਂ ਵੀ ਕੋਈ ਜਾਣਾ ਚਾਹੇ ਜਾ ਸਕੇ; ਆਪਣੀ ਆਤਮਾ ਨੂੰ ਪਰਮਾਤਮਾ ਨਾਲ ਇਕਸੁਰ ਕਰ ਸਕੇ ਤੇ ਅਰਜ਼ਾਂ-ਬੇਨਤੀਆਂ ਰਾਹੀਂ ਆਪਣੀਆਂ ਆਸਾਂ-ਉਮੰਗਾਂ ਪ੍ਰਗਟ ਕਰ ਸਕੇ। ਅਜਿਹੇ ਘੋਰ ਸਮੇਂ ਤੇ ਐਸੀ ਅਜੀਬ ਸਥਿਤੀ ਵਿਚ, ਜਦੋਂ ਸ਼ੂਦਰਾਂ, ਕਾਫ਼ਰਾਂ ਤੇ ਮਲੇਛਾਂ ਲਈ ਮੰਦਰ, ਮਸੀਤਾਂ ਬੰਦ ਸਨ ਅਤੇ ਜਦੋਂ ਰੱਬ ਦੀ ਹੋਂਦ ਖ਼ਾਸ-ਖ਼ਾਸ ਦਿਸ਼ਾਵਾਂ ਵਿਚ ਹੀ ਸੀਮਤ ਮੰਨੀ ਜਾ ਰਹੀ ਸੀ ਉਦੋਂ ਇਸ ਲੋਕ-ਪੈਗ਼ੰਬਰ ਨੇ ਇਹ ਇਨਕਲਾਬੀ ਤੇ ਕਲਿਆਣਕਾਰੀ ਨਾਅਰਾ ਲਾਇਆ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥*
*ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥*

(ਪੰਨਾ ੭੪੭-੪੮)

ਫਿਰ ਇਸ ਨੂੰ ਆਪੇ ਹੀ ਅਮਲੀ ਰੂਪ ਦੇਣ ਲਈ, ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਹਰਿਮੰਦਰ ਸਾਹਿਬ 'ਸ੍ਰੀ ਦਰਬਾਰ ਸਾਹਿਬ' ਦੀ ਸਥਾਪਨਾ ਕਰ ਕੇ, ਇਸ ਦੇ ਚਾਰੇ ਪਾਸੇ ਚਾਰ ਦਰਵਾਜ਼ੇ ਲਾ ਕੇ ਅਤੇ ਇਨ੍ਹਾਂ ਨੂੰ ਹਰ ਪ੍ਰਾਣੀ-ਮਾਤਰ ਲਈ ਖੁੱਲ੍ਹੇ ਛੱਡ ਕੇ ਸਾਬਤ ਕਰ ਦਿੱਤਾ ਕਿ ਰੱਬ ਦਾ ਘਰ ਚਹੁੰ ਵਰਨਾਂ ਲਈ ਖੁੱਲ੍ਹਾ ਹੈ; ਚਹੁੰਆਂ ਪਾਸਿਆਂ ਤੋਂ ਖੁੱਲ੍ਹਾ ਹੈ; ਹਰ ਕਿਸੇ ਲਈ ਹਰ ਸਮੇਂ ਖੁੱਲ੍ਹਾ ਹੈ। ਇਸ ਕਰਕੇ ਇਸ ਬੇਮਿਸਾਲ ਤੇ ਸਰਬ-ਸਾਂਝੇ ਧਰਮ-ਸਥਾਨ ਦੀ ਪਹਿਲੀ ਇੱਟ ਇਕ ਉੱਘੇ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਜੀ ਤੋਂ ਰਖਵਾਈ ਅਤੇ ਇਉਂ ਇਕ ਈਸ਼ਵਰਤਾ ਤੇ ਭਰਾਤਰੀਅਤਾ ਦੇ ਆਪੇ ਦੱਸੇ ਇਸ ਸਿਧਾਂਤ ਦੇ ਐਲਾਨ ਨੂੰ ਅਮਲੀ ਤੌਰ 'ਤੇ ਸੱਚ ਕਰ ਵਿਖਾਇਆ:

*-ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥* (ਪੰਨਾ ੬੧੧)
*-ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* (ਪੰਨਾ ੧੨੯੯)

ਲੋਕਾਂ ਦੀ ਧਾਰਮਿਕ ਤੇ ਅਧਿਆਤਮਕ ਭੁੱਖ ਇਉਂ ਦੂਰ ਕਰਨ ਅਤੇ ਉਨ੍ਹਾਂ ਨੂੰ ਅਜਿਹਾ ਸਮਾਨ ਸਮਾਜਿਕ ਦਰਜਾ ਦੇਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਨ੍ਹਾਂ ਦੀਆਂ ਸਰੀਰਕ ਤੇ ਆਰਥਕ ਲੋੜਾਂ ਦਾ ਵੀ ਪੂਰਾ ਖਿਆਲ ਰੱਖਿਆ। ਰੋਗੀਆਂ ਦੇ ਰੋਗ ਨਿਵਾਰਨ ਅਤੇ ਕੋਹੜੀਆਂ ਦੇ ਕੋਹੜ ਦੂਰ ਕਰਨ ਲਈ ਤਰਨ ਤਾਰਨ ਵਿਚ ਆਪਣੀ ਕਿਸਮ ਦਾ ਪਹਿਲਾ ਪਿੰਗਲਵਾੜਾ ਸਥਾਪਿਆ ਤੇ ਹਸਪਤਾਲ ਚਲਾਇਆ।

ਉਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਨੂੰ ਆਪਣੇ ਹੱਥੀਂ ਵਸਾਇਆ। ੫੨ ਕਿਸਮ ਦੇ ਵੱਖ-ਵੱਖ ਕਿੱਤਿਆਂ ਵਾਲੇ ਲੋਕਾਂ ਨੂੰ ਆਪਣੇ ਕੋਲੋਂ ਮਾਇਕ ਸਹਾਇਤਾ ਦੇ ਕੇ ਆਬਾਦ ਕੀਤਾ ਅਤੇ ਆਰਥਕ

ਤੌਰ 'ਤੇ ਇਸ ਨੂੰ ਇੰਨਾ ਉੱਨਤ ਕਰ ਦਿੱਤਾ ਕਿ ਸਮਾਂ ਪਾ ਕੇ ਇਹ ਅਣਵੰਡੇ ਉੱਤਰੀ ਹਿੰਦੋਸਤਾਨ ਦਾ ਸਭ ਤੋਂ ਵੱਡਾ ਵਪਾਰਕ ਕੇਂਦਰ ਬਣ ਗਿਆ। ਇਥੋਂ ਦਾ 'ਗੁਰੂ ਬਾਜ਼ਾਰ' ਸ੍ਰੀ ਗੁਰੂ ਅਰਜਨ ਦੇਵ ਜੀ ਦੇ ਲੋਕਾਂ ਦੀ ਆਰਥਕ ਉੱਨਤੀ ਲਈ ਅਰੰਭੇ ਪ੍ਰੋਗਰਾਮ ਦੀ ਯਾਦਗਾਰ ਵਜੋਂ ਅਜੇ ਤੀਕ ਕਾਇਮ ਹੈ।

ਤਰਨ ਤਾਰਨ ਤੇ ਕਰਤਾਰਪੁਰ ਜਿਹੇ ਦਸਤਕਾਰਕ ਸ਼ਹਿਰ ਵੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹੀ ਵਸਾਏ ਤੇ ਵਿਕਸਾਏ ਹੋਏ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਭਾਵੇਂ ਆਪਣੇ ਹੱਥੀਂ ਕਿਰਸਾਨੀ ਨਹੀਂ ਕੀਤੀ ਪਰ ਕਿਰਤੀਆਂ ਤੇ ਕਿਰਸਾਨਾਂ ਦੀਆਂ ਲੋੜਾਂ ਨੂੰ ਉਨ੍ਹਾਂ ਕਦੇ ਵੀ ਅੱਖੋਂ ਉਹਲੇ ਨਹੀਂ ਹੋਣ ਦਿੱਤਾ। ਵਧੇਰੇ ਅੰਨ ਉਗਾਉਣ ਲਈ ਉਨ੍ਹਾਂ ਉਚੇਚੇ ਖੂਹ ਖੁਦਵਾਏ ਤੇ ਹਰਟ ਲਗਵਾਏ। ਗੁਰੂ ਕੀ ਵਡਾਲੀ ਕੋਲ ਲਵਾਏ ਅਜਿਹੇ ਛੇ ਹਰਟਾਂ ਦੇ ਨਾਂ 'ਤੇ ਹੀ 'ਛੇਹਰਟਾ' ਨਾਂ ਦਾ ਨਗਰ ਵੱਸਿਆ ਸੀ ਜੋ ਹੁਣ ਉੱਤਰੀ ਭਾਰਤ ਦੇ ਸਿਰਕੱਢ ਸਨਅਤੀ ਸ਼ਹਿਰਾਂ ਵਿੱਚੋਂ ਇਕ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਭਾਵੇਂ ਸ਼ਾਂਤੀ ਤੇ ਸਹਿਨਸ਼ੀਲਤਾ ਦੇ ਪੁੰਜ ਸਨ, ਪਰ ਉਹ ਲੋਕਾਂ ਉੱਤੇ ਧੱਕਾ ਹੁੰਦਾ ਵੇਖ ਕੇ ਸਹਾਰ ਨਹੀਂ ਸਕਦੇ ਸਨ। ਇਸੇ ਲਈ ਮੌਕਾ ਬਣਨ 'ਤੇ, ਉਨ੍ਹਾਂ ਨੇ ਜਨਤਾ ਦੇ ਹੱਕਾਂ ਦੀ ਵੀ ਪੂਰੀ-ਪੂਰੀ ਰਾਖੀ ਤੇ ਸੰਭਾਲ ਕੀਤੀ।

ਉਨ੍ਹਾਂ ਦੀ ਪਾਵਨ ਗੁਰਿਆਈ ਸਮੇਂ ਜਦੋਂ ਦੇਸ਼ ਵਿਚ ਭਿਆਨਕ ਕਾਲ ਪਿਆ ਅਤੇ ਕਿਰਤੀਆਂ ਤੇ ਕਿਰਸਾਨਾਂ ਦੇ ਭਾਅ ਦੀ ਬਣ ਗਈ, ਤਾਂ ਇਸ ਲੋਕ-ਪੈਗੰਬਰ ਨੇ ਸਮੇਂ ਦੇ ਸ਼ਹਿਨਸ਼ਾਹ, ਅਕਬਰ ਬਾਦਸ਼ਾਹ ਨੂੰ ਜਨਤਾ ਦੇ ਦੁੱਖਾਂ ਤੋਂ ਜਾਣੂ ਕਰਵਾਇਆ। ਬਾਦਸ਼ਾਹ ਨੇ ਜਦੋਂ ਉਨ੍ਹਾਂ ਦੇ ਲੰਗਰ ਵਰਗੇ ਲੋਕ-ਭਲਾਈ ਦੇ ਕੰਮਾਂ ਤੋਂ ਖੁਸ਼ ਹੋ ਕੇ ਕੋਈ ਸੇਵਾ ਦੱਸਣ ਲਈ ਆਖਿਆ ਤਾਂ ਗੁਰੂ ਮਹਾਰਾਜ ਨੇ ਆਪਣੇ ਲਈ ਨਹੀਂ, ਕੇਵਲ ਆਪਣੇ ਸਿੱਖਾਂ ਲਈ ਹੀ ਨਹੀਂ ਸਗੋਂ ਸਾਰੇ ਦੇਸ਼ ਲਈ ਮਾਮਲੇ ਦੀ ਛੋਟ ਮੰਗੀ ਜੋ ਖੜ੍ਹੇ-ਪੈਰ ਮੰਨ ਲਈ ਗਈ ਸੀ।

ਇਸ ਤਰ੍ਹਾਂ ਰਾਜਾ ਬੀਰਬਲ ਨੇ ਜਦੋਂ ਅੰਮ੍ਰਿਤਸਰ ਦੇ ਵਾਸੀਆਂ ਵਿੱਚੋਂ ਕੇਵਲ ਖੱਤਰੀਆਂ ਉੱਤੇ ਹੀ ਇਕ ਅਕਾਰਨ ਤੇ ਅਯੋਗ ਟੈਕਸ ਲਾਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਨਾਜਾਇਜ਼ ਵਿਤਕਰੇ ਵਿਰੁੱਧ ਰੋਸ ਪ੍ਰਗਟ ਕੀਤਾ। ਜਦ ਬੀਰਬਲ ਨੇ ਇਹ ਅਨਿਆਂ ਤੇ ਵਿਤਕਰਾ ਨਾ ਹਟਾਇਆ ਤਾਂ ਆਪ ਨੇ ਲੋਕਾਂ ਨੂੰ ਅਜਿਹਾ ਟੈਕਸ ਨਾ ਦੇਣ ਲਈ ਪ੍ਰੇਰਿਆ। ਬੀਰਬਲ ਨੇ ਡਰਾਵੇ ਦਿੱਤੇ ਅਤੇ ਅੰਮ੍ਰਿਤਸਰ ਉੱਤੇ ਫ਼ੌਜ ਚਾੜ੍ਹ ਲਿਆਉਣ ਲਈ ਤਿਆਰ ਹੋ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸੁਣਦਿਆਂ ਸਾਰ ਐਲਾਨੀਆ ਆਖਿਆ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* (ਪੰਨਾ ੭੪)

ਕਿ ਹਿੰਦੋਸਤਾਨ ਵਿਚ ਹੁਣ ਅਜਿਹਾ ਰਾਜ ਕਾਇਮ ਹੋਵੇਗਾ ਜਿਸ ਵਿਚ ਇਸ ਦੇ ਸਭ ਵਸਨੀਕ ਸੁੱਖੀ-ਸਾਂਦੀ ਵੱਸਣਗੇ, ਕੋਈ ਵੀ ਕਿਸੇ ਉੱਤੇ ਅਨਿਆਂ ਨਹੀਂ ਕਰ ਸਕੇਗਾ ਅਤੇ ਲੋਕਾਂ ਦੇ ਬੁਨਿਆਦੀ ਹੱਕਾਂ-ਅਧਿਕਾਰਾਂ ਨੂੰ ਲਿਤਾੜ ਨਹੀਂ ਸਕੇਗਾ।

ਫਿਰ ਜਦੋਂ ਲੋਕ-ਅਧਿਕਾਰਾਂ ਉੱਤੇ ਸਮਕਾਲੀ ਸਰਕਾਰ ਵੱਲੋਂ ਬਾਕਾਇਦਾ ਵਾਰ ਹੋਣ ਲੱਗ ਪਏ, ਲੋਕ-ਹਿੱਤਾਂ ਦੀ ਰਾਖੀ ਕਰਨ ਦਾ ਸਮਾਂ ਆ ਗਿਆ, ਜਨਤਾ ਦੇ ਖਿਆਲਾਂ ਦੀ ਆਜ਼ਾਦੀ ਖ਼ਤਰੇ ਵਿਚ ਵੇਖੀ ਗਈ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲੋਕ-ਵੈਰੀਆਂ ਨੂੰ ਵੰਗਾਰਿਆ, ਉਨ੍ਹਾਂ ਦੀ ਧਾਰਮਿਕ ਤੰਗਦਿਲੀ ਨੂੰ ਹਲੂਣਿਆ, ਅਨਿਆਈਂ ਤੇ ਬਦੇਸ਼ੀ ਸਰਕਾਰ ਨਾਲ ਟੱਕਰ ਲਈ ਅਤੇ

ਜਬਰ ਦਾ ਮੁਕਾਬਲਾ ਸਬਰ ਨਾਲ ਕਰ ਕੇ, ਮਨੁੱਖਤਾ ਨੂੰ ਇਕ ਨਵੀਂ ਜੀਵਨ-ਜਾਚ ਸਿਖਾਉਂਦਿਆਂ ਗੁਰੂ ਜੀ ਉਸ ਲੋਕ-ਹਿਤੈਸ਼ੀ ਆਦਰਸ਼ ਦੀ ਪੈਰਵੀ ਤੇ ਪੂਰਤੀ ਲਈ ਸ਼ਹੀਦ ਹੋ ਗਏ। ਆਪਣੀ ਸ਼ਹਾਦਤ ਦੇ ਕੇ, ਜਿੱਥੇ ਉਨ੍ਹਾਂ ਕੌਮੀ ਅਣਖ ਨੂੰ ਬਚਾ ਲਿਆ, ਉਥੇ ਬਦੇਸ਼ੀ ਰਾਜ ਦੀਆਂ ਜੜ੍ਹਾਂ ਵੀ ਹਿਲਾ ਦਿੱਤੀਆਂ।

ਇਹ ਸ਼ਹੀਦੀ ਦੇਸ਼-ਕੌਮ ਦੀ ਉਸਾਰੀ ਤੇ ਉੱਨਤੀ ਲਈ, ਸੱਯਦ ਅਬਦੁਲ ਲਤੀਫ਼ ਦੇ ਸ਼ਬਦਾਂ ਵਿਚ 'ਇਕ ਮਹਾਨ ਮੋੜ ਦੀ ਸੂਚਕ ਸਿੱਧ ਹੋਈ।' *(ਹਿਸਟਰੀ ਆਫ਼ ਦੀ ਪੰਜਾਬ)*। ਇਸ ਨੇ ਸੁੱਤੀ ਹੋਈ ਜਨਤਾ ਨੂੰ ਹਲੂਣ ਕੇ ਜਗਾ ਦਿੱਤਾ ਅਤੇ ਆਪਣੇ ਹੱਕਾਂ ਦੀ ਰਾਖੀ ਆਪੇ ਕਰਨ ਲਈ ਤਿਆਰ ਕਰ ਦਿੱਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦੇਸ਼-ਵਾਸੀ ਇਸ ਨਤੀਜੇ 'ਤੇ ਪਹੁੰਚ ਗਏ ਕਿ ਨੇਕੀ ਤੇ ਧਰਮ ਦੀ ਰੱਖਿਆ ਲਈ ਤਾਕਤ ਤੇ ਸਿਆਸਤ ਨਾਲ ਲੈਸ ਹੋਣਾ ਜ਼ਰੂਰੀ ਹੈ। ਉਨ੍ਹਾਂ ਦੇ ਆਪਣੇ ਨੌਨਿਹਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸੇ ਲਈ ਪੀਰੀ ਨਾਲ ਮੀਰੀ ਅਤੇ ਭਗਤੀ ਨਾਲ ਸ਼ਕਤੀ ਜੋੜ ਕੇ, ਦੇਸ਼-ਕੌਮ ਦੀ ਵਿਗੜੀ ਬਣਾਉਣ ਅਤੇ ਇਨ੍ਹਾਂ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਲੋੜੀਂਦਾ ਬਾਨ੍ਹਣੂ ਬੰਨ੍ਹ ਦਿੱਤਾ ਸੀ, ਜਿਸ ਨੂੰ ਨੇਪਰੇ ਚੜ੍ਹਾਉਣ ਲਈ ਉਨ੍ਹਾਂ ਨੇ ਆਪਣਾ ਸਾਰਾ ਖਾਨਦਾਨ, ਆਪਣੇ ਚਾਰ ਪੜਪੋਤਿਆਂ (ਦਸਮੇਸ਼ ਪਿਤਾ ਦੇ ਚਾਰ ਸਾਹਿਬਜ਼ਾਦਿਆਂ) ਦੀ ਬੇਨਜ਼ੀਰ ਕੁਰਬਾਨੀ ਸਹਿਤ, ਨਿਛਾਵਰ ਕਰ ਦਿੱਤਾ ਸੀ। ਇਉਂ ਲਾਹੌਰ ਵਿਖੇ ਹੋਈ ਉਨ੍ਹਾਂ ਦੀ ਸ਼ਹਾਦਤ ਨੇ ਇਸ ਕਾਵਿ-ਕਥਨ:

*ਸ਼ਹੀਦ ਕੀ ਜੋ ਮੌਤ ਹੈ, ਵੁਹ ਕੌਮ ਕੀ ਹਯਾਤ ਹੈ।*
*ਹਯਾਤ ਭੀ ਹਯਾਤ ਹੈ, ਔਰ ਮੌਤ ਭੀ ਹਯਾਤ ਹੈ।*

ਨੂੰ ਵੀ ਹਮੇਸ਼ਾਂ ਲਈ ਸੱਚ ਕਰ ਵਿਖਾ ਦਿੱਤਾ ਸੀ।

■

# ਸ੍ਰੀ ਗੁਰੂ ਤੇਗ ਬਹਾਦਰ : ਜੀਵਨ ਤੇ ਰਚਨਾ

*-ਸ. ਗੁਰਮੇਲ ਸਿੰਘ ਨਿਆਮਤਪੁਰੀ*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਗੁਰੂ ਸਾਹਿਬਾਨ, ਸੰਤਾਂ-ਭਗਤਾਂ, ਭੱਟਾਂ ਤੇ ਗੁਰਸਿੱਖਾਂ ਦੁਆਰਾ ਅਨੁਭਵ ਕੀਤਾ ਹੋਇਆ ਗਿਆਨ, ਜੀਵਿਆ ਹੋਇਆ ਅਮਲ ਤੇ ਪ੍ਰਭੂ ਨਾਲ ਇਕਮਿਕ ਹੋ ਕੇ ਪ੍ਰਾਪਤ ਕੀਤਾ ਹੋਇਆ ਦੈਵੀ ਇਲਹਾਮ (revealation) ਹੈ। ਇਸ ਲਈ ਗੁਰਬਾਣੀ ਦਾ ਪਾਠ ਜਾਂ ਅਧਿਐਨ ਕਰਨ ਤੋਂ ਪਹਿਲਾਂ ਜੇਕਰ ਸੰਬੰਧਿਤ ਬਾਣੀਕਾਰ ਦਾ ਜੀਵਨ ਵੀ ਪੜ੍ਹ ਲਿਆ ਜਾਵੇ ਤਾਂ ਬਹੁਤ ਹੀ ਚੰਗਾ ਹੋਵੇਗਾ। ਹਥਲੇ ਲੇਖ ਵਿਚ ਤਿਆਗ ਅਤੇ ਸੂਰਬੀਰਤਾ ਦੀ ਮੂਰਤ, ਆਜ਼ਾਦੀ ਦੇ ਰੱਖਿਅਕ ਤੇ ਸੰਤ-ਸਿਪਾਹੀ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਤੇ ਉਨ੍ਹਾਂ ਦੀ ਵੈਰਾਗਮਈ ਬਾਣੀ ਦਾ ਅਧਿਐਨ ਕਰਨ ਦਾ ਨਿਮਾਣਾ ਜਿਹਾ ਯਤਨ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼/ਜਨਮ ੫ ਵੈਸਾਖ, ਨਾਨਕਸ਼ਾਹੀ ੧੫੩) ਵਿਸ਼ਾਖ ਵਦੀ ੫, ੧੬੭੮ ਬਿ. ਮੁਤਾਬਕ ੧ ਅਪ੍ਰੈਲ, ੧੬੨੧ ਈ. ਦਿਨ ਐਤਵਾਰ ਨੂੰ ਅੰਮ੍ਰਿਤਸਰ ਵਿਖੇ ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਹੋਇਆ। ਗੁਰੂ ਸਾਹਿਬ ਦਾ ਜਨਮ-ਅਸਥਾਨ ਅੰਮ੍ਰਿਤਸਰ ਦੇ ਗੁਰੂ ਬਾਜ਼ਾਰ ਵਿਚ ਗੁਰੂ ਕੇ ਮਹਿਲ ਵਿਖੇ ਹੋਇਆ ਹੈ। ਆਪ ਜੀ ਦੇ ਚਾਰੇ ਭਰਾ ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ, ਬਾਬਾ ਅਣੀ ਰਾਇ ਜੀ, ਬਾਬਾ ਅਟੱਲ ਰਾਇ ਜੀ ਅਤੇ ਭੈਣ ਬੀਬੀ ਵੀਰੋ ਜੀ ਆਪ ਤੋਂ ਵੱਡੇ ਸਨ। ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮੀਰੀ ਪੀਰੀ ਦਾ ਆਪ 'ਤੇ ਡੂੰਘਾ ਪ੍ਰਭਾਵ ਸੀ। ਆਪ ਜੀ ਨਿੱਕੇ ਹੁੰਦਿਆਂ ਆਪਣੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੋਲ ਪ੍ਰਭੂ-ਸਿਮਰਨ ਵਿਚ ਲੀਨ ਹੋਏ ਕਿੰਨਾ-ਕਿੰਨਾ ਚਿਰ ਬੈਠੇ ਰਹਿੰਦੇ ਸਨ। ਮੁੱਢਲੇ ਦੋ-ਤਿੰਨ ਸਾਲਾਂ ਵਿਚ ਹੀ ਆਪ ਜੀ ਦੀਆਂ ਅਸਾਧਾਰਨ ਰੁਚੀਆਂ ਸਾਹਮਣੇ ਆਉਣ ਲੱਗ ਪਈਆਂ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਧਾਰਮਿਕ ਅਨੁਸ਼ਾਸਨ ਦੇ ਵਾਤਾਵਰਨ ਵਿਚ ਪਲੇ। ਗੁਰੂ ਪਿਤਾ ਦੇ ਬਚਨ-ਬਿਲਾਸ ਸੁਣਦੇ ਤੇ ਉਨ੍ਹਾਂ ਦੀ ਅਗਵਾਈ ਅਨੁਸਾਰ ਧਰਮ ਮਰਯਾਦਾ ਸਿੱਖਦੇ। ਆਪ ਦੀ ਸਿਖਲਾਈ, ਪੜ੍ਹਾਈ ਤੇ ਸ਼ਸਤਰ-ਵਿੱਦਿਆ ਗੁਰੂ ਸਾਹਿਬ ਨੇ ਆਪਣੀ ਨਿਗਰਾਨੀ ਵਿਚ ਕਰਾਈ। ਭਾਈ ਗੁਰਦਾਸ ਜੀ ਨੂੰ ਅੱਖਰੀ ਵਿੱਦਿਆ ਦੇਣ ਲਈ ਕਿਹਾ ਅਤੇ ਰਤਾ ਕੁ ਵੱਡੇ ਹੋਏ ਤਾਂ ਬਾਬਾ ਬੁੱਢਾ ਜੀ ਪਾਸ ਰਮਦਾਸ ਭੇਜਿਆ ਤਾਂ ਕਿ ਕਿਰਤ ਦੀ ਮਹੱਤਤਾ ਤੇ ਹੋਰ ਗੁਣ ਪ੍ਰਾਪਤ ਕਰਨ। ੧੧ ਸਾਲ ਦੀ ਉਮਰ ਵਿਚ ਆਪ ਜੀ ਦੀ ਸ਼ਾਦੀ ਮਾਰਚ ੧੬੩੨ ਈ. ਵਿਚ ਭਾਈ ਲਾਲ ਚੰਦ ਜੀ ਖੱਤਰੀ ਦੀ ਸਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਈ। ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਜੀ ਨੇ ਵਿਆਹ ਦੇ ੨ ਸਾਲ ਪਿੱਛੋਂ ੧੬੩੪ ਈ. ਵਿਚ ਹੋਣ ਵਾਲੀ ਕਰਤਾਰਪੁਰ ਦੀ ਜੰਗ ਵਿਚ ਆਪਣੀ ਤੇਗ ਦੇ ਜੌਹਰ ਦਿਖਾਏ। ਯੁੱਧ ਵਿਚ ਸਫਲਤਾ ਪ੍ਰਾਪਤ ਕਰ ਕੇ ਜਦ ਆਪ ਵਾਪਸ ਪਰਤੇ ਤਾਂ ਗੁਰਦੇਵ ਪਿਤਾ ਨੇ ਆਪਣੇ ਬਹਾਦਰ ਸਾਹਿਬਜ਼ਾਦੇ ਨੂੰ ਗਲਵਕੜੀ ਵਿਚ ਲੈ ਲਿਆ, ਥਾਪੜਾ ਦਿੱਤਾ ਤੇ ਬੜੇ ਪਿਆਰ ਨਾਲ ਆਖਿਆ ਕਿ ਅੱਜ ਤੁਸੀਂ ਇਸ ਯੁੱਧ ਵਿਚ ਜਿਸ ਤਰ੍ਹਾਂ ਤੇਗ ਚਲਾਈ ਉਸ ਕਰਕੇ ਤੁਹਾਡਾ ਨਾਂ ਤਿਆਗ ਮੱਲ ਦੀ ਥਾਂ ਤੇਗ ਬਹਾਦਰ ਹੀ ਸ਼ੋਭਦਾ ਹੈ।

ਕੀਰਤਪੁਰ ਵਿਚ ਰਹਿੰਦਿਆਂ ਸ੍ਰੀ (ਗੁਰੂ) ਤੇਗ ਬਹਾਦਰ ਜੀ ਦਾ ਨਿੱਜੀ ਤੇ ਘਰੋਗੀ ਜੀਵਨ ਬੜਾ ਸਾਦਾ, ਪੱਧਰਾ ਤੇ ਸੁਖੀ ਸੀ। ਆਪ ਦਾ ਮਨ ਸੰਸਾਰ ਦੇ ਲਾਲਚਾਂ, ਮੋਹ, ਝਗੜਿਆਂ ਤੇ ਰਸਾਂ

ਤੋਂ ਬੇਲਾਗ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੋਤਰੇ ਭਾਵ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਪੁੱਤਰ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕੀਤੀ ਤੇ ਆਪ ੩ ਮਾਰਚ ੧੬੪੪ ਈ. ਨੂੰ ਜੋਤੀ ਜੋਤਿ ਸਮਾ ਗਏ। ਸ੍ਰੀ (ਗੁਰੂ) ਤੇਗ ਬਹਾਦਰ ਜੀ ਨੇ ਗੁਰਦੇਵ ਪਿਤਾ ਦੇ ਜੋਤੀ ਜੋਤਿ ਸਮਾਉਣ ਦੇ ਦ੍ਰਿਸ਼ ਨੂੰ ਜਦ ਦੇਖਿਆ ਤਾਂ ਉਨ੍ਹਾਂ 'ਤੇ ਇਸ ਦਾ ਡੂੰਘਾ ਅਸਰ ਹੋਇਆ ਪਰ ਸਬਰ, ਸੰਤੋਖ ਤੇ ਭਾਣਾ ਮੰਨਣ ਦੀ ਜਿਸ ਸ਼ਕਤੀ ਦਾ ਸਬਕ ਉਨ੍ਹਾਂ ੨੩ ਸਾਲ ਸਿੱਖਿਆ ਸੀ, ਉਸ ਕਾਰਨ ਉਹ ਪੂਰਨ ਸ਼ਾਂਤ ਰਹੇ ਤੇ ਫਿਰ ਗੁਰੂ ਹਰਿ ਰਾਇ ਸਾਹਿਬ ਜੀ ਤੋਂ ਆਗਿਆ ਲੈ ਕੇ ਆਪਣੀ ਮਾਤਾ ਨਾਨਕੀ ਤੇ ਧਰਮ ਸੁਪਤਨੀ ਗੁਜਰੀ ਜੀ ਸਮੇਤ ਬਕਾਲਾ ਲਈ ਚੱਲ ਪਏ। ਇਥੇ ਆਪ ਨੇ ਲੱਗਭਗ ੨੧ ਸਾਲ ਭੋਰੇ ਵਿਚ ਰਹਿ ਕੇ ਭਜਨ ਬੰਦਗੀ ਕੀਤੀ। ਆਪ ਜੀ ਅੰਮ੍ਰਿਤ ਵੇਲੇ ਉੱਠਦੇ, ਕੀਰਤਨ ਕਰਦੇ ਅਤੇ ਦਿਹਾੜੀ ਕਿਰਤ ਕਾਰ ਕਰ ਕੇ ਗੁਜ਼ਾਰਾ ਕਰਦੇ। ਕਿਸੇ ਭੇਟਾ ਨੂੰ ਸਵੀਕਾਰ ਨਾ ਕਰਦੇ, ਜੇ ਕੋਈ ਭੇਟਾ ਦੇ ਦਿੰਦਾ ਤਾਂ ਸਭ ਵੰਡ ਦਿੰਦੇ।

ਸ੍ਰੀ ਗੁਰੂ ਹਰਿ ਰਾਇ ਜੀ ਤੋਂ ਬਾਅਦ ਗੁਰਗੱਦੀ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬੈਠੇ ਜੋ ਬਚਪਨ ਵਿਚ ਹੀ ਦਿੱਲੀ ਵਿਚ ਜੋਤੀ ਜੋਤਿ ਸਮਾ ਗਏ। ਅੱਗੋਂ ਗੱਦੀ ਦੇ ਵਾਰਸ ਦਾ ਸੰਕੇਤ ਉਨ੍ਹਾਂ ਨੇ 'ਬਾਬਾ ਬਕਾਲੇ' ਸ਼ਬਦਾਂ ਰਾਹੀਂ ਕੀਤਾ। ਪਰ ਅੱਗੋਂ ਹੋਣ ਵਾਲੇ ਗੁਰੂ ਦਾ ਨਾਂ ਪੂਰੀ ਤਰ੍ਹਾਂ ਸਪੱਸ਼ਟ ਨਾ ਹੋਣ ਕਾਰਨ ਬਕਾਲੇ ਵਿਚ ਸ੍ਰੀ (ਗੁਰੂ) ਤੇਗ ਬਹਾਦਰ ਸਾਹਿਬ ਦੇ ਭਤੀਜੇ ਧੀਰ ਮੱਲ ਸਹਿਤ ੨੨ ਨਕਲੀ ਗੁਰੂ ਮੰਜੀਆਂ ਲਗਾ ਕੇ, ਗੁਰੂ ਬਣ ਬੈਠੇ। ਪਰ ਇਕ ਧਨੀ ਵਪਾਰੀ ਭਾਈ ਮੱਖਣ ਸ਼ਾਹ ਲੁਬਾਣਾ ਨੂੰ ਗੁਰੂ ਪ੍ਰਤੀ ਸ਼ਰਧਾ, ਦਰਸ਼ਨਾਂ ਦੀ ਪਿਆਸ ਅਤੇ ਸਿਆਣਪ ਨਾਲ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਨੌਵੇਂ ਗੁਰੂ ਹੋਣ ਬਾਰੇ ਪਤਾ ਲੱਗਿਆ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਗੁਰਿਆਈ ਦਾ ਤਿਲਕ ੩ ਵੈਸਾਖ, ਨਾਨਕਸ਼ਾਹੀ ੧੯੬ ਨੂੰ ਲਗਾਇਆ। ਪੋਤਰੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਦਾਦੇ ਨੂੰ ਗੱਦੀ ਦੇਣਾ ਇਤਿਹਾਸ ਵਿਚ ਅਲੌਕਿਕ ਘਟਨਾ ਹੈ। ਧੀਰ ਮੱਲ ਜ਼ਰ ਨਾ ਸਕਿਆ ਤੇ ਉਸ ਨੇ ਗੁਰੂ ਸਾਹਿਬ 'ਤੇ ਹਮਲਾ ਕਰਵਾਇਆ। ਪਰ ਗੋਲੀ ਗੁਰੂ ਸਾਹਿਬ ਦਾ ਸਿਰ ਛੂਹ ਕੇ ਲੰਘ ਗਈ। ਉਸ ਦੇ ਬੰਦਿਆਂ ਨੇ ਗੁਰੂ ਸਾਹਿਬ ਦਾ ਸਾਮਾਨ ਵੀ ਲੁੱਟਿਆ ਪਰ ਆਪ ਸ਼ਾਂਤਚਿਤ ਰਹੇ।

ਆਪ ਜੀ ਨੇ ਆਪਣਾ ਕੇਂਦਰੀ ਪ੍ਰਚਾਰ ਸਥਾਨ ਕੀਰਤਪੁਰ ਚੁਣਿਆ, ਉਥੇ ਵੀ ਧੀਰਮੱਲ ਅਤੇ ਸੋਢੀ ਵਿਰੋਧ ਕਰਦੇ ਰਹੇ ਸਨ ਇਸ ਕਰਕੇ ਗੁਰੂ ਸਾਹਿਬ ਨੇ ਪਿੰਡ ਮਾਖੋਵਾਲ ਦੀ ਜ਼ਮੀਨ ਖਰੀਦ ਕੇ (ਚੱਕ ਨਾਨਕੀ) ਅਨੰਦਪੁਰ ਸਾਹਿਬ ਵਸਾਇਆ। ਆਪ ਨੇ ਮਾਲਵਾ, ਦੁਆਬਾ, ਬਾਂਗਰ, ਬੰਗਾਲ ਅਤੇ ਅਸਾਮ ਦੇ ਕਈ ਅਸਥਾਨਾਂ 'ਤੇ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਪਟਨਾ ਇਸ ਪੱਖ ਤੋਂ ਆਪ ਦਾ ਵਿਸ਼ੇਸ਼ ਕੇਂਦਰ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਇਥੇ ਹੀ ੨੨ ਦਸੰਬਰ ੧੬੬੬ ਈ. ਵਿਚ ਹੋਇਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਹੁਕਮਰਾਨ, ਔਰੰਗਜ਼ੇਬ ਨੇ ਹਿੰਦੂ ਜਨਤਾ ਨੂੰ ਬਹੁਤ ਤੰਗ ਕੀਤਾ ਹੋਇਆ ਸੀ। ਉਹ ਉਨ੍ਹਾਂ ਦਾ ਜ਼ਬਰਦਸਤੀ ਧਰਮ-ਪਰਿਵਰਤਨ ਕਰਵਾ ਰਿਹਾ ਸੀ। ਧਰਮ-ਪਰਿਵਰਤਨ ਲਈ ਉਸ ਨੇ ਕਸ਼ਮੀਰ ਨੂੰ ਵਿਸ਼ੇਸ਼ ਤੌਰ 'ਤੇ ਕੇਂਦਰ ਚੁਣਿਆ। ਕਸ਼ਮੀਰੀ ਪੰਡਤ ਆਪਣੀ ਰੱਖਿਆ ਲਈ ਅਨੰਦਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿਚ ਗਏ। ਗੁਰੂ ਸਾਹਿਬ ਧਰਮ ਦੀ ਸੁਤੰਤਰਤਾ ਦੇ ਸਮਰਥਕ ਸਨ ਅਤੇ ਜਬਰੀ ਧਰਮ-ਪਰਿਵਰਤਨ ਅਤੇ ਜ਼ੁਲਮ ਨੂੰ ਰੋਕਣ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਸਨ। ਜਦੋਂ ਬਾਲ ਗੋਬਿੰਦ ਰਾਇ ਜੀ ਨੇ ਪਿਤਾ ਗੁਰੂ ਜੀ ਨੂੰ ਇਸ ਅਤਿਅੰਤ ਕਠਿਨ ਹਾਲਤ ਦੇ ਰੂ-ਬ-ਰੂ ਕੁਰਬਾਨੀ ਦੇਣ ਦਾ ਸਮਰਥਨ ਕੀਤਾ ਤਾਂ ਗੁਰੂ ਸਾਹਿਬ ਨੇ ਕਸ਼ਮੀਰੀ ਪੰਡਤਾਂ ਨੂੰ ਕਿਹਾ ਕਿ

ਔਰੰਗਜ਼ੇਬ ਨੂੰ ਕਹਿਣ ਕਿ ਜੇ ਉਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮੁਸਲਮਾਨ ਬਣਾ ਲਵੇ ਤਾਂ ਉਹ ਸਾਰੇ ਵੀ ਮੁਸਲਮਾਨ ਬਣ ਜਾਣਗੇ। ਔਰੰਗਜ਼ੇਬ ਨੇ ਇਹ ਸ਼ਰਤ ਪ੍ਰਵਾਨ ਕਰ ਲਈ। ਗੁਰੂ ਸਾਹਿਬ ਇਸ ਆਸ਼ੇ ਲਈ ੧੬੭੪ ਈ. ਨੂੰ ਅਨੰਦਪੁਰ ਸਾਹਿਬ ਤੋਂ ਦਿੱਲੀ ਲਈ ਰਵਾਨਾ ਹੋ ਗਏ। ਰਾਹ ਵਿਚ ਪ੍ਰਚਾਰ ਕਰਦਿਆਂ ਕਾਫੀ ਸਮਾਂ ਲੱਗ ਗਿਆ। ਬਾਅਦ ਵਿਚ ਔਰੰਗਜ਼ੇਬ ਨੇ ਗੁਰੂ ਸਾਹਿਬ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਤੇ ਆਗਰੇ ਪਹੁੰਚ ਕੇ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ।

ਗੁਰੂ ਸਾਹਿਬ ਨੂੰ ਪਹਿਲਾਂ ਧਰਮ-ਪਰਿਵਰਤਨ ਲਈ ਜ਼ੋਰ ਦਿੱਤਾ ਗਿਆ। ਫਿਰ ਗੁਰੂ ਸਾਹਿਬ ਨੂੰ ਭੈ-ਭੀਤ ਕਰਨ ਲਈ ਉਨ੍ਹਾਂ ਦੇ ਤਿੰਨ ਸਿੱਖਾਂ ਭਾਈ ਮਤੀ ਦਾਸ, ਭਾਈ ਦਿਆਲਾ ਜੀ ਤੇ ਭਾਈ ਸਤੀ ਦਾਸ ਜੀ ਨੂੰ ਕ੍ਰਮਵਾਰ ਆਰੇ ਨਾਲ ਚੀਰ ਕੇ, ਦੇਗ ਵਿਚ ਉਬਾਲ ਕੇ ਅਤੇ ਰੂੰ ਵਿਚ ਲਪੇਟ ਕੇ ਅੱਗ ਲਗਾ ਦਿੱਤੀ ਪਰ ਗੁਰੂ ਸਾਹਿਬ ਫਿਰ ਵੀ ਅਡੋਲ ਰਹੇ। ਅੰਤ ੧੧ ਮੱਘਰ, ਨਾਨਕਸ਼ਾਹੀ ੨੦੭ (੧੧ ਨਵੰਬਰ ੧੬੭੫ ਈ.) ਨੂੰ ਚਾਂਦਨੀ ਚੌਂਕ ਵਿਖੇ ਜਿੱਥੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਖੜ੍ਹੇ ਸਨ, ਉਥੇ ਗੁਰੂ ਸਾਹਿਬ ਜੀ ਦੇ ਸੀਸ ਨੂੰ ਤਲਵਾਰ ਨਾਲ ਧੜ ਤੋਂ ਜੁਦਾ ਕਰ ਦਿੱਤਾ ਗਿਆ। ਸ਼ਹੀਦੀ ਸਾਕਾ ਹੁੰਦਿਆਂ ਹੀ ਉਹ ਗਰਦ ਗੁਬਾਰ, ਤੂਫ਼ਾਨ ਉੱਠਿਆ ਕਿ ਕਿਸੇ ਨੂੰ ਕੁਝ ਨਾ ਸੁੱਝਿਆ, ਸਭ ਪਾਸੇ ਹਾਹਾਕਾਰ ਮੱਚ ਗਈ। ਉਥੋਂ ਭਾਈ ਜੈਤਾ ਜੀ ਨੇ ਗੁਰੂ ਸਾਹਿਬ ਦੇ ਸੀਸ ਨੂੰ ਕੀਰਤਪੁਰ ਸਾਹਿਬ ਪਹੁੰਚਾਇਆ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਦੀ ਰੱਖਿਆ ਅਤੇ ਧਾਰਮਿਕ ਆਜ਼ਾਦੀ ਲਈ ਆਪਣੀ ਸ਼ਹਾਦਤ ਦੇ ਕੇ ਨਵਾਂ ਇਤਿਹਾਸ ਸਿਰਜਿਆ, ਜਿਸ ਦਾ ਕੋਈ ਵੀ ਸਾਨੀ ਨਹੀਂ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਬਚਿੱਤਰ ਨਾਟਕ' ਵਿਚ ਲਿਖਦੇ ਹਨ ਕਿ:

*ਠੀਕਰਿ ਫੋਰਿ ਦਿਲੀਸ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*

**ਬਾਣੀ ਰਚਨਾ ਦਾ ਵੇਰਵਾ :** ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਆਦਿ ਗ੍ਰੰਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਕਰ ਕੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਦੀ ਪਦਵੀ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋਹਰਿਆਂ ਸਹਿਤ ਆਪ ਦੇ ੫੭ ਸਲੋਕ ਅਤੇ ੫੯ ਪਦੇ ਹਨ। ਵੱਖ-ਵੱਖ ਰਾਗਾਂ ਵਿਚ ਰਚਿਤ ਗੁਰੂ ਸਾਹਿਬ ਦੀ ਗੁਰਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ: ਗਉੜੀ ੯, ਆਸਾ ੧, ਦੇਵਗੰਧਾਰੀ ੩, ਬਿਹਾਗੜਾ ੧, ਸੋਰਠਿ ੧੨, ਧਨਾਸਰੀ ੪, ਜੈਤਸਰੀ ੩, ਟੋਡੀ ੧, ਤਿਲੰਗ ੩, ਬਿਲਾਵਲੁ ੩, ਰਾਮਕਲੀ ੩, ਮਾਰੂ ੩, ਬਸੰਤੁ ੫, ਸਾਰੰਗ ੪, ਜੈਜਾਵੰਤੀ ੪; ਕੁੱਲ ੫੯ ਪਦੇ।

ਇਸ ਤਰ੍ਹਾਂ ਸਲੋਕਾਂ ਤੋਂ ਬਿਨਾਂ ਆਪ ਜੀ ਦੀ ਬਾਣੀ ੧੫ ਰਾਗਾਂ ਵਿਚ ਮਿਲਦੀ ਹੈ। ਆਪ ਜੀ ਦੇ ੫੭ ਸਲੋਕ ਰਾਗ ਰਹਿਤ ਬਾਣੀ ਹੈ ਤੇ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਅਧੀਨ ਅਖੀਰ ਵਿਚ ਦਰਜ ਹਨ।

**ਬਾਣੀ ਦਾ ਰਚਨਾਕਾਲ :** ਇਤਿਹਾਸਕਾਰਾਂ ਤੇ ਵਿਦਵਾਨਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ੧੬੬੪ ਈ. ਤੋਂ ੧੬੭੫ ਈ. ਦੇ ਦਰਮਿਆਨ ਰਚੀ ਗਈ ਮੰਨੀ ਜਾਂਦੀ ਹੈ। ਇਹ ਸਮਾਂ ਗੁਰਿਆਈ ਸੰਭਾਲਣ ਤੋਂ ਸ਼ਹੀਦੀ ਤਕ ਦਾ ਹੈ।

**ਰਚਨਾ ਦੀ ਵਿਚਾਰਧਾਰਾ :** ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਅਨੰਤ ਗੁਣਾਂ ਨਾਲ ਭਰਪੂਰ ਹੈ, ਇਸ ਦਾ ਬਿਆਨ ਕਰਨਾ ਬਹੁਤ ਕਠਨ ਹੈ। ਇਸ ਵਿੱਚੋਂ ਮਨੁੱਖਤਾ, ਭਾਈਚਾਰਾ, ਆਤਮਿਕ ਗਿਆਨ ਤੇ ਵੈਰਾਗ ਦਾ ਸੁਨੇਹਾ ਮਿਲਦਾ ਹੈ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਵਰਤੇ ਗਏ

ਅਲੰਕਾਰ ਆਮ ਜੀਵਨ ਵਿੱਚੋਂ ਚੁਣੇ ਹਨ ਤੇ ਆਸ਼ਿਆਂ ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ ਹੈ ਕਿ ਆਮ ਸੂਝ-ਬੂਝ ਵਾਲਾ ਇਨਸਾਨ ਬਾਣੀ ਦਾ ਪੂਰਾ-ਪੂਰਾ ਲਾਭ ਉਠਾ ਲੈਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਰਸ਼ਨ ਤੇ ਵਿਚਾਰਧਾਰਾ ਗੁਰਮਤਿ ਵਿਚਾਰ-ਪ੍ਰਵਾਹ ਦੀ ਲੜੀ ਦੇ ਹੀ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਵਿਭਿੰਨ ਪਹਿਲੂਆਂ ਬਾਰੇ ਦਿੱਤੇ ਗਏ ਉਪਦੇਸ਼ਾਂ ਨੂੰ ਸੰਖੇਪ ਵਿਚ ਸਮਝਣ ਦਾ ਯਤਨ ਕਰਾਂਗੇ।

ਪਰਮਾਤਮਾ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਅੰਦਰ ਪਰਮਾਤਮਾ ਨੂੰ ਕਈ ਨਾਵਾਂ ਜਿਵੇਂ ਕਿ ਬ੍ਰਹਮ, ਹਰੀ, ਨਿਰੰਜਨੁ, ਗੋਬਿੰਦ, ਰਾਮੁ, ਪ੍ਰਭ, ਭਗਵਾਨ, ਨਾਰਾਇਣ, ਭਗਵੰਤ, ਸੁਆਮੀ, ਦੀਨਾਨਾਥ, ਚਿੰਤਾਮਨਿ, ਕਰੁਣਮੈ, ਠਾਕੁਰਿ, ਗੁਸਾਈਂ, ਰਘੁਨਾਥ, ਮੁਰਾਰੀ, ਕਨ੍ਹਾਈ ਨਾਲ ਸੰਬੋਧਿਤ ਕੀਤਾ ਹੈ। ਆਪ ਜੀ ਨੇ ਪਰਮਾਤਮਾ ਦੀ ਸਰਬਵਿਆਪਕਤਾ ਦਾ ਅਤਿ ਸੁੰਦਰ ਚਿਤਰਨ ਕਰਦਿਆਂ ਕਿਹਾ ਹੈ ਕਿ ਜਿਸ ਤਰ੍ਹਾਂ ਫੁੱਲਾਂ ਵਿਚ ਸੁਗੰਧ ਵਿਦਮਾਨ ਰਹਿੰਦੀ ਹੈ ਅਤੇ ਸ਼ੀਸ਼ੇ ਵਿਚ ਛਾਇਆ (ਅਕਸ) ਮੌਜੂਦ ਹੁੰਦੀ ਹੈ ਉਸੇ ਤਰ੍ਹਾਂ ਹੀ ਪਰਮਾਤਮਾ ਸਾਰੇ ਜੀਵਾਂ ਦੇ ਅੰਦਰ ਇਕਰਸ ਵੱਸਦਾ ਹੈ। ਇਸ ਲਈ ਉਸ ਨੂੰ ਜੰਗਲਾਂ ਆਦਿ ਵਿਚ ਲੱਭਣ ਦੀ ਬਜਾਏ ਆਪਣੇ ਹਿਰਦੇ ਵਿੱਚੋਂ ਹੀ ਲੱਭਣਾ ਕਰੋ। ਗੁਰਵਾਕ ਹਨ:

*ਕਾਹੇ ਰੇ ਬਨ ਖੋਜਨ ਜਾਈ॥*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ ਰਹਾਉ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥* *(ਪੰਨਾ ੬੮੪)*

ਗੁਰੂ ਸਾਹਿਬ ਉਸ ਪਰਮਾਤਮਾ ਦੀ ਸਮਰੱਥਾ ਦਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਉਹ ਪਰਮਾਤਮਾ ਇਕ ਛਿਨ ਦੇ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ ਤੇ ਰਾਜੇ ਨੂੰ ਕੰਗਾਲ ਕਰ ਦੇਂਦਾ ਹੈ। ਉਹ ਖਾਲੀ ਭਾਂਡਿਆਂ ਨੂੰ ਭਰ ਦੇਂਦਾ ਹੈ ਤੇ ਭਰਿਆਂ ਨੂੰ ਖਾਲੀ ਕਰ ਦੇਂਦਾ ਹੈ ਭਾਵ ਕਿ ਗ਼ਰੀਬਾਂ ਨੂੰ ਅਮੀਰ ਤੇ ਅਮੀਰਾਂ ਨੂੰ ਗ਼ਰੀਬ ਬਣਾ ਦੇਂਦਾ ਹੈ। ਗੁਰਵਾਕ ਹੈ:

*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥* *(ਪੰਨਾ ੫੩੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਅਨੁਸਾਰ ਸਾਰਾ ਜਗਤ ਭਿਖਾਰੀ ਹੈ ਤੇ ਸਾਰਿਆਂ ਦਾ ਦਾਤਾ ਕੇਵਲ ਪਰਮਾਤਮਾ ਹੀ ਹੈ। ਜੀਵਾਂ ਨੂੰ ਤਨ, ਧਨ, ਸੰਪਤੀ, ਸੁੰਦਰ ਧਾਮ ਅਤੇ ਸੁਖ ਦੁੱਖ ਦੇਣ ਵਾਲਾ ਇੱਕੋ ਪਰਮਾਤਮਾ ਹੀ ਹੈ:

*ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥* *(ਪੰਨਾ ੧੪੨੯)*

ਇਸ ਤੋਂ ਇਲਾਵਾ ਗੁਰੂ ਸਾਹਿਬ ਅਨੁਸਾਰ ਉਹ ਪਰਮਾਤਮਾ ਪਤਿਤ ਉਧਾਰਨ, ਭਗਤ ਵਛਲ, ਮੁਕਤੀ ਪ੍ਰਦਾਤਾ, ਕਿਰਪਾਨਿਧਿ, ਦੁਖ ਹਰਤਾ, ਭੈ ਭੰਜਨ ਅਤੇ ਬਿਰਦਪਾਲ ਹੈ। ਗੁਰੂ ਸਾਹਿਬ ਨੇ ਸਾਨੂੰ ਐਸੇ ਗੁਣਾਂ ਵਾਲੇ ਪਰਮਾਤਮਾ ਦਾ ਭਜਨ ਕਰਨ ਲਈ ਵਾਰ-ਵਾਰ ਪ੍ਰੇਰਿਆ ਹੈ।

ਮਨ: ਮਨ ਮਨੋਵਿਗਿਆਨਕ ਅਤੇ ਆਤਮ-ਵਿਗਿਆਨ ਦਾ ਇਕ ਮਹੱਤਵਪੂਰਨ ਵਿਸ਼ਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਮਨ ਨੂੰ ਅਧਿਕਤਰ ਸੰਬੋਧਨ ਕੀਤਾ ਗਿਆ ਹੈ। ਗੁਰੂ ਸਾਹਿਬ ਅਨੁਸਾਰ ਇਸ ਮਨ ਨੂੰ ਆਸਾਨੀ ਨਾਲ ਵੱਸ ਵਿਚ ਨਹੀਂ ਕੀਤਾ ਜਾ ਸਕਦਾ ਹੈ ਕਿਉਂਕਿ ਇਸ ਮਨ ਵਿਚ ਕਦੇ ਨਾ ਮੁੱਕਣ ਵਾਲੀ ਚੰਚਲ, ਤ੍ਰਿਸ਼ਨਾ ਹਮੇਸ਼ਾ ਵਿਦਮਾਨ ਰਹਿੰਦੀ ਹੈ ਜਿਸ ਕਰਕੇ ਇਹ ਕਦੇ ਟਿਕ ਕੇ ਨਹੀਂ ਰਹਿੰਦਾ। ਇਸ ਮਨ ਵਿਚ ਉਪਸਥਿਤ ਕ੍ਰੋਧ ਮਨੁੱਖ ਦੇ ਸ੍ਰੇਸ਼ਟ ਗਿਆਨ ਨੂੰ ਚੁਰਾ ਲੈਂਦਾ ਹੈ ਜਿਸ ਕਰਕੇ ਗਿਆਨ ਤੋਂ ਹੀਣ ਹੋ ਕੇ ਮਨੁੱਖ ਦੀ ਮਨ ਦੇ ਸਾਹਮਣੇ ਕੋਈ ਪੇਸ਼ ਨਹੀਂ

ਜਾਂਦੀ। ਸਾਰੇ ਯੋਗੀ ਤੇ ਵਿਦਵਾਨ ਇਸ ਨੂੰ ਵੱਸ ਵਿਚ ਕਰਨ ਦੇ ਜਤਨ ਕਰਦੇ ਥੱਕ ਜਾਂਦੇ ਹਨ ਪਰ ਇਹ ਮਨ ਪਰਮਾਤਮਾ ਦੇ ਦਇਆਲੂ ਹੋਣ 'ਤੇ ਹੀ ਵੱਸ ਵਿਚ ਆ ਸਕਦਾ ਹੈ। ਗੁਰ-ਸ਼ਬਦ ਹੈ:

*ਸਾਧੋ ਇਹੁ ਮਨੁ ਗਹਿਓ ਨ ਜਾਈ॥*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ॥੧॥ ਰਹਾਉ॥*
*ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ॥*
*ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ॥੧॥*
*ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ॥*
*ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ॥ (ਪੰਨਾ ੨੧੯)*

ਇਹ ਮਨ ਬੁਰੇ ਕੰਮ ਵਾਲੇ ਪਾਸੇ ਜ਼ਿਆਦਾ ਦੌੜਦਾ ਹੈ। ਚੰਗੇ ਕੰਮ ਵਾਲੇ ਪਾਸੇ ਇਸ ਨੂੰ ਬੜੀ ਮੁਸ਼ਕਿਲ ਨਾਲ ਲਗਾਉਣਾ ਪੈਂਦਾ ਹੈ। ਦਿਨੇ ਰਾਤ ਵਿਸ਼ਿਆਂ ਜਾਂ ਪਦਾਰਥਾਂ ਦੀ ਖ਼ਾਤਰ ਦੌੜਦਾ ਫਿਰਦਾ ਹੈ। ਇਸ ਨੂੰ ਰੋਕਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ:

*ਮਾਈ ਮਨੁ ਮੇਰੋ ਬਸਿ ਨਾਹਿ॥*
*ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹਿ ਬਿਧਿ ਰੋਕਉ ਤਾਹਿ॥੧॥(ਪੰਨਾ ੬੩੨)*

ਗੁਰੂ ਸਾਹਿਬ ਮਨੁੱਖ-ਮਾਤਰ ਨੂੰ ਸਮਝਾਉਣ ਵਾਸਤੇ ਮਨੁੱਖੀ-ਮਨ ਦੀ ਅਵਸਥਾ ਨੂੰ ਆਪਣੇ 'ਤੇ ਢੁਕਾ ਕੇ ਬਿਆਨ ਕਰਦੇ ਹਨ ਕਿ ਇਹ ਮਨ ਰਤਾ ਭਰ ਵੀ ਮੇਰਾ ਕਿਹਾ ਨਹੀਂ ਮੰਨਦਾ। ਮੈਂ ਇਸ ਨੂੰ ਸਿੱਖਿਆ ਦੇ-ਦੇ ਕੇ ਥੱਕ ਗਿਆ ਹਾਂ, ਫਿਰ ਭੀ ਇਹ ਖੋਟੀ ਮੱਤ ਵੱਲੋਂ ਹਟਦਾ ਨਹੀਂ। ਮਾਇਆ ਦੇ ਨਸ਼ੇ ਵਿਚ ਝੱਲਾ ਹੋਇਆ ਇਹ ਮਨ ਪਰਮਾਤਮਾ ਦੀ ਸਿਫ਼ਤ-ਸਲਾਹ ਦੀ ਬਾਣੀ ਨਹੀਂ ਉਚਾਰਦਾ, ਸਗੋਂ ਵਿਖਾਵਾ ਕਰ ਕੇ ਦੁਨੀਆਂ ਨੂੰ ਠੱਗਦਾ ਰਹਿੰਦਾ ਹੈ ਤੇ ਆਪਣਾ ਪੇਟ ਭਰਦਾ ਰਹਿੰਦਾ ਹੈ। ਗੁਰੂ ਸਾਹਿਬ ਇਸ ਦੀ ਤੁਲਨਾ ਕੁੱਤੇ ਦੀ ਪੂਛ ਨਾਲ ਕਰਦੇ ਹਨ ਕਿ ਜਿਸ ਤਰ੍ਹਾਂ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ ਉਸੇ ਤਰ੍ਹਾਂ ਇਹ ਮਨ ਵੀ ਸਿੱਧਾ ਨਹੀਂ ਹੁੰਦਾ। ਦਿੱਤੀ ਹੋਈ ਸਿੱਖਿਆ ਨੂੰ ਧਿਆਨ ਨਾਲ ਨਹੀਂ ਸੁਣਦਾ। ਗੁਰਵਾਕ ਹਨ:

*ਯਹ ਮਨੁ ਨੈਕ ਨ ਕਹਿਓ ਕਰੈ॥*
*ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥੧॥ ਰਹਾਉ॥*
*ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥*
*ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥*
*ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥*
*ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ॥ (ਪੰਨਾ ੫੩੬)*

ਸ੍ਰੀ ਗੁਰੂ ਤੇਗ ਬਹਾਦਰ ਜੀ ਮਨੁੱਖੀ ਮਨ ਦੀ ਦਸ਼ਾ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਮੈਂ ਇਸ ਮਨੁੱਖੀ ਮਨ ਦੀ ਭੈੜੀ ਹਾਲਤ ਕਿਸ ਨੂੰ ਦੱਸਾਂ, ਲੋਭ ਵਿਚ ਫਸਿਆ ਹੋਇਆ ਇਹ ਮਨ ਦਸੀਂ ਪਾਸੀਂ ਦੌੜਦਾ ਰਹਿੰਦਾ ਹੈ, ਇਸ ਨੂੰ ਧਨ ਜੋੜਨ ਦੀ ਤ੍ਰਿਸ਼ਨਾ ਚੰਬੜੀ ਰਹਿੰਦੀ ਹੈ। ਇਹ ਮਨ ਸੁਖ ਹਾਸਲ ਕਰਨ ਵਾਸਤੇ ਧਿਰ-ਧਿਰ ਦੀ ਖੁਸ਼ਾਮਦ ਕਰਦਾ ਫਿਰਦਾ ਹੈ ਤੇ ਇਸ ਤਰ੍ਹਾਂ ਸੁਖ ਦੇ ਥਾਂ ਸਗੋਂ ਦੁੱਖ ਸਹਾਰਦਾ ਹੈ। ਕੁੱਤੇ ਵਾਂਗ ਹਰੇਕ ਦੇ ਦਰ 'ਤੇ ਭਟਕਦਾ ਫਿਰਦਾ ਹੈ, ਇਸ ਨੂੰ ਪਰਮਾਤਮਾ ਦਾ ਭਜਨ ਕਰਨ ਦੀ ਕਦੇ ਸੂਝ ਨਹੀਂ ਪੈਂਦੀ। ਗੁਰਵਾਕ ਹਨ:

*ਬਿਰਥਾ ਕਹਉ ਕਉਨ ਸਿਉ ਮਨ ਕੀ॥*
*ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥*
*ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ॥*

*ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ॥* (ਪੰਨਾ ੪੧੧)

ਗੁਰੂ ਸਾਹਿਬ ਇਸ ਮਨ ਨੂੰ ਆਪਣੀ ਬਾਣੀ ਵਿਚ ਵਾਰ-ਵਾਰ ਸਮਝਾਉਂਦੇ ਹਨ ਕਿ ਹਰ ਰੋਜ਼ ਉਮਰ ਘਟ ਰਹੀ ਹੈ:

*ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ॥* (ਪੰਨਾ ੧੪੨੭)

ਇਸ ਲਈ ਤੂੰ ਉਸ ਪਰਮਾਤਮਾ ਦੇ ਨਾਲ ਪ੍ਰੀਤ ਪਾਉਣੀ ਕਰ। ਕੰਨਾਂ ਦੇ ਨਾਲ ਉਸ ਦੇ ਗੁਣ ਸੁਣਿਆ ਕਰ ਅਤੇ ਰਸਨਾ ਨਾਲ ਪਰਮਾਤਮਾ ਦੀ ਸਿਫਤ-ਸਾਲਾਹ ਦੇ ਗੀਤ ਗਾਇਆ ਕਰ ਕਿਉਂਕਿ ਇਹ ਵੇਲਾ ਲੰਘਦਾ ਜਾ ਰਿਹਾ ਹੈ:

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥੧॥ਰਹਾਉ॥*
*ਕਰਿ ਸਾਧਸੰਗਤਿ ਸਿਮਰੁ ਮਾਧੋ ਹੋਹਿ ਪਤਿਤ ਪੁਨੀਤ॥*
*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥੧॥*
*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥*
*ਕਹੈ ਨਾਨਕੁ ਰਾਮੁ ਭਜਿ ਲੈ ਜਾਤੁ ਅਉਸਰੁ ਬੀਤ॥* (ਪੰਨਾ ੬੩੧)

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਆਪਣੀ ਬਾਣੀ ਵਿਚ ਮਨੁੱਖੀ ਮਨ ਦੀ ਦਸ਼ਾ ਨੂੰ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਬਿਆਨ ਕੀਤਾ ਹੈ। ਮਨ ਨੂੰ ਝਿੜਕ ਕੇ ਅਤੇ ਪਿਆਰ ਨਾਲ ਵੀ ਬੁਰਾਈਆਂ ਵੱਲੋਂ ਹੋੜਿਆ ਹੈ ਅਤੇ ਪਰਮਾਤਮਾ ਦਾ ਭਜਨ ਕਰਨ ਲਈ ਪ੍ਰੇਰਿਆ ਹੈ।

ਨਾਸ਼ਮਾਨਤਾ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਵਿਚ ਜਗਤ ਦੀ ਨਾਸ਼ਮਾਨਤਾ ਦਾ ਕਈ ਵਾਰ ਚਿਤਰਨ ਕੀਤਾ ਹੋਇਆ ਹੈ। ਆਪ ਜੀ ਨੇ ਛੋਟੀ ਉਮਰੇ ਕਈ ਮੌਤਾਂ ਵੇਖੀਆਂ ਸਨ। ਆਪ ੨੩ ਸਾਲਾਂ ਦੇ ਸਨ ਕਿ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਕਾਲ ਚਲਾਣਾ ਕਰ ਗਏ। ਦੋ ਭਰਾ ਬਾਬਾ ਅਟੱਲ ਰਾਇ ਅਤੇ ਬਾਬਾ ਅਣੀ ਰਾਇ ਵੀ ਛੋਟੀ ਉਮਰ ਵਿਚ ਹੀ ਸਰੀਰ ਛੱਡ ਗਏ। ਫੇਰ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਵੀ ਵਿੱਛੜਦਿਆਂ ਵੇਖਿਆ। ਪਰ ਆਪ ਜੀ ਦੁਆਰਾ ਚਿਤ੍ਰਿਤ ਨਾਸ਼ਮਾਨਤਾ ਭਾਂਜਵਾਦੀ ਨਹੀਂ ਹੈ। ਇਸ ਦਾ ਆਸ਼ਾ ਕੇਵਲ ਮੋਹ ਭੰਗ ਕਰਨਾ ਹੀ ਨਹੀਂ, ਸਗੋਂ ਆਤਮਿਕ ਪ੍ਰੇਰਨਾ ਦੇਣਾ ਵੀ ਹੈ। ਸਤਿਗੁਰੂ ਜੀ ਸਮਝਾਉਂਦੇ ਹਨ ਕਿ ਇਹ ਸਰੀਰ ਸਦਾ ਥਿਰ ਰਹਿਣ ਵਾਲਾ ਨਹੀਂ ਹੈ ਜਿਸ ਨੂੰ ਅਸੀਂ ਸਦਾ ਕਾਇਮ ਰਹਿਣ ਵਾਲਾ ਸਮਝਦੇ ਹਾਂ। ਜਿਸ ਤਰ੍ਹਾਂ ਮਨੁੱਖ ਨੀਂਦ ਦੀ ਹਾਲਤ ਵਿਚ ਸੁਪਨੇ ਨੂੰ ਅਸਲੀ ਵਾਪਰ ਰਹੀ ਗੱਲ ਸਮਝਦਾ ਹੈ, ਜਿਵੇਂ ਬੱਦਲ ਦੀ ਛਾਂ ਬਹੁਤਾ ਚਿਰ ਨਹੀਂ ਠਹਿਰਦੀ, ਉਸੇ ਤਰ੍ਹਾਂ ਜਗਤ ਵਿਚ ਜੋ ਕੁਝ ਦਿੱਸ ਰਿਹਾ ਹੈ ਇਹ ਸਭ ਕੁਝ ਆਪਣੇ- ਆਪਣੇ ਸਮੇਂ ਨਾਸ਼ ਹੋ ਜਾਂਦਾ ਹੈ। ਇਸ ਕਰਕੇ ਸਾਨੂੰ ਇਸ ਵਿਚ ਲਿਪਤ ਨਹੀਂ ਹੋਣਾ ਚਾਹੀਦਾ। ਇਸ ਦੀ ਨਾਸ਼ਮਾਨਤਾ ਨੂੰ ਜਾਣਦਿਆਂ ਹੋਇਆਂ ਪਰਮਾਤਮਾ ਦੀ ਸ਼ਰਨ ਵਿਚ ਪੈਣਾ ਚਾਹੀਦਾ ਹੈ:

*ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ॥੧॥*
*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ॥*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ॥* (ਪੰਨਾ ੨੧੯)

ਗੁਰੂ ਸਾਹਿਬ ਸ੍ਰਿਸ਼ਟੀ ਰਚਨਾ ਨੂੰ ਜਲ ਦੇ ਬੁਲਬੁਲੇ ਨਾਲ ਤੁਲਨਾ ਕਰਦੇ ਹੋਏ ਕਹਿੰਦੇ ਹਨ ਕਿ ਜਿਸ ਤਰ੍ਹਾਂ ਪਾਣੀ ਵਿਚ ਬੁਲਬੁਲਾ ਹਮੇਸ਼ਾ ਉਪਜਦਾ-ਬਿਨਸਦਾ ਰਹਿੰਦਾ ਹੈ ਉਸੇ ਤਰ੍ਹਾਂ ਜਗਤ ਵੀ ਉਪਜਦਾ-ਬਿਨਸਦਾ ਰਹਿੰਦਾ ਹੈ:

*ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*

*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥* (ਪੰਨਾ ੧੪੨੭)

ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਸਰੀਰ ਅਤੇ ਜਗਤ ਦੀ ਨਾਸ਼ਮਾਨਤਾ ਨੂੰ ਕਈ ਉਦਾਹਰਣਾਂ ਜਿਵੇਂ ਕਿ ਸੁਪਨੇ, ਤਮਾਸ਼ੇ, ਧੂੰਏਂ ਦੇ ਪਹਾੜ, ਬਾਰੂ ਕੀ ਭੀਤ, ਮ੍ਰਿਗ-ਤ੍ਰਿਸ਼ਨਾ ਆਦਿ ਨਾਲ ਤੁਲਨਾ ਦੇ ਕੇ ਸਮਝਾਇਆ ਹੈ। ਗੁਰੂ ਸਾਹਿਬ ਦਾ ਦ੍ਰਿਸ਼ਟੀਕੋਣ ਭਾਂਜਵਾਦੀ ਨਹੀਂ ਸੀ ਕਿਉਂਕਿ ਜਿੱਥੇ ਉਹ ਖੁਦ ਗ੍ਰਿਹਸਥੀ ਜੀਵਨ ਵਾਲੇ ਸਨ ਉਥੇ ਉਨ੍ਹਾਂ ਕਈ ਸਥਾਨਾਂ ਦੇ ਪ੍ਰਚਾਰ-ਦੌਰੇ ਕੀਤੇ ਅਤੇ ਦੂਸਰਿਆਂ ਦੀ ਧਾਰਮਿਕ ਅਜ਼ਾਦੀ ਲਈ ਕੁਰਬਾਨੀ ਵੀ ਦਿੱਤੀ। ਪਰ ਫਿਰ ਇਸ ਸਰੀਰ ਅਤੇ ਜਗਤ ਦੇ ਪਦਾਰਥਾਂ ਦੀ ਨਾਸ਼ਮਾਨਤਾ ਨੂੰ ਉਘਾੜਿਆ ਤਾਂ ਕਿ ਇਨ੍ਹਾਂ ਦੇ ਮੋਹ ਤੋਂ ਉੱਪਰ ਉੱਠਿਆ ਜਾ ਸਕੇ।

**ਸੰਸਾਰਿਕ ਰਿਸ਼ਤੇ-ਨਾਤੇ :** ਸੰਸਾਰਿਕ ਰਿਸ਼ਤੇ-ਨਾਤੇ ਗੁਰੂ ਸਾਹਿਬ ਅਨੁਸਾਰ ਥੋੜ੍ਹ-ਚਿਰੇ ਹੁੰਦੇ ਹਨ। ਮਾਤਾ, ਪਿਤਾ, ਪੁੱਤਰ, ਭਾਈ ਅਤੇ ਘਰ ਦੀ ਨਾਰ ਆਦਿ ਦੇ ਰਿਸ਼ਤਿਆਂ ਦਾ ਸਥਿਤੀ ਕਾਲ-ਸੀਮਤ ਹੈ, ਇਹ ਸਭ ਰਿਸ਼ਤੇ ਜੀਵਨ ਕਾਲ ਤਕ ਹੀ ਵਿਦਮਾਨ ਹੁੰਦੇ ਹਨ। ਦੇਹ-ਤਿਆਗ ਉਪਰੰਤ ਕੋਈ ਵੀ ਸਾਥ ਨਹੀਂ ਨਿਭਦਾ। ਗੁਰਵਾਕ ਹਨ:

*ਸਭ ਕਿਛੁ ਜੀਵਤ ਕੋ ਬਿਵਹਾਰ॥*
*ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ ਰਹਾਉ॥*
*ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ॥*
*ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ॥* (ਪੰਨਾ ੫੩੬)

ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਪਰਮਾਤਮਾ ਤੋਂ ਬਿਨਾਂ ਤੇਰਾ ਹੋਰ ਕੋਈ ਭੀ ਸਹਾਇਤਾ ਕਰਨ ਵਾਲਾ ਨਹੀਂ ਹੈ। ਹੇ ਭਾਈ! ਕੌਣ ਕਿਸੇ ਦੀ ਮਾਂ? ਕੌਣ ਕਿਸੇ ਦਾ ਪਿਉ? ਕੌਣ ਕਿਸੇ ਦਾ ਪੁੱਤਰ? ਕੌਣ ਕਿਸੇ ਦੀ ਵਹੁਟੀ? ਜਦੋਂ ਸਰੀਰ ਨਾਲੋਂ ਸਾਥ ਮੁੱਕ ਜਾਂਦਾ ਹੈ ਤਦੋਂ ਕੌਣ ਕਿਸੇ ਦਾ ਭਰਾ ਬਣਦਾ ਹੈ? ਕੋਈ ਨਹੀਂ। ਕੋਈ ਵੀ ਨਾਲ ਨਹੀਂ ਤੁਰਦਾ। ਗੁਰਵਾਕ ਹਨ:

*ਹਰਿ ਬਿਨੁ ਤੇਰੋ ਕੋ ਨ ਸਹਾਈ॥*
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ॥੧॥ ਰਹਾਉ॥*
*ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ॥*
*ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ॥* (ਪੰਨਾ ੧੨੩੧)

ਜਿਨ੍ਹਾਂ ਨਾਲ ਮਨੁੱਖ ਸਾਰੀ ਉਮਰ ਪਿਆਰ ਕਰਦਾ ਰਹਿੰਦਾ ਹੈ, ਜਦੋਂ ਜਿੰਦ ਸਰੀਰ ਵਿੱਚੋਂ ਵੱਖ ਹੁੰਦੀ ਹੈ, ਤਦੋਂ ਉਹ ਸਾਰੇ ਰਿਸ਼ਤੇਦਾਰ ਉਸ ਦੇ ਸਰੀਰ ਨੂੰ ਅੱਗ ਵਿਚ ਪਾ ਦਿੰਦੇ ਹਨ। ਇਸ ਲਈ ਹੇ ਮਨ! ਜਗਤ ਨੂੰ ਤੂੰ ਇਉਂ ਹੀ ਸਮਝ ਕਿ ਇਥੇ ਜ਼ਿੰਦਗੀ ਤਕ ਹੀ ਵਰਤਣ-ਵਿਹਾਰ ਰਹਿੰਦਾ ਹੈ। ਉਂਵ ਇਹ ਸਾਰਾ ਸੁਪਨੇ ਵਾਂਗ ਹੀ ਹੈ। ਇਸ ਵਾਸਤੇ ਹੇ ਭਾਈ! ਜਦ ਤਕ ਜਿਉਂਦਾ ਹੈਂ ਪਰਮਾਤਮਾ ਦੇ ਗੁਣ ਗਾਉਂਦਾ ਰਹੁ। ਗੁਰਵਾਕ ਹੈ:

*ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥੧॥*
*ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ॥*
*ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ॥* (ਪੰਨਾ ੭੨੬-੨੭)

ਗੁਰੂ ਸਾਹਿਬ ਕਹਿੰਦੇ ਹਨ ਕਿ ਸੁਖ ਦੇ ਵਿਚ ਤਾਂ ਸਾਰੇ ਨੇੜੇ-ਨੇੜੇ ਢੁੱਕ ਕੇ ਬੈਠਦੇ ਹਨ ਪਰ ਜਦੋਂ ਕੋਈ ਬਿਪਤਾ ਪੈ ਜਾਂਦੀ ਹੈ ਤਾਂ ਸਾਰੇ ਹੀ ਸਾਥ ਛੱਡ ਜਾਂਦੇ ਹਨ, ਫਿਰ ਕੋਈ ਵੀ ਨੇੜੇ ਨਹੀਂ ਢੁੱਕਦਾ। ਸਾਰਾ ਸੰਸਾਰ ਆਪਣੇ ਹੀ ਸੁਖ ਨਾਲ ਬੱਝਾ ਹੋਇਆ ਹੈ। ਕੋਈ ਵੀ ਕਿਸੇ ਦਾ ਤੋੜ ਨਿਭਣ

ਵਾਲਾ ਸਾਥੀ ਨਹੀਂ। ਗੁਰਵਾਕ ਹਨ:

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*
*ਬਿਪਤਿ ਪਰੀ ਸਭ ਹੀ ਸੰਗੁ ਛਾਡਿਤ ਕੋਊ ਨ ਆਵਤ ਨੇਰੈ॥* *(ਪੰਨਾ ੬੩੪)*

**ਜੀਵਨ-ਮੁਕਤੀ :** ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਬਾਣੀ ਵਿਚ ਜੀਵਨ ਮੁਕਤ ਮਨੁੱਖ ਦਾ ਚਿਤਰਨ ਬਹੁਤ ਸਪੱਸ਼ਟ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਕੀਤਾ ਹੋਇਆ ਹੈ। ਸਤਿਗੁਰ ਜੀ ਅਨੁਸਾਰ ਜਿਸ ਮਨੁੱਖ ਦੇ ਮਨ ਨੂੰ ਉਸਤਤਿ ਤੇ ਨਿੰਦਾ ਡੁਲਾ ਨਹੀਂ ਸਕਦੀ, ਜਿਸ ਲਈ ਸੋਨਾ ਤੇ ਲੋਹਾ ਇੱਕੋ ਜਿਹੇ ਹਨ ਭਾਵ ਜੋ ਲਾਲਚ ਵਿਚ ਨਹੀਂ ਫਸਦਾ ਸਮਝੋ ਕਿ ਉਹ ਮਨੁੱਖ ਮੁਕਤ ਹੈ। ਗੁਰਵਾਕ ਹਨ:

*ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* *(ਪੰਨਾ ੧੪੨੭)*

ਇਸ ਤੋਂ ਇਲਾਵਾ ਜਿਸ ਮਨੁੱਖ ਦੇ ਹਿਰਦੇ ਵਿਚ ਖੁਸ਼ੀ, ਗ਼ਮੀ ਆਪਣਾ ਪ੍ਰਭਾਵ ਨਹੀਂ ਪਾ ਸਕਦੀ, ਜਿਸ ਲਈ ਵੈਰੀ ਤੇ ਮਿੱਤਰ ਇੱਕੋ ਜਿਹੇ ਹੀ ਜਾਪਦੇ ਹਨ, ਉਹ ਮਨੁੱਖ ਮੁਕਤ ਅਵਸਥਾ ਦਾ ਧਾਰਨੀ ਹੈ। ਗੁਰਵਾਕ ਹੈ:

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥* *(ਪੰਨਾ ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਫ਼ਰਮਾਉਂਦੇ ਹਨ ਕਿ ਜਿਸ ਮਨੁੱਖ ਨੇ ਸਿਰਜਣਹਾਰ ਪਰਮਾਤਮਾ ਨਾਲ ਡੂੰਘੀ ਸਾਂਝ ਪਾ ਕੇ ਆਪਣੇ ਅੰਦਰੋਂ ਹਉਮੈ ਤਿਆਗ ਦਿੱਤੀ ਹੈ, ਸੱਚ ਇਓਂ ਕਿ ਉਹੀ ਮਨੁੱਖ ਹੀ ਅਸਲ ਵਿਚ ਮੁਕਤ ਹੈ। ਗੁਰੂ ਸਾਹਿਬ ਨੇ ਮੁਕਤੀ ਦੇ ਸਬੰਧ ਵਿਚ ਸਲੋਕਾਂ ਤੋਂ ਇਲਾਵਾ ਆਪਣੇ ਸ਼ਬਦਾਂ ਵਿਚ ਵੀ ਬਿਆਨ ਕੀਤਾ ਹੈ ਅਤੇ ਸਮੁੱਚੇ ਰੂਪ ਵਿਚ ਇਸ ਅਵਸਥਾ ਦੀ ਪ੍ਰਾਪਤੀ ਲਈ ਸਾਨੂੰ ਉਪਦੇਸ਼ ਕੀਤਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੀ ਪਾਵਨ ਬਾਣੀ ਵਿਚ ਉਪਰੋਕਤ ਵਰਣਿਤ ਵਿਸ਼ਿਆਂ ਤੋਂ ਇਲਾਵਾ ਮਾਇਆ, ਨਿਰਬਾਨ ਪਦ, ਨਿਰਭੈ ਪਦ, ਗੁਰੂ, ਸਾਧ ਸੰਗਤ, ਗਿਆਨ, ਸੁਖ ਦਾ ਸੰਕਲਪ, ਕਰਮਕਾਂਡ, ਕੱਚੀ ਅਤੇ ਸੱਚੀ ਪ੍ਰੀਤ ਆਦਿ ਵਿਸ਼ਿਆਂ 'ਤੇ ਵੀ ਚਾਨਣਾ ਪਾ ਕੇ ਇਨ੍ਹਾਂ ਦੀ ਅਸਲੀਅਤ ਨੂੰ ਸਾਹਮਣੇ ਰੱਖਿਆ ਹੈ।

ਗੁਰੂ ਜੀ ਦੀ ਪਵਿੱਤਰ ਬਾਣੀ ਵਿਚ ਵਰਤੇ ਗਏ ਅਲੰਕਾਰਾਂ, ਬਿੰਬਾਂ ਅਤੇ ਰਸਾਂ ਦੁਆਰਾ ਜੀਵਨ ਦੇ ਮਹੱਤਵਪੂਰਨ ਵਿਚਾਰਾਂ ਨੂੰ ਬੜੇ ਸੁਖਾਵੇਂ ਤੇ ਪ੍ਰਭਾਵਸ਼ਾਲੀ ਢੰਗ ਨਾਲ ਸਮਝਾਇਆ ਗਿਆ ਹੈ। ਆਪ ਜੀ ਦੀ ਬਾਣੀ ਵਿਚ ਬਹੁਤ ਵਾਰੀ ਮਨ ਨੂੰ ਹੀ ਸੰਬੋਧਨ ਕੀਤਾ ਗਿਆ ਹੈ ਕਿਉਂਕਿ ਲੋਕਾਂ ਦਾ ਮਨ ਜੋ ਵਿਕਾਰਾਂ, ਸੁਆਰਥਾਂ ਤੇ ਪਦਾਰਥਾਂ ਵਿਚ ਖੁਭਿਆ ਹੋਇਆ ਸੀ ਉਸ ਨੂੰ ਬਦਲਣ ਅਤੇ ਉਚੇਰੇ ਲਕਸ਼ ਵੱਲ ਲਗਾਉਣ ਦੀ ਲੋੜ ਸੀ। ਇਹ ਸੰਬੋਧਨ ਉੱਤਮ ਪੁਰਖ ਵਿਚ ਹੈ। ਪਰ 'ਨਿਜ' ਦਾ ਇਹ ਸੰਬੋਧਨ 'ਪਰ' ਲਈ ਹੈ।

ਅੰਤ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਮਨੁੱਖ ਵਿਚ ਉਤਸ਼ਾਹ ਭਰ, ਮਨ ਨੂੰ ਤਕੜਿਆਂ ਕਰ ਹਿਰਦਾ ਹਿਲਾ ਦਿੰਦੀ ਹੈ। ਪ੍ਰੋਫੈਸਰ ਪੂਰਨ ਸਿੰਘ ਅਨੁਸਾਰ, "ਉਨ੍ਹਾਂ ਦੀ ਬਾਣੀ ਵਿਚ ਮਿੱਠੀ ਕਸਕ, ਮਧੁਰ ਰਾਗ ਅਤੇ ਸੁਰਾਂ ਦਰਸਾਉਣ ਵਾਲੀ ਸ਼ਕਤੀ ਹੈ।" ਉਨ੍ਹਾਂ ਦੇ ਜੀਵਨ, ਸ਼ਖਸੀਅਤ ਅਤੇ ਬਾਣੀ ਨੂੰ ਪੂਰਨ ਤੌਰ 'ਤੇ ਬਿਆਨ ਕਰਨਾ ਸੂਰਜ ਨੂੰ ਦੀਵਾ ਦਿਖਾਉਣ ਦੇ ਤੁੱਲ ਹੈ।

■

# ਭਗਤੀ ਲਹਿਰ ਦਾ ਮੂਲ ਤੇ ਵਿਕਾਸ

*-ਪ੍ਰੋ. ਪਿਆਰਾ ਸਿੰਘ ਪਦਮ*

ਹਿੰਦੁਸਤਾਨੀ ਧਾਰਮਿਕ ਸਿਧਾਂਤਾਂ ਵਿਚ ਆਮ ਤੌਰ 'ਤੇ ਤਿੰਨ ਮਾਰਗਾਂ ਦਾ ਚਰਚਾ ਹੈ- ਗਿਆਨ-ਮਾਰਗ, ਕਰਮ-ਮਾਰਗ ਤੇ ਉਪਾਸ਼ਨਾ-ਮਾਰਗ। ਗਿਆਨ-ਮਾਰਗ ਦਾ ਪੰਧਾਊ ਬਣਨ ਲਈ ਜ਼ਰੂਰੀ ਹੈ ਕਿ ਪਰਮਾਰਥਕ ਵਿਸ਼ਿਆਂ ਦਾ ਦਾਰਸ਼ਨਿਕ ਅਧਿਐਨ ਕੀਤਾ ਜਾਵੇ ਤੇ ਵਿੱਦਿਆ ਸਾਧਨ ਰਾਹੀਂ ਜੀਵਨ-ਤੱਤ ਨੂੰ ਜਾਣਿਆ ਜਾਵੇ। ਪਰ ਇਹ ਮੰਨਣਾ ਪਵੇਗਾ ਕਿ ਹਰ ਕਿਸੇ ਲਈ ਅਜਿਹੀ ਗਿਆਨ-ਪ੍ਰਾਪਤੀ ਔਖਾ ਜਿਹਾ ਕੰਮ ਸੀ। ਇਸ ਮਜਬੂਰੀ ਕਾਰਨ ਆਮ ਜਨਤਾ ਦੀ ਰੁਚੀ ਕਰਮ-ਮਾਰਗ ਵੱਲ ਹੋਈ। ਧਰਮ-ਗਿਆਨੀਆਂ ਜਾਂ ਪ੍ਰੋਹਤਾਂ ਦੇ ਦੱਸੇ ਕੁਝ ਗਿਣੇ-ਮਿਥੇ ਪੂਜਾ-ਅਰਚਾ ਦੇ ਕਰਮ ਕਰ ਲੈਣੇ ਸਾਧਾਰਨ ਜਗਿਆਸੂ ਲਈ ਸੌਖੀ ਜਿਹੀ ਗੱਲ ਸੀ, ਇਸ ਕਰਕੇ ਤਕੜਾ ਚਿਰ ਕਰਮਕਾਂਡ ਦਾ ਬੋਲਬਾਲਾ ਰਿਹਾ। ਹੋਮ ਜੱਗ ਕਰਨਾ, ਵਰਤ ਰੱਖਣਾ, ਤੀਰਥ-ਇਸ਼ਨਾਨ, ਖਾਸ-ਖਾਸ ਮੰਤਰਾਂ ਦਾ ਜਾਪ ਤੇ ਤਪ-ਸਾਧਨਾ, ਸਭ ਦੇ ਆਪਣੇ-ਆਪਣੇ ਤਰੀਕੇ ਸਨ। ਯੋਗੀਆਂ ਦਾ ਹੱਠ-ਮਾਰਗ ਵੀ ਇਕ ਤਰ੍ਹਾਂ ਦਾ ਕਰਮ-ਮਾਰਗ ਹੀ ਸੀ ਕਿਉਂਕਿ ਉਹ ਆਪਣੇ ਹਠ-ਤਪ ਰਾਹੀਂ ਹੀ ਸਰੀਰ ਤੇ ਮਨ ਨੂੰ ਸਾਧਣ ਦਾ ਯਤਨ ਕਰਦੇ ਸਨ ਤੇ ਇਸ ਦੁਆਰਾ ਸੁੰਨ ਮੰਡਲ ਵਿਚ ਪਹੁੰਚਣਾ ਉਨ੍ਹਾਂ ਦਾ ਉਦੇਸ਼ ਸੀ। ਪਰ ਇਹ ਕਠਿਨ ਤਿਤਿਖ੍ਯਾ ਗਿਆਨ-ਮਾਰਗ ਵਾਂਗ ਹਾਰੀ-ਸਾਰੀ ਦਾ ਕੰਮ ਨਹੀਂ ਸੀ, ਇਸ ਕਰਕੇ ਕੁਝ ਲੋਕ ਉਪਰਾਮ ਹੋ ਕੇ ਉਪਾਸ਼ਨਾ-ਮਾਰਗ ਵੱਲ ਤੁਰ ਪਏ। ਜੇ ਗਿਆਨ-ਮਾਰਗ ਦਿਮਾਗ਼ ਦੀ ਚੀਜ਼ ਸੀ ਤਾਂ ਕਰਮ-ਮਾਰਗ ਸਰੀਰ ਦੀ, ਪਰ ਸ਼ਰਧਾ ਉਪਾਸ਼ਨਾ ਦਿਲ ਦੀ ਚੀਜ਼ ਸੀ ਤੇ ਇਹੋ ਸ਼ਰਧਾ ਪ੍ਰੇਮ-ਭਾਵਨਾ ਭਗਤੀ ਲਹਿਰ ਦਾ ਮੂਲ ਬਣੀ। ਇਹੋ ਕਾਰਨ ਹੈ ਕਿ ਇਸ ਨੇ ਪੜ੍ਹੇ-ਅਨਪੜ੍ਹ ਅਤੇ ਸਾਧਾਰਨ ਤੇ ਆਸਾਧਾਰਨ ਸਭ ਨੂੰ ਪ੍ਰਭਾਵਤ ਕੀਤਾ। ਭਗਤੀ ਮਾਰਗ ਦਾ ਤੱਤ ਦੱਸਦਿਆਂ ਸੰਤਾਂ-ਭਗਤਾਂ ਕਿਹਾ ਕਿ ਪ੍ਰੇਮ ਹੀ ਪ੍ਰਭੂ-ਪ੍ਰਾਪਤੀ ਦਾ ਇੱਕੋ-ਇੱਕ ਸਾਧਨ ਹੈ।

ਜੇ ਇਤਿਹਾਸਕ ਨੁਕਤੇ ਨਾਲ ਵੇਖੀਏ ਤਾਂ ਭਾਰਤ ਵਿਚ ਧਾਰਮਿਕ ਖੁੱਲ੍ਹ ਕਾਰਨ ਕਈ ਅਨੋਖੇ ਮੱਤ ਪ੍ਰਚੱਲਤ ਰਹੇ ਹਨ। ਬੋਧੀ, ਜੈਨੀ ਕਿਸੇ ਮਹਾਨ ਸੱਤਾ ਵਿਚ ਵਿਸ਼ਵਾਸ ਨਹੀਂ ਸੀ ਰੱਖਦੇ। ਸ਼ੈਵ ਤੇ ਵੈਸ਼ਣਵ ਮੂਰਤੀਆਂ ਬਣਾ ਕੇ ਆਪਣੀ ਤਰ੍ਹਾਂ ਭਗਵਾਨ ਦੀ ਪੂਜਾ ਕਰਨ ਲੱਗੇ। ਤਾਂਤ੍ਰਿਕ ਮੱਤ ਵਾਲਿਆਂ ਰਹਿਣੀ-ਬਹਿਣੀ ਦੀਆਂ ਅਨੋਖੀਆਂ ਖੁੱਲ੍ਹਾਂ ਦੇ ਕੇ ਧਰਮ-ਕਰਮ ਵਿਚ ਵਿਕਾਰੀ ਰੰਗ ਲੈ ਆਂਦਾ। ਅਜਿਹੀ ਹਾਲਤ ਵਿਚ ਪੂਜਾ ਯੋਗ ਮਹਾਨ, ਸ਼ਕਤੀ ਬਾਰੇ ਸਪੱਸ਼ਟਤਾ ਦੀ ਲੋੜ ਸੀ, ਇਸ ਕਰਕੇ ਸ਼ੰਕਰਾਚਾਰੀਆ ਨੇ ਨਿਰਗੁਣ ਬ੍ਰਹਮ ਦਾ ਚਿਤ੍ਰ ਉਲੀਕ ਕੇ ਨਾਸਤਿਕਤਾ ਦੀ ਜੜ੍ਹ ਉਖਾੜੀ। ਇਸਲਾਮੀ ਤੌਹੀਦ ਨੇ ਵੀ ਇਸ ਕੰਮ ਵਿਚ ਲੋੜੀਂਦੀ ਸਹਾਇਤਾ ਕੀਤੀ। ਮਗਰ ਸ਼ੰਕਰ ਦਾ ਦੱਸਿਆ ਬ੍ਰਹਮਾ ਆਮ ਲੋਕਾਂ ਲਈ ਆਕਰਸ਼ਣ ਦਾ ਕਾਰਨ ਨਹੀਂ ਸੀ ਹੋ ਸਕਦਾ ਤੇ ਨਾ ਹੀ ਮੂਰਤੀ-ਪੂਜਾ ਮਾਤਰ 'ਤੇ ਗੱਲ ਮੁੱਕਦੀ ਸੀ। ਅਜਿਹੀ ਅਵਸਥਾ ਵਿਚ ਦੱਖਣ ਵੱਲ ਆਲਵਾਰ ਲੋਕਾਂ ਨੌਵੀਂ-ਦਸਵੀਂ ਸਦੀ ਦੇ ਲਾਗੇ-ਚਾਗੇ ਵੈਸ਼ਣਵ ਭਗਤੀ ਦੀ ਬੁਨਿਆਦ ਰੱਖੀ। ਇਹ ਮਾਨੋ ਸ਼ੰਕਰ ਦੇ ਨਿਰਗੁਣ ਬ੍ਰਹਮ ਦੀ ਪ੍ਰਤਿਕਿਰਿਆ ਸੀ ਤੇ ਉਹ ਇਥੋਂ ਤਕ ਵੀ ਕਹਿੰਦੇ ਸਨ ਕਿ ਇਹ ਸ਼ੰਕਰ ਦਾ ਅਦਵੈਤਵਾਦ ਤਾਂ ਮਾਇਆਵਾਦ ਹੀ ਹੈ। ਦੂਜੇ, ਇਹ ਲੋਕ ਅਖੌਤੀ ਛੋਟੀਆਂ ਜਾਤਾਂ ਵਿੱਚੋਂ ਸਨ,

ਅਖੌਤੀ ਬ੍ਰਾਹਮਣ ਇਨ੍ਹਾਂ ਨੂੰ ਧਰਮ-ਕਰਮ ਦੀ ਆਗਿਆ ਨਹੀਂ ਸੀ ਦਿੰਦਾ, ਇਸ ਕਰਕੇ ਇਨ੍ਹਾਂ ਭਗਤੀ ਦਾ ਰਾਹ ਅਪਣਾਇਆ। ਸ਼ੰਕਰ ਨੇ ਦਾਰਸ਼ਨਿਕ ਤੌਰ 'ਤੇ ਜੀਵ ਬ੍ਰਹਮ ਦੀ ਏਕਤਾ ਦਰਸਾਈ ਸੀ ਪਰ ਇਨ੍ਹਾਂ ਵੈਸ਼ਣਵ ਭਗਤਾਂ ਦਾ ਨੁਕਤਾ-ਨਿਗਾਹ ਇਹ ਸੀ ਕਿ ਇਕ ਮੰਨ ਕੇ ਭਗਤੀ ਦੀ ਲੋੜ ਨਹੀਂ ਰਹਿ ਜਾਂਦੀ, ਸੋ ਭਗਤ ਤੇ ਭਗਵਾਨ, ਦੋਵੇਂ ਅੱਡ-ਅੱਡ ਹਨ। 'ਰਾਮਾਨੁਜਾਚਾਰਯ' (੧੦੧੬-੧੧੩੭) ਜੀਵ ਬ੍ਰਹਮ ਵਿਚ ਭੇਦ ਮੰਨਦੇ ਹਨ ਤੇ ਇਹ ਵੀ ਮੰਨਦੇ ਹਨ ਕਿ ਜੀਵ ਤੇ ਈਸ਼ਵਰ ਇਕ ਤਰ੍ਹਾਂ ਬ੍ਰਹਮ ਵਿਚ ਭੇਦ ਮੰਨਦੇ ਹਨ ਤੇ ਉਸ ਦੀ ਭਗਤੀ ਮੁਕਤੀਦਾਤੀ ਹੈ। ਇਸੇ ਨੂੰ ਉਸ ਵਿਸ਼ਿਸ਼ਟ ਅਦਵੈਤਵਾਦ ਦਾ ਨਾਮ ਦਿੱਤਾ ਹੈ। ਉਸ ਦੇ ਖ਼ਿਆਲ ਵਿਚ ਬ੍ਰਹਮ ਇਕ ਵਿਸ਼ੇਸ਼ ਪਦਾਰਥ ਹੈ ਤੇ ਜੀਵ ਅਤੇ ਪ੍ਰਕ੍ਰਿਤੀ ਤਾਂ ਉਸ ਦੇ ਵਿਸ਼ੇਸ਼ਣ ਮਾਤਰ ਹਨ। 'ਨਿੰਬਾਰਕਾਚਾਰਯ' ਨੇ ਦਵੈਤਾਦਵੈਤਵਾਦ ਦੀ ਨੀਂਹ ਰੱਖੀ ਜਿਸ ਵਿਚ ਜੀਵ ਤੇ ਈਸ਼ਵਰ ਨੂੰ ਅਨਿਤ ਮੰਨ ਕੇ ਫਿਰ ਉਨ੍ਹਾਂ ਦਾ ਵਜੂਦ ਅੱਡ-ਅੱਡ ਬਿਆਨ ਕੀਤਾ ਹੈ। ਰਾਧਾ ਕ੍ਰਿਸ਼ਨ ਦੀ ਭਗਤੀ ਇਸੇ ਤੋਂ ਚੱਲੀ। 'ਮਾਧਵਾਚਾਰਯ' (੧੧੯੯-੧੩੦੩ ਈ.) ਨਿਰਗੁਣ ਬ੍ਰਹਮ ਨੂੰ ਕਲਪਿਤ ਕਹਿ ਕੇ ਸਰਗੁਣ ਨੂੰ ਗੁਣਾਂ ਦਾ ਸਾਗਰ ਮੰਨਦਾ ਹੈ। ਉਸ ਦੇ ਖਿਆਲ ਵਿਚ ਦੋ ਪਦਾਰਥ ਹਨ, ਭਗਵਾਨ ਤੇ ਜੀਵ, ਭਗਵਾਨ ਸੁਤੰਤਰ ਹੈ ਤੇ ਜੀਵਨ ਪਰਤੰਤਰ। ਜੀਵ ਅਭੇਦ ਨਹੀਂ ਹੋ ਸਕਦਾ, ਕੇਵਲ ਸਿਮਰਨ ਭਜਨ ਨਾਲ ਮੁਕਤ ਹੋ ਸਕਦਾ ਹੈ। 'ਵੱਲਭਾਚਾਰਯ' (੧੪੭੯-੧੫੩੧) ਨੇ ਹੋਰ ਮਨੌਤਾਂ ਦਾ ਖੰਡਨ ਕਰ ਕੇ ਮਾਇਆ ਨੂੰ ਭਰਮ ਸਿੱਧ ਕੀਤਾ ਤੇ ਬ੍ਰਹਮ ਨੂੰ ਇੱਕੋ-ਇੱਕ ਸ਼ੁੱਧ ਰੂਪ ਦੱਸਿਆ। ਇਹੋ ਸ਼ੁਧਾਦਵੈਤਵਾਦ ਹੈ। ਪੁਸ਼ਟੀਮਾਰਗ ਵੀ ਇਸ ਨੂੰ ਕਹਿੰਦੇ ਹਨ। ਸ਼੍ਰੀ ਕ੍ਰਿਸ਼ਨ ਜੀ ਦੀ ਬਾਲ ਰੂਪ ਭਗਤੀ ਇਥੋਂ ਹੀ ਸ਼ੁਰੂ ਹੋਈ ਹੈ। ਇਸ ਬ੍ਰਹਮ ਨੂੰ ਕਾਰਨ ਤੇ ਜਗਤ ਨੂੰ ਕਾਰਜ ਮੰਨ ਕੇ ਇਹ ਕਹਿੰਦੇ ਹਨ ਕਿ ਜੇ ਕਾਰਨ ਸਤ ਹੈ ਤਾਂ ਕਾਰਜ ਵੀ ਸਤ ਹੈ। ਸੋ ਇਹ ਜਗਤ ਮਿਥਿਆ ਨਹੀਂ, ਭਗਵਾਨ ਦੀ ਲੀਲ੍ਹਾ ਹੈ। ਮੁਕਤੀ ਲਈ ਉਸੇ ਦੀ ਕਿਰਪਾ ਚਾਹੀਦੀ ਹੈ ਤੇ ਇਹ ਕਿਰਪਾ ਆਤਮ-ਸਮਰਪਣ ਨਾਲ ਹੋ ਸਕਦੀ ਹੈ, ਜੋ ਕਿ ਭਗਤੀ ਦਾ ਮੁੱਖ ਰੂਪ ਹੈ।

ਉਪਰੋਕਤ ਚਾਰ ਆਚਰਜਾਂ ਦੇ ਅੱਗੋਂ ਚਾਰ ਸੰਪ੍ਰਦਾਇ ਚੱਲੇ-

੧. ਰਾਮਾਨੁਜ-ਸ੍ਰੀ ਸੰਪ੍ਰਦਾ।

੨. ਮਾਧਵਾਚਾਰਯ-ਬ੍ਰਹਮ ਸੰਪ੍ਰਦਾ।

੩. ਵੱਲਭਾਚਾਰਯ-ਰੁਦ੍ਰਸੰਪ੍ਰਦਾ।

੪. ਨਿੰਬਾਰਕਾਚਾਰਯ-ਸਨਕਾਦਿ ਸੰਪ੍ਰਦਾ।

ਇਸ ਤਰ੍ਹਾਂ ਦੀ ਦਾਰਸ਼ਨਿਕ ਵਿਚਾਰ-ਚਰਚਾ ਵਿੱਚੋਂ ਨਿਕਲ ਕੇ ਭਗਤੀ ਨੇ ਇਹ ਨਿੱਖਰਵਾਂ ਰੂਪ ਧਾਰਨ ਕੀਤਾ। ਪੂਜਯ ਇਸ਼ਟ ਬਾਰੇ ਭਾਵੇਂ ਸਰਗੁਣ-ਨਿਰਗੁਣ ਦੀ ਕਲਪਨਾ ਚੱਲਦੀ ਰਹੀ ਪਰ ਉਸ ਨੂੰ ਪ੍ਰਸੰਨ ਕਰਨ ਲਈ ਉਪਾਸ਼ਨਾ, ਸ਼ਰਧਾ ਤੇ ਪ੍ਰੇਮ ਹੀ ਇਕ ਸੱਚਾ ਮਾਰਗ ਪ੍ਰਵਾਨ ਕੀਤਾ ਗਿਆ। ਰਾਮਾਨੁਜ ਦੀ ਸ਼ਿਸ਼ ਪਰੰਪਰਾ ਵਿੱਚੋਂ ਰਾਮਾਨੰਦ ਜੀ (੧੩੬੬-੧੪੬੭ ਈ.) ਪ੍ਰਸਿੱਧ ਭਗਤ ਹੋਏ, ਜਿਨ੍ਹਾਂ ਉੱਤਰੀ ਹਿੰਦੁਸਤਾਨ ਵਿਚ ਭਗਤੀ ਲਹਿਰ ਨੂੰ ਪ੍ਰਸਾਰਿਆ ਅਤੇ ਭਗਤ ਕਬੀਰ ਜੀ ਇਸ ਦੇ ਪ੍ਰਧਾਨ ਪ੍ਰਚਾਰਕ ਬਣੇ। ਇਹ ਕਥਨ ਠੀਕ ਹੀ ਹੈ:-

*ਭਗਤਿ ਦ੍ਰਾਵੜ ਊਪਜੀ, ਲਾਏ ਰਾਮਾਨੰਦ।*

*ਪਰਗਟ ਕੀਆ ਕਬੀਰ ਨੇ, ਸਪਤ ਦੀਪ ਨਵਖੰਡ।*

ਹੁਣ ਇਸ ਪਰਮਾਰਥਕ ਸਿਧਾਂਤ ਨੂੰ ਲੋਕ-ਜੀਵਨ 'ਤੇ ਵੀ ਲਾਗੂ ਕਰਨਾ ਜ਼ਰੂਰੀ ਸੀ। ਜਾਤ-ਪਾਤ ਤੇ ਵਰਨ-ਵੰਡ ਦੀਆਂ ਕੁਰੀਤਾਂ ਕਾਰਨ ਅਤੇ ਰਾਜਸੀ ਜਬਰ ਕਰ ਕੇ ਹਿੰਦੂ ਮੁਸਲਮਾਨ

ਦੇ ਤਿੱਖੇ ਭਿੰਨ-ਭੇਦ ਸਮਾਜ ਵਿਚ ਖਿਚਾਉ ਪੈਦਾ ਕਰ ਰਹੇ ਸਨ, ਇਸ ਸਮੇਂ ਸੂਫ਼ੀ ਦਰਵੇਸ਼ਾਂ ਨੇ ਵੀ ਪ੍ਰੇਮ-ਪਿਆਰ ਦਾ ਹੋਕਾ ਦਿੱਤਾ ਤੇ ਭਗਤਾਂ/ਸੰਤਾਂ ਰੱਬੀ ਏਕਤਾ ਦੇ ਨਾਲ-ਨਾਲ ਮਨੁੱਖੀ ਏਕਤਾ ਦੀ ਸੰਥਾ ਪੜ੍ਹਾਈ। ਅਜਿਹੀ ਲਹਿਰ ਦਾ ਨਤੀਜਾ ਸੀ ਕਿ ਅਕਬਰ ਵਰਗੇ ਬਾਦਸ਼ਾਹ 'ਦੀਨ-ਏ-ਇਲਾਹੀ' ਦਾ ਸੰਕਲਪ ਕਰ ਕੇ ਇਸ ਏਕਤਾ ਨੂੰ ਪੱਕਿਆਂ ਕਰਨ ਦੇ ਸੁਪਨੇ ਲੈਣ ਲੱਗੇ। ਪਰੰਤੂ ਕਿਸੇ ਮਹਾਨ ਸ਼ਖ਼ਸੀਅਤ ਦਾ ਆਸਰਾ ਨਾ ਹੋਣ ਕਾਰਨ ਇਹ 'ਬਾਦਸ਼ਾਹੀ ਯੋਜਨਾ' ਇਕ 'ਸ਼ਾਹੀ ਸ਼ੁਗਲ' ਬਣ ਕੇ ਰਹਿ ਗਈ।

ਸਿੱਖ ਗੁਰੂ ਸਾਹਿਬਾਨ ਨੇ ਇਸ ਭਗਤੀ ਲਹਿਰ ਦਾ ਪੂਰਾ ਲਾਭ ਉਠਾਇਆ ਤੇ ਸੁਜਿੰਦ ਭਾਗ ਲੈ ਕੇ ਸਮਾਜ ਦੀ ਪ੍ਰਗਤੀ ਲਈ ਇਸ ਨੂੰ ਅਜਿਹਾ ਵਰਤਿਆ ਕਿ ਭਗਤੀ ਬੰਦਗੀ ਵਾਲੇ ਲੋਕ ਇਕੱਠੇ ਹੋ ਕੇ 'ਸੰਗਤ' ਰੂਪ ਵਿਚ ਜੁੜ ਗਏ ਤੇ ਇਹ ਕਰਮ ਯੋਗੀ ਜਮਾਤ 'ਖਾਲਸਾ ਪੰਥ' ਦਾ ਰੂਪ ਧਾਰ ਗਈ। ਅਜਿਹਾ ਕਰਦਿਆਂ ਉਨ੍ਹਾਂ ਨਿਰਗੁਣ-ਸਰਗੁਣ ਦੀ ਵੰਡ ਵਿਚ ਨਾ ਪੈ ਕੇ ਕੁਦਰਤ ਜਾਂ ਸ੍ਰਿਸ਼ਟੀ ਵਿਚ ਵੱਸਦੇ ਇੱਕੋ-ਇੱਕ ਕਾਦਰ ਕਰਤਾ ਦੀ ਮਾਨਤਾ ਉੱਤੇ ਜ਼ੋਰ ਦਿੱਤਾ। ਭਾਵੇਂ ਦਾਰਸ਼ਨਿਕ ਤੌਰ 'ਤੇ ਹਿੰਦੂ ਮੱਤ ਅਦਵੈਤਵਾਦੀ ਸੀ ਪਰ ਵਿਹਾਰਕ ਰੂਪ ਵਿਚ ਬਹੁਦੇਵਵਾਦ ਇਕ ਆਮ ਗੱਲ ਸੀ ਤੇ ਇਸ ਤੋਂ ਵੀ ਪਰ੍ਹੇ ਬੁੱਤਪ੍ਰਸਤੀ। ਸੂਫ਼ੀਆਂ ਦਾ ਰੱਬੀ ਭਰੋਸਾ ਏਕਤਾਵਾਦ ਨੂੰ ਬਲ ਦੇ ਰਿਹਾ ਸੀ ਪਰ ਉਹ ਭਗਤਾਂ ਵਾਂਗ ਸ਼ਰ੍ਹਾ-ਸ਼ਰ੍ਹੀਅਤ 'ਤੇ ਜ਼ੋਰ ਨਾ ਦੇ ਕੇ ਪ੍ਰੇਮ ਮਾਰਗ ਨੂੰ ਵਧੀਆ ਰਸਤਾ ਦੱਸ ਰਹੇ ਸਨ, ਇਸ ਨਾਲ ਭਗਤੀ ਲਹਿਰ ਨੂੰ ਸ਼ਕਤੀ ਮਿਲੀ। ਹਿੰਦੂ ਸਾਧੂ-ਸੰਤ ਤੇ ਮੁਸਲਮਾਨ ਸੂਫ਼ੀ-ਦਰਵੇਸ਼ ਦੋ ਗੱਲਾਂ ਵਿਚ ਬਿਲਕੁਲ ਇੱਕ ਸਨ ਕਿ ਰੱਬ ਇੱਕ ਹੈ ਤੇ ਮਨੁੱਖ ਵੀ ਇੱਕ। ਪ੍ਰੋਹਿਤ ਸਮਾਜ ਇਸ ਗੱਲ ਨਾਲ ਸਹਿਮਤ ਨਹੀਂ ਸੀ। ਬ੍ਰਾਹਮਣ ਤੇ ਕਾਜ਼ੀ ਕਾਫ਼ਰ, ਮਲੇਛ ਅਤੇ ਸੂਦ, ਵਾਲੀ ਸੰਕੇਤਾਵਲੀ ਨੂੰ ਛੱਡਣ ਲਈ ਤਿਆਰ ਨਹੀਂ ਸਨ ਅਤੇ ਨਾ ਹੀ ਕਰਮਕਾਂਡ ਤੇ ਫ਼ੋਕੀ ਸ਼ਰ੍ਹੀਅਤ ਦੀ ਨਿਖੇਧੀ ਸੁਣ ਸਕਦੇ ਸਨ। ਪਰ ਭਗਤਾਂ-ਦਰਵੇਸ਼ਾਂ ਦਾ ਪ੍ਰੇਮ-ਮਾਰਗ ਬਲਵਾਨ ਸੀ, ਉਸ ਦੇ ਵਹਿਣ ਨੇ ਸਭ ਕਰਮਕਾਂਡਾਂ ਨੂੰ ਰੋੜ੍ਹ ਕੇ ਦੂਰ ਸੁੱਟ ਦਿੱਤਾ। ਭਗਤ ਕਬੀਰ ਜੀ ਉੱਚੀ-ਉੱਚੀ ਕਹਿ ਕੇ ਸੁਣਾ ਰਹੇ ਸਨ:

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*
*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥* (ਪੰਨਾ ੭੨੭)

ਇਹੋ ਨਹੀਂ ਕਿ ਕੇਵਲ ਭਗਤ ਕਬੀਰ ਜੀ ਨੇ ਐਸਾ ਕਿਹਾ ਬਲਕਿ ਦੇਸ਼-ਭਰ ਵਿਚ ਭਗਤ ਨਾਮਦੇਵ ਜੀ, ਭਗਤ ਜੈਦੇਵ ਜੀ, ਭਗਤ ਸ਼ੇਖ ਫਰੀਦ ਜੀ, ਭਗਤ ਰਵਿਦਾਸ ਜੀ ਅਤੇ ਸਿੱਖ ਗੁਰੂ ਸਾਹਿਬਾਨ ਨੇ ਇਸ ਦੀ ਪੁਸ਼ਟੀ ਕੀਤੀ। ਬਲਕਿ ਗੁਰੂ ਸਾਹਿਬਾਨ ਨੇ ਤਾਂ ਇਨ੍ਹਾਂ ਸੰਤਾਂ-ਫ਼ਕੀਰਾਂ ਦੇ ਮਨੋਹਰ ਬਚਨ ਸੰਕਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸੰਭਾਲ ਦਿੱਤੇ ਤਾਂ ਕਿ ਅਗਲੀਆਂ ਪੀੜ੍ਹੀਆਂ ਇਸ ਨਵੇਂ ਯੁੱਗ ਦੇ ਮਹਾਨ ਗ੍ਰੰਥ ਤੋਂ ਲਾਭ ਉਠਾਉਂਦੀਆਂ ਰਹਿਣ। ਮੋਟੇ ਤੌਰ 'ਤੇ ਭਗਤੀ ਲਹਿਰ ਦੇ ਉਛਾਲ ਨਾਲ ਆਤਮਿਕ ਤੇ ਸਮਾਜਿਕ ਕਲਿਆਣ ਲਈ ਜੋ ਵਿਚਾਰ ਛੇਤੀ ਪ੍ਰਤੱਖ ਰੂਪ ਵਿਚ ਆਏ, ਉਹ ਇਉਂ ਗਿਣੇ ਜਾ ਸਕਦੇ ਹਨ:-

੧. ਪਰਮੇਸ਼ਰ ਇੱਕ ਹੈ ਤੇ ਉਹੋ ਪੂਜਣਯੋਗ ਹੈ।

੨. ਉਸ ਦੀ ਪ੍ਰਾਪਤੀ ਲਈ ਭਾਵੇਂ ਗਿਆਨ-ਯੋਗ ਤੇ ਕਰਮ-ਯੋਗ ਦੀ ਵੀ ਲੋੜ ਹੈ ਪਰ ਵਧੀਆ ਤੇ ਸੱਚਾ ਮਾਰਗ ਪ੍ਰੇਮਾ-ਭਗਤੀ ਹੈ।

੩. ਇਸ ਰਾਹ ਚੱਲਣ ਲਈ ਗੁਰੂ ਧਾਰਨਾ ਜ਼ਰੂਰੀ ਹੈ ਜੋ ਪਰਮਾਰਥ ਦੇ ਭੇਦ ਖੋਲ੍ਹ ਕੇ ਮੰਜ਼ਲ 'ਤੇ ਸੌਖਿਆਂ ਪਹੁੰਚਾਉਂਦਾ ਹੈ।

੪. ਪੂਜਾ ਉਪਾਸ਼ਨਾ ਦੇ ਨਾਮ 'ਤੇ ਕੀਤੇ ਜਾਣ ਵਾਲੇ ਕਰਮਕਾਂਡ ਬਹੁਤਾ ਅਰਥ ਨਹੀਂ ਰੱਖਦੇ।

੫. ਇਸ ਦੀ ਥਾਂ ਦੈਵੀ ਗੁਣ ਪੈਦਾ ਕਰ ਕੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਆਪਣੀ ਆਤਮਾ ਨੂੰ ਉੱਚਿਆਂ ਰੱਖਣਾ ਅਤਿ ਜ਼ਰੂਰੀ ਹੈ।

੬. ਭਗਤੀ ਦਾ ਸਹੀ ਰੂਪ 'ਨਾਮ-ਸਿਮਰਨ' ਹੈ। ਇਹ ਕੀਰਤਨ ਰਾਹੀਂ ਵੀ ਹੋ ਸਕਦਾ ਹੈ ਤੇ ਸਮਾਧੀ ਲਾ ਕੇ ਭਜਨ-ਬੰਦਗੀ ਰਾਹੀਂ ਵੀ।

੭. ਪਰੰਤੂ ਨਾਮ-ਸਿਮਰਨ ਜਾਂ ਹੋਰ ਅਧਿਆਤਮਕ ਕਰਮ ਕਰਨ ਮਾਤਰ ਨਾਲ ਮੁਕਤੀ ਨਹੀਂ ਮਿਲ ਜਾਂਦੀ, ਇਹ ਉਸ ਦੀ ਕਿਰਪਾ ਦਾ ਫਲ ਹੈ। ਇਸ ਕਰਕੇ ਸੱਚਾ ਭਗਤ ਆਪਣੇ ਕਰਮ 'ਤੇ ਮਾਣ ਨਾ ਕਰਦਾ ਹੋਇਆ ਪ੍ਰਭੂ ਅੱਗੇ ਆਤਮ-ਸਮਰਪਣ ਕਰ ਦਿੰਦਾ ਹੈ ਤੇ ਉਸੇ ਦੇ ਭਾਣੇ ਵਿਚ ਚੱਲਣਾ ਹੀ ਆਪਣਾ ਜੀਵਨ-ਮਾਰਗ ਸਮਝਦਾ ਹੈ।

■

# ਸੰਤ-ਭਗਤ ਪਰੰਪਰਾ ਦੀ ਉਤਪਤੀ ਅਤੇ ਵਿਕਾਸ

*-ਡਾ. ਜੋਧ ਸਿੰਘ*

ਆਮ ਤੌਰ 'ਤੇ ਭਾਰਤ ਦੇ ਸਾਹਿਤਕ ਅਤੇ ਧਾਰਮਿਕ ਇਤਿਹਾਸ ਵਿਚ ਕਿਸੇ ਵੀ ਪਵਿੱਤਰ ਆਤਮਾ, ਸੱਜਣ, ਪਰਉਪਕਾਰੀ, ਬੁੱਧੀਮਾਨ ਜਾਂ ਸਦਾਚਾਰੀ ਵਿਅਕਤੀ ਲਈ 'ਸੰਤ' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ। ਸਾਧਾਰਨ ਬੋਲ-ਚਾਲ ਵਿਚ ਭਗਤ, ਸਾਧੂ ਜਾਂ ਮਹਾਤਮਾ ਨੂੰ ਵੀ ਸੰਤ ਰੂਪ ਮੰਨਿਆ ਜਾਂਦਾ ਹੈ। ਪਰੰਤੂ ਕੁਝ ਲੋਕ ਇਹ ਵੀ ਮੰਨਦੇ ਹਨ ਕਿ 'ਸੰਤ', 'ਸ਼ਾਂਤ' ਸ਼ਬਦ ਦਾ ਬਦਲਿਆ ਹੋਇਆ ਰੂਪ ਹੈ। ਪ੍ਰਸਿੱਧ ਵਿਦਵਾਨ ਪਰਸ਼ੂਰਾਮ ਚਤੁਰਵੇਦੀ ਦੇ ਅਨੁਸਾਰ 'ਸੰਤ' ਸ਼ਬਦ ਹਿੰਦੀ ਵਿਚ ਇਕਵਚਨ ਵਿਚ ਵਰਤਿਆ ਜਾਂਦਾ ਹੈ। ਪਰੰਤੂ ਮੂਲ ਰੂਪ ਵਿਚ ਇਹ ਸ਼ਬਦ ਸੰਸਕ੍ਰਿਤ ਦੇ 'ਸਨ' ਦਾ ਬਹੁਵਚਨ ਹੈ, ਜਿਹੜਾ ਕਿ ਖ਼ੁਦ 'ਸਤ' ਦਾ ਪੁਲਿੰਗ ਰੂਪ ਹੈ। 'ਸਤ' ਸ਼ਬਦ ਦਾ ਅਰਥ ਕੇਵਲ ਹੋਂਦ ਵਾਲਾ ਜਾਂ ਸਦਾ ਰਹਿਣ ਵਾਲਾ ਹੁੰਦਾ ਹੈ ਅਤੇ ਇਸ ਤਰ੍ਹਾਂ 'ਸੰਤ' ਸ਼ਬਦ ਦਾ ਮੌਲਿਕ ਅਰਥ ਬਣਦਾ ਹੈ: 'ਸ਼ੁੱਧ ਹੋਂਦ' ਜਿਹੜਾ ਕਿ ਪਰਮਾਤਮਾ ਨਾਲ ਜਾ ਰਲਦਾ ਹੈ ਅਤੇ ਜਿਸ ਦਾ ਕਦੀ ਨਾਸ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਸੰਤ ਦੀ ਪਰਮਾਤਮਾ ਨਾਲ ਇਕਰੂਪਤਾ ਅਤੇ ਨਿੱਜੀ ਤੌਰ 'ਤੇ ਸਮਸਰਤਾ ਦੀ ਸਥਿਤੀ ਦਾ ਵਰਣਨ ਕੀਤਾ ਗਿਆ ਹੈ:

*ਰੈਣਿ ਦਿਨਸੁ ਰਹੈ ਇਕ ਰੰਗਾ॥ ਪ੍ਰਭ ਕਉ ਜਾਣੈ ਸਦ ਹੀ ਸੰਗਾ॥*
*ਠਾਕੁਰ ਨਾਮੁ ਕੀਓ ਉਨਿ ਵਰਤਨਿ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ॥੧॥*
*ਹਰਿ ਸੰਗਿ ਰਾਤੇ ਮਨ ਤਨ ਹਰੇ॥ ਗੁਰ ਪੂਰੇ ਕੀ ਸਰਨੀ ਪਰੇ॥੧॥ ਰਹਾਉ॥*
*ਚਰਣ ਕਮਲ ਆਤਮ ਆਧਾਰ॥ ਏਕੁ ਨਿਹਾਰਹਿ ਆਗਿਆਕਾਰ॥*
*ਏਕੋ ਬਨਜੁ ਏਕੋ ਬਿਉਹਾਰੀ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ॥੨॥*
*ਹਰਖ ਸੋਗ ਦੁਹਹੂੰ ਤੇ ਮੁਕਤੇ॥ ਸਦਾ ਅਲਿਪਤੁ ਜੋਗ ਅਰੁ ਜੁਗਤੇ॥*
*ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥ (ਪੰਨਾ ੧੮੧)*

ਵਿਅਕਤੀ ਦੇ ਸਾਹਮਣੇ ਆਮ ਤੌਰ 'ਤੇ ਦੋ ਤਰ੍ਹਾਂ ਦੇ ਉਦੇਸ਼ ਹੁੰਦੇ ਹਨ— ਜਾਂ ਤਾਂ ਉਹ ਸੰਸਾਰਕ ਸੁਖਾਂ ਦੀ ਪ੍ਰਾਪਤੀ ਲਈ ਆਪਣੀ ਜੀਵਨ-ਸ਼ਕਤੀ ਲਾਉਂਦਾ ਹੈ ਅਤੇ ਜਾਂ ਫਿਰ ਉਹ ਪਾਰਲੌਕਿਕ ਸੁਖ ਅਤੇ ਅਨੰਦ ਲਈ ਸਾਧਨਾ ਕਰਦਾ ਹੈ। ਉਦੇਸ਼ ਚਾਹੇ ਜੋ ਵੀ ਹੋਵੇ ਇਨ੍ਹਾਂ ਦੋਵਾਂ ਕਿਸਮ ਦੇ ਉਦੇਸ਼ਾਂ ਲਈ ਕਿਸੇ ਨਾ ਕਿਸੇ ਰੂਪ ਵਿਚ ਸ਼ਕਤੀ ਦੀ ਲੋੜ ਪੈਂਦੀ ਹੈ ਅਤੇ ਜਿਹੜੀ ਸ਼ਕਤੀ ਧਾਰਮਿਕ ਕੰਮਾਂ ਅਤੇ ਅਧਿਆਤਮਿਕ ਕੰਮਾਂ ਵੱਲ ਪ੍ਰੇਰਿਤ ਕਰਦੀ ਹੈ, ਉਹੀ ਦਰਅਸਲ 'ਸਾਧਨਾ' ਨਾਂ ਨਾਲ ਜਾਣੀ ਜਾਂਦੀ ਹੈ। ਇਉਂ ਵੀ ਕਿਹਾ ਜਾ ਸਕਦਾ ਹੈ ਕਿ ਸਾਧਨਾ ਇਕ ਕਰਮ ਵੀ ਹੈ ਅਤੇ ਇਕ ਸ਼ਕਤੀ ਵੀ ਹੈ।

ਮੁੱਖ ਰੂਪ ਵਿਚ ਸਾਧਨਾ ਜਾਂ ਤਾਂ ਗਿਆਨ 'ਤੇ ਆਧਾਰਿਤ ਹੋ ਕੇ ਚੱਲਦੀ ਹੈ ਅਤੇ ਜਾਂ ਭਗਤੀ ਦੇ ਆਸਰੇ ਅੱਗੇ ਵਧਦੀ ਹੈ। ਗਿਆਨ ਰੂਪ ਸਾਧਨਾ ਖੋਜ-ਪੜਚੋਲ, ਵਾਦ-ਵਿਵਾਦ, ਸ਼ਾਸਤਰਾਰਥ ਜਾਂ ਇਉਂ ਕਹਿ ਲਵੋ ਤਰਕ ਦੇ ਆਸਰੇ ਅੱਗੇ ਵਧਦੀ ਹੈ ਪਰੰਤੂ ਭਗਤੀ ਵਿਚ ਇਨ੍ਹਾਂ ਅੰਗਾਂ 'ਤੇ ਜ਼ੋਰ ਨਾ ਦੇ ਕੇ ਸ਼ਰਧਾ, ਵਿਸ਼ਵਾਸ ਆਦਿ ਭਾਵਨਾਵਾਂ ਵਧੇਰੇ ਕਿਰਿਆਸ਼ੀਲ ਹੁੰਦੀਆਂ ਹਨ। ਭਗਤੀ ਇਕ ਤਰ੍ਹਾਂ ਦਾ ਅਜਿਹਾ ਅਨੁਰਾਗ ਹੈ, ਜਿਸ ਨੂੰ ਆਪਣੇ ਤੋਂ ਵੱਡੇ ਪ੍ਰਤੀ ਪ੍ਰਗਟ ਕੀਤਾ ਜਾਂਦਾ ਹੈ। ਜਦੋਂ ਇਹੀ ਭਾਵਨਾ ਆਪਣੇ ਬਰਾਬਰ ਦੇ ਵਿਅਕਤੀ ਪ੍ਰਤੀ ਹੋਵੇ ਤਾਂ ਉਸ ਨੂੰ ਪ੍ਰੇਮ ਕਿਹਾ ਜਾਂਦਾ ਹੈ ਅਤੇ

ਇਹੀ ਅਨੁਰਾਗ ਜਦੋਂ ਆਪਣੇ ਤੋਂ ਛੋਟੇ ਪ੍ਰਤੀ ਪ੍ਰਗਟ ਹੋਵੇ ਤਾਂ ਇਸ ਨੂੰ ਸਨੇਹ ਕਿਹਾ ਜਾਂਦਾ ਹੈ। ਇਸ ਤਰ੍ਹਾਂ ਦੀ ਸਾਧਨਾ ਸਾਧਨ ਨੂੰ ਨਿਰੰਤਰ ਸਿਮਰਨ, ਗੁਣਗਾਨ ਜਾਂ ਕੀਰਤਨ ਆਦਿ ਵੱਲ ਰੁਚਿਤ ਕਰਦੀਆਂ ਹਨ; ਪਰੰਤੂ ਕਦੀ-ਕਦੀ ਧਿਆਨ ਲਾਉਣ ਦੀ ਕਿਰਿਆ ਰਾਹੀਂ ਵੀ ਕੁਝ ਵਚਿੱਤਰ ਅਨੁਭਵ ਪ੍ਰਾਪਤ ਹੁੰਦੇ ਹਨ ਅਤੇ ਇਸ ਕਿਰਿਆ ਵਿਚ ਲੀਨ ਹੋਣ ਲਈ ਸਾਧਕ ਛੋਟੇ ਤੋਂ ਛੋਟੇ ਅਤੇ ਵੱਡੇ ਤੋਂ ਵੱਡੇ ਨਿਯਮ ਦੀ ਪਾਲਣਾ ਕਰਨਾ ਆਪਣਾ ਪਰਮ ਕਰਤੱਵ ਸਮਝਦਾ ਹੋਇਆ ਆਪਣੇ ਜੀਵਨ ਨੂੰ ਪੂਰਨ ਸੰਜਮੀ ਅਤੇ ਸੁੰਦਰ ਬਣਾ ਲੈਂਦਾ ਹੈ। ਉਸ ਦੀ ਦ੍ਰਿੜ੍ਹ ਇੱਛਾ-ਸ਼ਕਤੀ ਦਾ ਦਿਨ ਪ੍ਰਤੀ ਦਿਨ ਵਿਕਾਸ ਹੁੰਦਾ ਜਾਂਦਾ ਹੈ। ਇਸੇ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਤਿੰਨਾਂ ਕਿਸਮਾਂ ਦੀਆਂ ਸਾਧਨਾਵਾਂ ਦੇ ਆਧਾਰ ਗਿਆਨ, ਭਾਵਨਾ ਅਤੇ ਦ੍ਰਿੜ੍ਹ ਸੰਕਲਪ ਹਨ। ਇਨ੍ਹਾਂ ਤਿੰਨਾਂ ਆਧਾਰਾਂ ਦੇ ਕਾਰਨ ਹੀ ਭਾਰਤੀ ਧਰਮ-ਸਾਧਨਾ ਵਿਚ ਗਿਆਨ, ਭਗਤੀ ਅਤੇ ਕਰਮਕਾਂਡ ਉੱਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ।

ਉੱਤਰੀ ਭਾਰਤ ਦੇ ਧਰਮ ਸਾਧਕਾਂ ਨੂੰ ਮੋਟੇ ਤੌਰ 'ਤੇ ਨਿਰਗੁਣਵਾਦੀ ਅਤੇ ਸਰਗੁਣਵਾਦੀ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਸਾਧਾਰਨ ਬੋਲੀ ਵਿਚ ਭਾਵੇਂ ਇਨ੍ਹਾਂ ਸਾਰੇ ਸਾਧਕਾਂ ਨੂੰ 'ਭਗਤ' ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਪਰ ਦਰਅਸਲ ਜਿਹੜੇ ਪਰਮਾਤਮਾ ਦੇ ਅਵਤਾਰਾਂ ਦੀ ਲੀਲ੍ਹਾ ਗਾਉਣ ਵਿਚ ਲੀਨ ਸਨ, ਉਨ੍ਹਾਂ ਨੂੰ ਭਗਤ ਕਿਹਾ ਜਾਂਦਾ ਹੈ ਅਤੇ ਜਿਹੜੇ ਪਰਮਾਤਮਾ ਨੂੰ ਸਾਰੀਆਂ ਜੂਨੀਆਂ ਤੋਂ ਪਰ੍ਹੇ ਅਤੇ ਸਾਰੇ ਗੁਣਾਂ ਤੋਂ ਪਰ੍ਹਾਂ ਮੰਨਦੇ ਹਨ ਅਜਿਹੇ ਨਿਰਗੁਣਵਾਦੀਆਂ ਨੂੰ ਸੰਤ ਕਿਹਾ ਜਾਂਦਾ ਹੈ। ਸਰਗੁਣਵਾਦੀ ਭਗਤ ਆਮ ਤੌਰ 'ਤੇ ਪ੍ਰਭੂ-ਪ੍ਰਾਪਤੀ ਲਈ ਕਰਮਕਾਂਡਾਂ ਦੀ ਪ੍ਰੋੜ੍ਹਤਾ ਕਰਦੇ ਹਨ ਅਤੇ ਵਰਨ-ਵੰਡ ਨੂੰ ਉਚਿਤ ਠਹਿਰਾਉਣ ਲਈ ਯਤਨਸ਼ੀਲ ਰਹੇ ਹਨ। ਪਰੰਤੂ ਸੰਤ ਮੱਤ ਦੇ ਅਨੁਸਾਰ ਸਤਿ ਜਾਂ ਪਰਮ ਤੱਤ ਇਕ ਅਨਿਰਵਚਨੀ ਆਨੰਦ ਹੈ, ਜਿਹੜਾ ਪ੍ਰਤੱਖ ਅਨੁਭਵ ਵਿਚ ਆ ਕੇ ਵੀ ਅਬੂਝ ਬਣਿਆ ਰਹਿੰਦਾ ਹੈ ਅਤੇ ਦਰਅਸਲ ਨਿਰਗੁਣ ਸਰਗੁਣ ਦੋਵਾਂ ਤੋਂ ਪਰ੍ਹਾਂ ਹੈ। ਸੰਕੇਤਕ ਰੂਪ ਵਿਚ 'ਪੂਰਨ' ਸਰਬਵਿਆਪੀ, ਨਿੱਤ, ਇਕਰਸ ਜਾਂ ਸਹਜ ਵਰਗੇ ਲਫ਼ਜ਼ਾਂ ਰਾਹੀਂ ਉਸ ਦਾ ਬਿਆਨ ਕੀਤਾ ਜਾਂਦਾ ਹੈ। ਸ੍ਰਿਸ਼ਟੀ ਦਾ ਹਰ ਅੰਗ ਭਾਵੇਂ ਖਿਨਭੰਗਰ ਅਤੇ ਭੁਲੇਖਾ ਹੈ ਪਰ ਫਿਰ ਵੀ ਮਨੁੱਖਾ ਸਰੀਰ ਸ੍ਰਿਸ਼ਟੀ ਦਾ ਸਭ ਤੋਂ ਸੁਹਣਾ ਅੰਸ਼ ਹੈ, ਜਿਸ ਦੇ ਸਹਾਰੇ ਮਨੁੱਖ ਆਪਣੀਆਂ ਅੰਦਰੂਨੀ ਸ਼ਕਤੀਆਂ ਦਾ ਪੂਰਨ ਵਿਕਾਸ ਕਰ ਕੇ ਪੂਰਨਤਾ ਪ੍ਰਾਪਤ ਕਰ ਸਕਦਾ ਹੈ। ਇਹੀ ਪੂਰਨ ਵਿਅਕਤੀ ਜੀਵਨ-ਮੁਕਤ ਸੰਤ ਦੇ ਨਾਂ ਨਾਲ ਜਾਣਿਆ ਜਾਂਦਾ ਹੈ ਜਿਸ ਦੇ ਮਨ ਵਿਚ ਪ੍ਰਾਣੀ-ਮਾਤਰ ਵਾਸਤੇ ਪ੍ਰੇਮ ਅਤੇ ਸਦਭਾਵ ਹੁੰਦਾ ਹੈ। ਸੰਤ ਲਈ ਵਰਨ-ਵੰਡ, ਜਾਤ-ਪਾਤ, ਊਚ-ਨੀਚ ਦੇ ਭੇਦ-ਭਾਵ ਵਿਅਰਥ ਨਹੀਂ ਬਲਕਿ ਖ਼ੁਦ ਵਿਅਕਤੀ ਦੁਆਰਾ ਆਪਣੇ ਸੁਆਰਥਾਂ ਨੂੰ ਧਿਆਨ ਵਿਚ ਰੱਖ ਕੇ ਬਣਾਏ ਗਏ ਹਨ। ਇਸ ਲਈ ਖ਼ਤਮ ਕੀਤੇ ਜਾਣੇ ਚਾਹੀਦੇ ਹਨ। ਜਦੋਂ ਇਹ ਸਾਰਾ ਜਗਤ ਹੀ ਉਸ ਭੇਦ-ਭਾਵ ਵਿਹੀਨ ਪਰਮਾਤਮਾ ਦਾ ਅੰਗ ਹੈ ਤਾਂ ਇਸ ਵਿਚ ਭੇਦ-ਭਾਵ ਕਿਉਂ ਰਹਿਣਾ ਚਾਹੀਦਾ ਹੈ? ਸੰਤਾਂ ਦੀ ਸਾਧਨਾ ਬੇਸ਼ੱਕ ਗਿਆਨ, ਭਗਤੀ ਅਤੇ ਕਰਮ ਯੋਗ ਨੂੰ ਮਾਨਤਾ ਦਿੰਦੀ ਹੈ ਪਰ ਧਰਮ ਦੇ ਨਾਂ 'ਤੇ ਪਾਖੰਡ ਨੂੰ ਕਿਸੇ ਵੀ ਰੂਪ ਵਿਚ ਬਰਦਾਸ਼ਤ ਨਹੀਂ ਕਰਦੀ। ਸੰਤਾਂ ਦੀ ਪ੍ਰਧਾਨ ਸਾਧਨਾ ਆਪਣੇ ਹਿਰਦੇ ਨੂੰ ਸ਼ੁੱਧ ਅਤੇ ਨਿਰਮਲ ਰੱਖਣ ਅਤੇ ਸਿਧਾਂਤਾਂ ਨੂੰ ਵਿਵਹਾਰਕ ਪੱਧਰ 'ਤੇ ਲਿਆਉਣ ਲਈ ਜ਼ੋਰ ਦਿੰਦੀ ਹੈ। ਇਨ੍ਹਾਂ ਲਈ ਮਨੁੱਖਤਾ ਦੀ ਕਸੌਟੀ ਸਾਦਗੀ ਅਤੇ ਸਦਾਚਰਣ ਹੈ। ਪਰਵਿਰਤੀ ਜਾਂ ਨਿਰਵਿਰਤੀ ਦੋਵਾਂ ਮਾਰਗਾਂ ਨੂੰ ਛੱਡ ਕੇ ਇਹ ਸਹਜ ਮਾਰਗ ਦੀ ਗੱਲ ਕਰਦੇ ਹਨ।

ਜਿਸ ਤਰ੍ਹਾਂ ਸਰਗੁਣ ਮਾਰਗੀ ਅੱਗੇ ਚੱਲ ਕੇ ਰਾਮ ਉਪਾਸ਼ਕ ਅਤੇ ਕ੍ਰਿਸ਼ਨ ਉਪਾਸ਼ਕ ਦੋ

ਵਰਗਾਂ ਵਿਚ ਵੰਡੇ ਗਏ, ਇਵੇਂ ਹੀ ਨਿਰਗੁਣਵਾਦੀ ਸੰਤ ਗਿਆਨਮਾਰਗੀ ਅਤੇ ਪ੍ਰੇਮ-ਮਾਰਗੀ ਸ਼ਾਖਾਵਾਂ ਵਿਚ ਵੰਡ ਕੇ ਸਮਝੇ ਜਾ ਸਕਦੇ ਹਨ। ਆਧੁਨਿਕ ਅਧਿਐਨਾਂ ਦੇ ਅਨੁਸਾਰ ਬੇਸ਼ੱਕ ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਆਦਿ ਸੰਤਾਂ ਨੂੰ ਸੰਤ-ਪਰੰਪਰਾ ਵਿਚ ਸਭ ਤੋਂ ਪ੍ਰਸਿੱਧ ਸੰਤ ਕਬੀਰ ਜੀ ਤੋਂ ਬਹੁਤ ਪਹਿਲਾਂ ਦਾ ਮੰਨਿਆ ਗਿਆ ਹੈ ਪਰ ਸੰਤ-ਪਰੰਪਰਾ ਦੀ ਉਤਪਤੀ ਅਤੇ ਵਿਕਾਸ ਨੂੰ ਸਮਝਣ ਲਈ ਸਾਨੂੰ ਭਾਰਤ ਦੇ ਪ੍ਰਾਚੀਨ ਜੀਵਨ ਅਤੇ ਸਾਹਿਤ ਵੱਲ ਪਰਤਣਾ ਪਵੇਗਾ। ਪ੍ਰਾਚੀਨ ਵੈਦਿਕ ਸਾਹਿਤ ਦੇ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਪ੍ਰਾਚੀਨ ਭਾਰਤ ਵਾਸੀਆਂ ਦਾ ਜੀਵਨ ਬਹੁਤ ਹੀ ਸਰਲ ਅਤੇ ਉਨ੍ਹਾਂ ਦੇ ਕੰਮ ਵੀ ਬੜੇ ਸਿੱਧੇ-ਸਾਦੇ ਹੁੰਦੇ ਸਨ। ਉਨ੍ਹਾਂ ਦੀ ਧਾਰਮਿਕ ਸਾਧਨਾਂ ਦਾ ਮੁੱਖ ਅੰਗ ਸਨ ਦੇਵਤਾ-ਪੂਜਣ, ਪਿਤਰ-ਪੂਜਣ ਅਤੇ ਯੱਗ। ਆਪਣੀਆਂ ਪ੍ਰਾਰਥਨਾਵਾਂ ਵਿਚ ਭਾਵੇਂ ਉਹ ਕੁਦਰਤ ਦੀਆਂ ਸ਼ਕਤੀਆਂ ਪ੍ਰਤੀ ਆਸਥਾ ਰੱਖਦੇ ਵਿਖਾਈ ਦਿੰਦੇ ਹਨ, ਪਰੰਤੂ ਉਨ੍ਹਾਂ ਦੇ ਜ਼ਿਆਦਾਤਰ ਗੀਤ ਸੰਸਾਰਕ ਸੁਖਾਂ ਦੀ ਕਾਮਨਾ ਕਰਨ ਵਾਲੇ ਹੀ ਸਨ। ਉਨ੍ਹਾਂ ਦੇ ਦੇਵਤੇ ਤਾਕਤਵਰ ਅਤੇ ਸਮਰੱਥਾ ਦੇ ਪ੍ਰਤੀਕ ਹੁੰਦੇ ਸਨ, ਇਸ ਲਈ ਲੋਕਾਂ ਦੀਆਂ ਪ੍ਰਾਰਥਨਾਵਾਂ ਆਮ ਤੌਰ 'ਤੇ ਭੈ ਤੋਂ ਪ੍ਰੇਰਿਤ ਹੋ ਕੇ ਕੀਤੀਆਂ ਗਈਆਂ ਪ੍ਰਾਰਥਨਾਵਾਂ ਹਨ। ਦੇਵਤਿਆਂ ਦੀ ਕਿਰਪਾ, ਹਮਦਰਦੀ ਜਾਂ ਹੋਰ ਅਜਿਹੀਆਂ ਕੋਮਲ ਬਿਰਤੀਆਂ ਪ੍ਰਤੀ ਲੋਕਾਂ ਵਿਚ ਵਿਸ਼ਵਾਸ ਨਹੀਂ ਸੀ ਅਤੇ ਸ਼ਾਇਦ ਇਹੋ ਕਾਰਨ ਸੀ ਕਿ ਉਨ੍ਹਾਂ ਦੀਆਂ ਪ੍ਰਾਰਥਨਾਵਾਂ ਦੇਵਤਿਆਂ ਨੂੰ ਰਿਝਾਉਣ ਲਈ ਹੀ ਕੀਤੀਆਂ ਜਾਂਦੀਆਂ ਸਨ ਅਤੇ ਯੱਗਾਂ ਦੁਆਰਾ ਪਸ਼ੂਆਂ ਦੀ ਬਲੀ ਦੇਣਾ ਵੀ ਇਸੇ ਰਿਝਾਉਣ ਪ੍ਰਕਿਰਿਆ ਦਾ ਹੀ ਇਕ ਅੰਗ ਸੀ। ਪਿੱਤਰਾਂ ਦੀ ਪੂਜਾ ਵੀ ਕੋਈ ਪਿਤਰਾਂ ਪ੍ਰਤੀ ਮੋਹ ਜਾਂ ਪਿਆਰ ਕਾਰਨ ਨਹੀਂ ਸੀ ਬਲਕਿ ਇਸ ਲਈ ਕਿ ਸਾਡੇ ਪਿੱਤਰ ਸਾਡੇ ਰੋਜ਼ਾਨਾ ਜੀਵਨ ਦੇ ਕੰਮਾਂ-ਕਾਰਾਂ ਵਿਚ ਕੋਈ ਵਿਘਨ ਨਾ ਪਾਉਣ। ਉਸ ਸਮੇਂ ਦੀ ਸਾਧਾਰਨ ਜਨਤਾ ਨੂੰ ਜਾਦੂ-ਟੂਣਿਆਂ ਵਿਚ ਵੀ ਵਿਸ਼ਵਾਸ ਸੀ ਅਤੇ ਅਜਿਹੀ ਧਾਰਨਾ ਵੀ ਸੀ ਕਿ ਮੰਤਰਾਂ ਦੇ ਪ੍ਰਯੋਗ ਨਾਲ ਜ਼ਹਿਰ ਆਦਿ ਦੂਰ ਹੋ ਸਕਦਾ ਹੈ। ਪਰਸ਼ੁ ਰਾਮ ਚਤੁਰਵੇਦੀ ਦੇ ਸ਼ਬਦਾਂ ਵਿਚ: "ਸਾਰਾਂਸ਼ ਇਹ ਹੈ ਕਿ ਸਾਡੇ ਪੂਰਵਜਾਂ ਦੇ ਲੱਗਭਗ ਸਾਰੇ ਧਾਰਮਿਕ ਕਰਮ ਕੇਵਲ ਇਸੇ ਉਦੇਸ਼ ਨਾਲ ਕੀਤੇ ਜਾਂਦੇ ਸਨ ਕਿ ਸਾਡੇ ਦੈਨਿਕ ਜੀਵਨ ਪੂਰੀ ਤਰ੍ਹਾਂ ਰੁਕਾਵਟਾਂ ਤੋਂ ਬਚ ਕੇ ਪ੍ਰਗਤੀਸ਼ੀਲ ਰਹੇ ਅਤੇ ਸਾਡੇ ਸੰਸਾਰਕ ਸੁਖ ਵਿਚ ਵੀ ਵਾਧਾ ਹੁੰਦਾ ਰਹੇ।"

ਸਮਾਂ ਪਾ ਕੇ ਇਨ੍ਹਾਂ ਪ੍ਰਾਰਥਨਾਵਾਂ ਤੋਂ ਵੱਧ ਮਹੱਤਤਾ ਯੱਗਾਂ ਦੇ ਕਰਮਕਾਂਡਾਂ ਨੂੰ ਦਿੱਤਾ ਜਾਣ ਲੱਗ ਪਿਆ। ਉਪਨਿਸ਼ਦਾਂ ਦੇ ਸਮੇਂ ਵਿਚ ਯੱਗਾਂ ਦੀ ਕਰਮਕਾਂਡੀ ਮਹੱਤਤਾ ਘਟ ਗਈ ਅਤੇ ਇਸੇ ਸਮੇਂ ਵਿਚ ਚਿਰਾਂ ਤੋਂ ਦੱਬੀ ਚਲੀ ਆ ਰਹੀ ਸ਼ਰਮਣ ਸੰਸਕ੍ਰਿਤੀ ਮੁੜ ਜੈਨ ਧਰਮ ਅਤੇ ਬੁੱਧ ਧਰਮ ਦੇ ਰੂਪ ਵਿਚ ਸੁਰਜੀਤ ਹੋ ਉੱਠੀ। ਬੁੱਧ ਧਰਮ ਨੇ ਵੈਦਿਕ ਕਰਮਕਾਂਡ, ਯੱਗਾਂ ਅਤੇ ਇਨ੍ਹਾਂ ਨਾਲ ਸੰਬੰਧਿਤ ਸਾਰੇ ਵਿਧੀ ਵਿਧਾਨਾਂ ਦਾ ਖੰਡਨ ਕੀਤਾ। ਇਥੋਂ ਤਕ ਵੈਦਿਕ ਸਾਧਨਾਵਾਂ ਦਾ ਵਿਰੋਧ ਪ੍ਰਬਲ ਹੋਇਆ ਕਿ ਬੁੱਧ ਧਰਮ ਆਤਮਾ ਪਰਮਾਤਮਾ ਸਭ ਤੋਂ ਇਨਕਾਰੀ ਹੋ ਗਿਆ। ਚਾਰਵਾਕ, ਆਜੀਵਕ ਆਦਿ ਤਾਂ ਬਿਲਕੁਲ ਹੀ ਕਿਸੇ ਕਿਸਮ ਦੀ ਨੈਤਿਕਤਾ ਨੂੰ ਵੀ ਮਹੱਤਵ ਨਹੀਂ ਦਿੰਦੇ ਸਨ ਹਾਲਾਂਕਿ ਬੁੱਧ ਧਰਮ ਅਤੇ ਜੈਨ ਧਰਮ ਮੁੱਖ ਰੂਪ ਵਿਚ ਨੈਤਿਕਤਾਵਾਦੀ ਧਰਮ ਸਨ। ਬੁੱਧ ਨੇ ਸਦਾਚਰਣ ਲਈ ਕਰੜੇ ਅਨੁਸ਼ਾਸਨ ਦਾ ਵਿਧਾਨ ਬਣਾਇਆ ਅਤੇ ਸੰਸਾਰ ਨੂੰ ਦੁੱਖਾਂ ਦਾ ਘਰ ਦੱਸਦੇ ਹੋਏ ਜਿੱਥੇ ਇੱਛਾਵਾਂ ਨੂੰ ਦੁੱਖਾਂ ਦਾ ਕਾਰਨ ਦੱਸਿਆ, ਉਥੇ ਨਾਲ ਹੀ ਨਾਲ ਮਧਿਅਮ ਮਾਰਗ ਦਾ ਵੀ ਪ੍ਰਚਾਰ ਕੀਤਾ। ਬੁੱਧ ਧਰਮ ਲੱਗਭਗ ਸਾਰੇ ਏਸ਼ੀਆ ਵਿਚ ਫੈਲ ਗਿਆ ਅਤੇ ਭਾਰਤ ਦੇ ਕਈ ਰਾਜੇ ਵੀ ਬੋਧੀ ਬਣ ਗਏ।

ਕਾਲਾਂਤਰ ਵਿਚ ਬੁੱਧ ਧਰਮ ਕਰੜੇ ਅਨੁਸ਼ਾਸਨ ਦੀ ਵਜ੍ਹਾ ਕਰਕੇ ਦੋ ਸੰਪਰਦਾਵਾਂ ਵਿਚ

ਵੰਡਿਆ ਗਿਆ। ਜਿਹੜੇ ਲੋਕ ਕਰੜੇ ਅਨੁਸ਼ਾਸਨ ਵਿਚ ਢਿੱਲਾਂ ਅਤੇ ਖੁੱਲ੍ਹਾਂ ਲੈਣ ਦੇ ਹਾਮੀ ਸਨ, ਉਹ ਮਹਾਂਯਾਨੀ ਕਹਿਲਾਏ ਅਤੇ ਜਿਹੜੇ ਮੂਲ ਬੁੱਧ ਧਰਮ ਦੇ ਤਪ- ਤਿਆਗ ਅਤੇ ਕਰੜੇ ਸੰਜਮ ਦੇ ਪੈਰੋਕਾਰ ਸਨ, ਉਹ ਹੀਨਯਾਨੀ ਕਹਿਲਾਏ। ਮਹਾਂਯਾਨ ਬਹੁਤ ਜ਼ਿਆਦਾ ਫੈਲਿਆ ਅਤੇ ਕਈ ਸਦੀਆਂ ਤਕ ਹਿੰਦੂ ਧਰਮ ਦੇ ਸੰਪਰਕ ਵਿਚ ਰਹਿਣ ਕਰਕੇ ਇਸ ਦੀ ਪੂਜਾ-ਅਰਚਾ ਵਿਚ ਹਿੰਦੂ ਪ੍ਰਭਾਵ ਆਉਣੇ ਸ਼ੁਰੂ ਹੋ ਗਏ। ਖੁੱਲ੍ਹਾਂ ਲੈਣ ਦੇ ਸੁਭਾਅ ਕਾਰਨ ਅਤੇ ਤੰਤ੍ਰ ਤੇ ਵੈਸ਼ਨਵ ਸੰਪਰਦਾਵਾਂ ਦੇ ਨੇੜੇ ਹੋਣ ਕਾਰਨ ਬੋਧੀ ਜੀਵਨ-ਚਰਯਾ ਵਿਚ ਇਸਤਰੀਆਂ ਦਾ ਪ੍ਰਵੇਸ਼ ਵੀ ਹੋ ਗਿਆ ਅਤੇ ਮਹਾਂਯਾਨੀ ਸਿੱਧਾਂ ਦੀਆਂ ਕਈ ਸੰਪਰਦਾਵਾਂ ਬਣ ਗਈਆਂ ਜਿਹੜੇ ਭੋਗ-ਵਿਲਾਸ ਨੂੰ ਹੀ ਮਹਾਂ ਸੁਖ ਅਤੇ ਸੰਸਾਰ ਤੋਂ ਪਾਰ ਜਾਣ ਦਾ ਸਾਧਨ ਮੰਨਣ ਲੱਗ ਪਏ। ਇਨ੍ਹਾਂ ਸਿੱਧਾਂ ਦਾ ਕਾਵਿ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਵਿਚ ਪਾਇਆ ਜਾਂਦਾ ਹੈ। ਸਿੱਧਾਂ ਦੀਆਂ ਇੰਦ੍ਰਿਆਵੀ ਸੁਖਾਂ ਪ੍ਰਤੀ ਲੀਨਤਾ ਦੇ ਵਿਦਰੋਹ ਵਿਚ ਨਾਥ ਖੜ੍ਹੇ ਹੋਏ ਅਤੇ ਇਨ੍ਹਾਂ ਨੇ ਜਿੱਥੇ ਊਚ-ਨੀਚ ਦੇ ਭੇਦ-ਭਾਵ ਦੇ ਖਿਲਾਫ਼ ਆਵਾਜ਼ ਉਠਾਈ, ਉਥੇ ਨਾਲ ਹੀ ਨਾਲ ਇਸਤਰੀ ਨੂੰ ਨਾਗਿਨ, ਬਾਘਿਨ, ਚੰਡਾਲਨੀ ਆਦਿ ਦੱਸਦੇ ਹੋਏ, ਉਸ ਤੋਂ ਦੂਰ ਰਹਿਣ ਦੇ ਉਪਦੇਸ਼ ਦਿੱਤੇ। ਨਾਥ ਸ੍ਰੀ ਸ਼ਿਵ ਜੀ ਦੀ ਉਪਾਸ਼ਨਾ ਕਰਨ ਵਾਲੇ ਸਨ ਅਤੇ ਇਨ੍ਹਾਂ ਦੀ ਸਾਧਨਾ-ਪੱਧਤੀ ਵਿਚ ਤੰਤ੍ਰ-ਮੰਤ੍ਰ ਅਤੇ ਯੋਗ-ਸਾਧਨਾ ਦਾ ਬਹੁਤ ਮਹੱਤਵ ਸੀ। ਇਸੇ ਲਈ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਸੀ।

ਈਸਵੀ ਸੰਨ ਦੇ ਪਹਿਲੇ ਦਹਾਕੇ ਦੀਆਂ ਪਹਿਲੀਆਂ ਸਦੀਆਂ ਵਿਚ ਮਹਾਂਯਾਨੀ ਬੁੱਧ ਧਰਮ ਅਤੇ ਵੈਸ਼ਨਵ, ਸ਼ੈਵ ਮੱਤਾਂ ਦੇ ਮੇਲ-ਮਿਲਾਪ ਸਦਕਾ ਜਿਹੜਾ ਤੰਤ੍ਰ-ਮੰਤ੍ਰਾਂ ਨਾਲ ਪਰਿਪੂਰਨ ਸਿੱਧ ਮੱਤ ਅਤੇ ਬਾਅਦ ਵਿਚ ਨਾਥ ਮੱਤ ਪ੍ਰਚੱਲਤ ਹੋ ਕੇ ਵਿਆਪਕ ਰੂਪ ਵਿਚ ਪ੍ਰਭਾਵਸ਼ਾਲੀ ਰਿਹਾ ਸੀ ਉਹ ਦਸਵੀਂ ਸਦੀ ਤਕ ਸਮਾਪਤੀ ਵੱਲ ਵਧ ਰਿਹਾ ਸੀ ਅਤੇ ਹੁਣ ਉਹ ਸੰਤ-ਭਗਤਾਂ ਦੇ ਮੱਤਾਂ-ਮਤਾਂਤਰਾਂ ਦੇ ਰੂਪ ਵਿਚ ਦੱਖਣ ਵੱਲ ਵਧ ਚੁੱਕਾ ਸੀ। ਦੱਖਣ ਭਾਰਤ ਵਿਚ ਪਹਿਲਾਂ ਕੁਝ ਅਜਿਹੇ ਸੰਤ ਸਾਹਮਣੇ ਆਏ ਜਿਹੜੇ ਸ਼ਾਇਦ ਬਹੁਤਾ ਪੜ੍ਹੇ-ਲਿਖੇ ਨਹੀਂ ਸਨ ਅਤੇ ਇਨ੍ਹਾਂ ਵਿੱਚੋਂ ਬਹੁਤੇ ਤਾਮਿਲ ਪ੍ਰਦੇਸ਼ ਦੇ ਨਿਵਾਸੀ ਸਨ। ਇਨ੍ਹਾਂ ਦਾ ਜੀਵਨ ਬਹੁਤ ਹੀ ਸਿੱਧਾ-ਸਾਦਾ ਅਤੇ ਸਰਲ ਸੀ ਅਤੇ ਇਨ੍ਹਾਂ ਦੀ ਸਾਧਨਾ ਗੀਤਾ ਅਤੇ ਭਜਨਾਂ ਦੇ ਗਾਇਨ ਤਕ ਹੀ ਸੀਮਿਤ ਸੀ। ਇਨ੍ਹਾਂ ਵਿੱਚੋਂ ਕੁਝ ਨੂੰ 'ਆਡਵਾਰ' ਕਿਹਾ ਜਾਂਦਾ ਸੀ। ਆਡਵਾਰ ਅਜਿਹੇ ਮਹਾਤਮਾ ਨੂੰ ਸਮਝਿਆ ਜਾਂਦਾ ਸੀ, ਜਿਸ ਨੇ ਈਸ਼ਵਰੀ ਗਿਆਨ ਅਤੇ ਭਗਤੀ ਦੇ ਸਮੁੰਦਰ ਵਿਚ ਪੂਰਨ ਇਸ਼ਨਾਨ ਕਰ ਲਿਆ ਹੋਵੇ ਅਤੇ ਜਿਹੜਾ ਨਿਰੰਤਰ ਪਰਮਾਤਮਾ ਦੇ ਧਿਆਨ ਵਿਚ ਹੀ ਲੀਨ ਰਹਿੰਦਾ ਹੋਵੇ। ਬਾਅਦ ਵਿਚ 'ਸੰਤ' ਸ਼ਬਦ ਦੀ ਤਰ੍ਹਾਂ 'ਆਡਵਾਰ' ਸ਼ਬਦ ਵੀ ਕੇਵਲ ਅਜਿਹੇ ਭਗਤਾਂ ਲਈ ਹੀ ਪੱਕਾ ਹੋ ਗਿਆ। ਇਨ੍ਹਾਂ ਦੀ ਸੰਖਿਆ ੧੨ ਸੀ ਅਤੇ ਇਹ ਦੱਖਣ ਭਾਰਤ ਦੇ ਭਿੰਨ-ਭਿੰਨ ਸਥਾਨਾਂ ਦੇ ਨਿਵਾਸੀ ਸਨ। ਇਨ੍ਹਾਂ ਦਾ ਕੋਈ ਸੰਪ੍ਰਦਾਇਕ ਸਿਲਸਿਲਾ ਤਾਂ ਨਹੀਂ ਸੀ ਪਰੰਤੂ ਇਨ੍ਹਾਂ ਦੀ ਅਧਿਆਤਮਕ ਮਨੋ-ਬਿਰਤੀ ਲੱਗਭਗ ਇੱਕੋ ਜਿਹੀ ਸੀ ਅਤੇ ਇਨ੍ਹਾਂ ਦਾ ਈਸ਼ਵਰ-ਪ੍ਰੇਮ ਅਤੇ ਵਿਸ਼ਵ- ਪ੍ਰੇਮ ਦਾ ਪ੍ਰਚਾਰ ਦਾ ਢੰਗ ਲੱਗਭਗ ਇਕ ਹੀ ਸੀ। ਆਪਣੇ ਅਧਿਆਤਮਕ ਅਨੁਭਵਾਂ ਦੇ ਆਧਾਰ 'ਤੇ ਜਿਨ੍ਹਾਂ ਪਦਾਂ ਦੀ ਇਨ੍ਹਾਂ ਰਚਨਾ ਕੀਤੀ, ਉਨ੍ਹਾਂ ਦਾ ਇਕ ਸੰਗ੍ਰਹਿ ਤਾਮਿਲ ਭਾਸ਼ਾ ਵਿਚ 'ਪ੍ਰਬੰਧਮ' ਨਾਂ ਨਾਲ ਪ੍ਰਸਿੱਧ ਹੈ। ਤਾਮਿਲ ਪ੍ਰਦੇਸ਼ ਵਿਚ ਇਸ ਪ੍ਰਬੰਧਮ ਨੂੰ ਤਾਮਿਲ ਵੇਦ ਵਜੋਂ ਵੀ ਜਾਣਿਆ ਜਾਂਦਾ ਹੈ ਅਤੇ ਖਾਸ ਧਾਰਮਿਕ ਉਤਸਵਾਂ ਉੱਤੇ ਇਨ੍ਹਾਂ ਦਾ ਪਾਠ ਕੀਤਾ ਜਾਂਦਾ ਹੈ।

ਆਡਵਾਰ ਸੰਤਾਂ ਤੋਂ ਬਾਅਦ ਦੱਖਣ ਭਾਰਤ ਵਿਚ ਪ੍ਰਬੰਧਮ ਤੋਂ ਹੀ ਪ੍ਰਭਾਵਿਤ ਬਹੁਤ ਸਾਰੇ ਸੰਤ ਅਤੇ ਵੈਸ਼ਨਵ ਆਚਾਰਯ ਵੀ ਹੋਏ ਹਨ। ਇਨ੍ਹਾਂ ਵਿਚ ਨਾਥਮੁਨੀ ਸਭ ਤੋਂ ਪਹਿਲੇ ਹਨ, ਜਿਹੜੇ

੧੦ਵੀਂ ਸਦੀ ਵਿਚ ਹੋਏ ਹਨ ਅਤੇ ਇਨ੍ਹਾਂ ਨੇ ਆਡਵਾਰ ਸੰਤਾਂ ਦੇ ਚਾਰ ਹਜ਼ਾਰ ਪਦਾਂ ਨੂੰ ਚਾਰ ਹਿੱਸਿਆਂ ਵਿਚ ਸੰਪਾਦਿਤ ਕੀਤਾ। ਨਾਥਮੁਨੀ ਤੋਂ ਬਾਅਦ ਯਾਮੁਨਾਚਾਰਯ ਅਤੇ ਇਨ੍ਹਾਂ ਤੋਂ ਬਾਅਦ ਰਾਮਾਨੁਜ ਹੋਏ ਹਨ, ਜਿਨ੍ਹਾਂ ਨੇ ਆਡਵਾਰਾਂ ਦੇ ਪ੍ਰਬੰਧਮ ਦਾ ਬੜੀ ਨਿਸ਼ਠਾ ਪੂਰਬਕ ਅਧਿਐਨ ਕੀਤਾ ਅਤੇ ਉੱਤਰੀ ਭਾਰਤ ਤਕ ਪਹੁੰਚ ਕੇ ਅਨੇਕਾਂ ਤੀਰਥਾਂ ਦੀ ਯਾਤਰਾ ਕੀਤੀ। ਇਨ੍ਹਾਂ ਨੇ ਸੰਸਕ੍ਰਿਤ ਵਿਚ ਅਨੇਕਾਂ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਸ੍ਰੀ ਸੰਪ੍ਰਦਾਇ ਨਾਂ ਦੀ ਇਕ ਸੰਪ੍ਰਦਾ ਚਲਾਈ। ਰਾਮਾਨੁਜ ਵਿਦਵਾਨ ਸਨ ਅਤੇ ਬੇਸ਼ੱਕ ਇਨ੍ਹਾਂ ਨੇ ਇਸਤਰੀ-ਸਿੱਖਿਆ ਨੂੰ ਉਤਸ਼ਾਹਿਤ ਕੀਤਾ ਪਰ ਫਿਰ ਵੀ ਜਾਤ-ਪਾਤ ਨੂੰ ਇਹ ਕਿਸੇ ਸੀਮਾ ਤਕ ਮੰਨਦੇ ਸਨ ਅਤੇ ਮੂਰਤੀ ਪੂਜਾ ਦੇ ਵੀ ਹਾਮੀ ਸਨ। ਭੋਜਨ ਦੇ ਪਕਾਉਣ ਅਤੇ ਖਾਣ ਵਿਚ ਇਸ ਸੰਪ੍ਰਦਾ ਦੇ ਆਪਣੇ ਹੀ ਵਿਸ਼ੇਸ਼ ਕਰੜੇ ਨਿਯਮ ਸਨ। ਇਨ੍ਹਾਂ ਦੇ ਹੀ ਪੰਜਵੇਂ ਥਾਂ 'ਤੇ ਇਨ੍ਹਾਂ ਦੇ ਚੇਲੇ ਰਾਮਾਨੰਦ ਜੀ ਹੋਏ ਜਿਹੜੇ ਇਲਾਹਾਬਾਦ ਦੇ ਨਿਵਾਸੀ ਸਨ। ਭਗਤ ਰਾਮਾਨੰਦ ਜੀ ਨੇ ਵੀ ਫਿਰ-ਤੁਰ ਕੇ ਪ੍ਰਚਾਰ ਕੀਤਾ। ਭੋਜਨ ਪ੍ਰਤੀ ਲੋੜੋਂ ਵੱਧ ਸੁੱਚਮਤਾ ਅਤੇ ਹੋਰ ਕਰਮਕਾਂਡਾਂ ਨੂੰ ਇਹ ਸਵੀਕਾਰ ਨਾ ਕਰ ਸਕੇ ਅਤੇ ਅੰਤ ਵਿਚ ਸ੍ਰੀ ਸੰਪ੍ਰਦਾ ਤੋਂ ਨਿੱਖੜ ਕੇ ਇਨ੍ਹਾਂ ਨੇ ਉਦਾਰ ਬਿਰਤੀ ਵਾਲੀ ਇਕ ਰਾਮਾਨੰਦੀ ਸੰਪ੍ਰਦਾ ਚਲਾਈ। ਇਨ੍ਹਾਂ ਦੇ ਬਾਰ੍ਹਾਂ ਪ੍ਰਮੁੱਖ ਚੇਲਿਆਂ ਵਿੱਚੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਭਗਤ ਸੈਣ ਜੀ ਆਦਿ ਪ੍ਰਸਿੱਧ ਹਨ। ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੇ ਸਮੇਂ ਤਕ ਭਾਰਤ ਵਿਚ ਮੁਸਲਮਾਨ ਵੀ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੇ ਸਨ। ਪਰ ਮੁਗ਼ਲਾਂ ਦੀ ਆਮਦ ਅਜੇ ਬਾਕੀ ਸੀ। ਬਾਬਰ ਪਹਿਲਾ ਮੁਗ਼ਲ ਬਾਦਸ਼ਾਹ ਸੀ ਜਿਸ ਨੇ ੧੫੨੬ ਸੰਨ ਵਿਚ ਪਾਨੀਪਤ ਦੇ ਮੈਦਾਨ ਵਿਚ ਇਬਰਾਹੀਮ ਲੋਧੀ ਨੂੰ ਹਰਾ ਕੇ ਭਾਰਤ ਵਿਚ ਮੁਗ਼ਲ ਬਾਦਸ਼ਾਹਤ ਦੀ ਨੀਂਹ ਰੱਖੀ ਸੀ। ੯ਵੀਂ, ੧੦ਵੀਂ ਸਦੀ ਤੋਂ ਹੀ ਮੁਸਲਮਾਨ ਹਮਲਾਵਰਾਂ ਦੇ ਨਾਲ ਸੂਫ਼ੀ ਸੰਤਾਂ ਨੇ ਭਾਰਤ ਵਿਚ ਆਉਣਾ ਸ਼ੁਰੂ ਕਰ ਦਿੱਤਾ ਸੀ ਅਤੇ ਇਹ ਨਿਰਗੁਣਮਾਰਗੀ ਸੰਤ ਕੇਵਲ ਗਿਆਨ ਨੂੰ ਹੀ ਪ੍ਰਭੂ-ਮਿਲਣ ਦਾ ਆਧਾਰ ਨਾ ਮੰਨ ਕੇ ਪ੍ਰੇਮ-ਮਾਰਗ ਨੂੰ ਅਪਣਾਉਣ ਦੀ ਗੱਲ ਕਰਦੇ ਸਨ। ਇਨ੍ਹਾਂ ਵਿੱਚੋਂ ਹੀ ਪੰਜਾਬ ਵਿਚ ਚਿਸ਼ਤੀ ਸੰਪ੍ਰਦਾ ਨਾਲ ਸੰਬੰਧਿਤ ਭਗਤ ਫਰੀਦ ਜੀ ਅਤੇ ਬਾਅਦ ਦੇ ਸਾਈਂ ਸ਼ਾਹ ਹੁਸੈਨ, ਸਾਈਂ ਬੁੱਲ੍ਹੇ ਸ਼ਾਹ ਆਦਿ ਅਤੇ ਉੱਤਰ ਪ੍ਰਦੇਸ਼ ਵਿਚ ਕੁਤਬਨ ਮੰਝਨ ਅਤੇ ਮਲਿਕ ਮੁਹੰਮਦ ਜਾਯਸੀ ਆਦਿ ਦਾ ਨਾਂ ਵਿਸ਼ੇਸ਼ ਉਲੇਖ ਕਰਨ ਯੋਗ ਹੈ। ਇਨ੍ਹਾਂ ਸੂਫ਼ੀਆਂ ਨੇ ਭਾਰਤੀ ਕਥਾਨਕਾਂ ਉੱਤੇ ਆਧਾਰਤ ਕਥਾਵਾਂ ਲਿਖ ਕੇ ਜਾਂ ਮੁਕਤਕ ਰੂਪ ਵਿਚ ਵੀ ਰਚਨਾਵਾਂ ਕਰ ਕੇ ਜਾਤ-ਪਾਤ, ਊਚ-ਨੀਚ ਦੇ ਵਿਚਾਰਾਂ ਤੋਂ ਲੋਕਾਂ ਨੂੰ ਮੁਕਤ ਕਰਨ ਦਾ ਪ੍ਰੇਮਪੂਰਨ ਉਪਰਾਲਾ ਕੀਤਾ ਅਤੇ ਇਸ ਤਰ੍ਹਾਂ ਨਾਲ ਇਸਲਾਮ ਦਾ ਵੀ ਪ੍ਰਚਾਰ ਕਰਨ ਵਿਚ ਇਹ ਕਾਫ਼ੀ ਕਾਮਯਾਬ ਹੋਏ।

ਸੰਤਾਂ ਦੀ ਵਿਚਾਰਧਾਰਾ ਉੱਤੇ ਜਿੱਥੇ ਦੱਖਣ ਭਾਰਤੀ ਸੰਤਾਂ ਦਾ, ਉੱਤਰ ਭਾਰਤੀ ਵੈਸ਼ਨਵ ਸੰਪ੍ਰਦਾਵਾਂ ਦਾ, ਨਾਥਾਂ ਦਾ, ਜੋਗੀਆਂ ਦਾ ਕਾਫ਼ੀ ਪ੍ਰਭਾਵ ਪਿਆ ਹੈ ਅਤੇ ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਾਮਾਨੰਦ ਜੀ, ਭਗਤ ਪੀਪਾ ਜੀ, ਭਗਤ ਸਧਨਾ ਜੀ, ਰੱਜਬਦਾਸ, ਸੁੰਦਰਦਾਸ, ਮਲੂਕਦਾਸ ਆਦਿ ਅਨੇਕਾਂ ਸੰਤਾਂ ਨੇ ਜਿੱਥੇ ਸਮੇਂ ਅਤੇ ਸਥਾਨ ਦੇ ਅਨੁਸਾਰ ਉਸ ਨੂੰ ਅਪਣਾਇਆ ਹੈ ਅਤੇ ਉਸ ਵਿਚ ਆਪਣੀਆਂ ਅਨੁਭੂਤੀਆਂ ਦਾ ਵੀ ਵਿਸ਼ੇਸ਼ ਸਮਾਵੇਸ਼ ਕੀਤਾ ਹੈ, ਉਥੇ ਇਨ੍ਹਾਂ ਉੱਤੇ ਬੁੱਧ ਧਰਮ ਦਾ ਪ੍ਰਭਾਵ ਵੀ ਬੜਾ ਸਪੱਸ਼ਟ ਹੈ। ਬੁੱਧ ਧਰਮ ਨੇ ਤਾਂ ਦਰਅਸਲ ਵੇਦਾਂਤ ਦਰਸ਼ਨ ਦੇ ਮੋਢੀ ਵਿਆਖਿਆਕਾਰ ਸ਼ੰਕਰਾਚਾਰਯ ਨੂੰ ਵੀ ਪ੍ਰਭਾਵਤ ਕੀਤਾ ਹੈ। ਬੁੱਧ ਧਰਮ ਇਕ ਬੁੱਧੀਵਾਦੀ ਧਰਮ ਹੈ ਅਤੇ ਬੁੱਧ ਧਰਮ ਦੀ ਗਿਆਨ ਅਤੇ ਬੌਧਿਕਤਾ ਦੀ ਤੜਪ ਸੰਤਾਂ ਨੂੰ ਬਹੁਤ ਹੀ ਰੁਚੀਕਾਰ ਪ੍ਰਤੀਤ ਹੋਈ ਹੈ। ਨਿਰਗੁਣਵਾਦੀਆਂ ਦੀ ਗਿਆਨ ਆਸਰੀ ਸ਼ਾਖਾ ਦੇ

ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ ਸੰਤਾਂ ਨੇ ਬਿਬੇਕ ਬੁੱਧੀ ਦੀ ਮਹੱਤਤਾ ਉੱਤੇ ਕਾਫ਼ੀ ਜ਼ੋਰ ਦਿੱਤਾ ਹੈ। ਇਨ੍ਹਾਂ ਸੰਤਾਂ ਨੇ ਜੋ ਕੁਝ ਵੀ ਉਚਾਰਨ ਕੀਤਾ ਹੈ, ਉਹ ਪਰੰਪਰਿਕ ਲੋਕ-ਰੀਤਾਂ ਅਤੇ ਵੇਦ ਵੇਦਾਂਗ ਪ੍ਰਤੀ ਅੰਨ੍ਹੀ ਸ਼ਰਧਾ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਵਿਚ ਸਹਾਈ ਹੋਇਆ ਹੈ। ਵੈਦਿਕ ਕਰਮਕਾਂਡ ਪ੍ਰਤੀ ਵੀ ਇਨ੍ਹਾਂ ਸੰਤਾਂ ਦੇ ਮੱਤ ਵਿਚ ਤਿੱਖਾ ਕਟਾਕਸ਼ ਮਿਲਦਾ ਹੈ। ਸੰਤਾਂ ਦੇ ਇਸ ਬੁੱਧੀਵਾਦ ਨੇ ਹੀ ਬਾਅਦ ਵਿਚ ਕਈ ਕ੍ਰਾਂਤੀਕਾਰੀ ਬਦਲਾਵ ਲਿਆਉਣ ਵਿਚ ਸਹਾਇਤਾ ਕੀਤੀ ਹੈ। ਭਗਤ ਕਬੀਰ ਜੀ ਨੇ ਤਾਂ ਖੁੱਲ੍ਹਮ-ਖੁੱਲ੍ਹਾ ਕਾਜ਼ੀ, ਮੁੱਲਾਂ ਤੇ ਪੰਡਿਤ ਆਦਿ ਦੀਆਂ ਕਰਮਕਾਂਡੀ ਤੇ ਫੋਕਟ ਰੀਤਾਂ ਨੂੰ ਤਿਆਗਣ ਅਤੇ ਉਸ ਦੇ ਉਲਟ ਚੱਲਣ ਦੀ ਸਲਾਹ ਦਿੱਤੀ ਹੈ:

*ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥(ਪੰਨਾ ੧੧੫੯)*

ਇਨ੍ਹਾਂ ਸਭ ਨੇ ਇਕ ਪਰਮਾਤਮਾ ਪ੍ਰਤੀ ਸਮਰਪਣ, ਸਰਬਾਂਗੀ ਭਾਈਚਾਰੇ ਅਤੇ ਜਾਤ-ਪਾਤ ਦੇ ਖਿਲਾਫ਼ ਆਵਾਜ਼ ਉਠਾਈ। ਇਨ੍ਹਾਂ ਦੀ ਆਵਾਜ਼ ਦਾ ਕੁਝ ਅਸਰ ਹੋਇਆ ਵੀ ਅਵੱਸ਼ ਪਰ ਜਿੰਨੀ ਕੁ ਕਰਾਰੀ ਚੋਟ ਦੀ ਲੋੜ ਉਸ ਸਮੇਂ ਦੇ ਧਾਰਮਿਕ ਅਤੇ ਸਮਾਜਿਕ ਢਾਂਚੇ ਨੂੰ ਸੀ, ਉਨ੍ਹਾਂ ਕੁਝ ਇਹ ਨਾ ਕਰ ਸਕੇ। ਪ੍ਰਸਿੱਧ ਇਤਿਹਾਸਕਾਰ ਜੇ.ਡੀ. ਕਨਿੰਘਮ ਦੇ ਸ਼ਬਦਾਂ ਵਿਚ ਇਸ ਤੱਥ ਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ—

> "ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਏਕਤਾ ਦਾ ਉਪਦੇਸ਼ ਦਿੱਤਾ। ਚੈਤੰਨਯ ਨੇ ਉਸ ਧਰਮ ਦਾ ਪ੍ਰਤੀਪਾਦਨ ਕੀਤਾ, ਜਿਸ ਨਾਲ ਜਾਤਾਂ ਆਮ ਪੱਧਰ 'ਤੇ ਆਈਆਂ। ਭਗਤ ਕਬੀਰ ਜੀ ਨੇ ਮੂਰਤੀ ਪੂਜਾ ਦੀ ਮਨਾਹੀ ਕੀਤੀ ਅਤੇ ਆਪਣਾ ਸੰਦੇਸ਼ ਲੋਕ-ਭਾਸ਼ਾ ਵਿਚ ਸੁਣਾਇਆ। ਵਲਭਾਚਾਰਯ ਨੇ ਆਪਣੀਆਂ ਸਿੱਖਿਆਵਾਂ ਵਿਚ ਭਗਤੀ ਅਤੇ ਧਰਮ ਦਾ ਤਾਲ-ਮੇਲ ਸਥਾਪਿਤ ਕੀਤਾ। ਪਰ ਇਹ ਮਹਾਨ ਸੁਧਾਰਕ ਜੀਵਨ ਦੀ ਖਿਣਭੰਗਰਤਾ ਤੋਂ ਏਨੇ ਜ਼ਿਆਦਾ ਪ੍ਰਭਾਵਿਤ ਸਨ ਕਿ ਉਨ੍ਹਾਂ ਦੇ ਪ੍ਰਚਾਰ ਦਾ ਉਦੇਸ਼ ਕੇਵਲ ਬ੍ਰਾਹਮਣ ਵਰਗ ਦੀ ਮਲਕੀਅਤ ਤੋਂ ਛੁਟਕਾਰਾ ਦਿਵਾਉਣਾ, ਮੂਰਤੀ ਪੂਜਾ ਅਤੇ ਬਹੁਦੇਵ ਵਾਦ ਦੀ ਸਥੂਲਤਾ ਦਿਖਾਉਣਾ ਹੀ ਸੀ। ਉਨ੍ਹਾਂ ਨੇ ਵੈਰਾਗੀ ਅਤੇ ਸ਼ਾਂਤ ਪੁਰਸ਼ਾਂ ਦਾ ਸੰਗਠਨ ਤਾਂ ਕੀਤਾ ਅਤੇ ਆਤਮ-ਆਨੰਦ ਦੀ ਪ੍ਰਾਪਤੀ ਲਈ ਆਪਣਾ ਸਭ ਕੁਝ ਤਿਆਗ ਦਿੱਤਾ ਪਰ ਆਪਣੇ ਭਰਾਵਾਂ ਨੂੰ ਸਮਾਜਿਕ ਅਤੇ ਧਾਰਮਿਕ ਬੰਧਨਾਂ ਨੂੰ ਤੋੜਨ ਦਾ ਅਜਿਹਾ ਉਪਦੇਸ਼ ਨਾ ਦੇ ਸਕੇ, ਜਿਸ ਨਾਲ ਅਜਿਹੇ ਸਮਾਜ ਦਾ ਨਿਰਮਾਣ ਹੁੰਦਾ ਹੈ, ਜਿਹੜਾ ਰੂੜ੍ਹੀਵਾਦੀ ਪਰੰਪਰਾਵਾਂ ਅਤੇ ਆਡੰਬਰਾਂ ਤੋਂ ਵਿਹੀਨ ਹੁੰਦਾ ਹੈ। ਉਨ੍ਹਾਂ ਆਪਣੇ ਮੱਤਾਂ ਵਿਚ ਤਰਕ-ਵਿਤਰਕ, ਵਾਦ-ਵਿਵਾਦ ਉੱਤੇ ਤਾਂ ਵਿਸ਼ੇਸ਼ ਬਲ ਦਿੱਤਾ ਪਰ ਅਜਿਹੇ ਉਪਦੇਸ਼ ਨਾ ਦਿੱਤੇ, ਜਿਹੜੇ ਰਾਸ਼ਟਰ-ਨਿਰਮਾਣ ਦਾ ਬੀਜ ਬੀਜਣ ਦਾ ਕੰਮ ਕਰਦੇ। ਇਹੋ ਕਾਰਨ ਹੈ ਕਿ ਉਨ੍ਹਾਂ ਦੀਆਂ ਸੰਪ੍ਰਦਾਵਾਂ ਵਿਕਸਿਤ ਨਾ ਹੋਈਆਂ ਅਤੇ ਉਥੇ ਦੀਆਂ ਉਥੇ ਹੀ ਰਹਿ ਗਈਆਂ।" (ਹਿਸਟਰੀ ਆਫ ਦ ਸਿਖਸ, ਪੰਨਾ ੩੮)

ਸੰਤ-ਭਗਤ ਪਰੰਪਰਾ ਵਿੱਚੋਂ ਉਨ੍ਹਾਂ ਸੰਤਾਂ/ਭਗਤਾਂ ਨੂੰ ਸਦੀਵਤਾ ਪ੍ਰਾਪਤ ਹੋਈ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

■

# ਭਗਤੀ ਲਹਿਰ ਦੇ ਵਿਕਾਸ ਵਿਚ ਭਗਤ ਨਾਮਦੇਵ ਜੀ, ਸ਼ੇਖ਼ ਫਰੀਦ ਜੀ, ਭਗਤ ਧੰਨਾ ਜੀ, ਭਗਤ ਬੇਣੀ ਜੀ ਦਾ ਯੋਗਦਾਨ

*-ਡਾ. ਧਰਮ ਸਿੰਘ*

### ਭਗਤ ਨਾਮਦੇਵ ਜੀ

ਭਗਤ ਨਾਮਦੇਵ ਦਾ ਜਨਮ ੧੨੭੦ ਈ. ਵਿਚ ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲ੍ਹਾ ਸਿਤਾਰਾ ਦੇ ਇਕ ਪਿੰਡ ਨਰਸੀ ਬਾਮਣੀ ਵਿਚ ਹੋਇਆ ਅਤੇ ਭਗਤ ਜੀ ਅੱਸੀ ਸਾਲ ਦੀ ਉਮਰ ਭੋਗ ਕੇ ੧੩੫੦ ਈ. ਵਿਚ ਸਵਰਗਵਾਸ ਹੋਏ। ਇਸ ਲਿਹਾਜ਼ ਨਾਲ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦੋ ਸਦੀਆਂ ਪਹਿਲਾਂ ਹੋਏ। ਉਹ ਆਪਣੇ ਮੂਲ ਸਥਾਨ ਤੋਂ ਚੱਲ ਕੇ ਆਪਣੇ ਪ੍ਰਚਾਰ-ਦੌਰਿਆਂ ਵਿਚ ਕਈ ਥਾਈਂ ਭ੍ਰਮਣ ਕਰਦੇ, ਉਮਰ ਦੇ ਆਖਰੀ ਹਿੱਸੇ ਵਿਚ ਘੁਮਾਣ (ਗੁਰਦਾਸਪੁਰ) ਪਹੁੰਚੇ। ਆਪਣੇ ਅਧਿਆਤਮਕ ਦਰਸ਼ਨ ਅਤੇ ਜੀਵਨ-ਜਾਚ ਦੇ ਪ੍ਰਚਾਰ-ਪ੍ਰਸਾਰ ਹਿਤ ਭਗਤ ਨਾਮਦੇਵ ਜੀ ਨੇ ਪੰਜਾਬੀ ਦੇ ਪ੍ਰਭਾਵ ਵਾਲੀ ਕਾਵਿ-ਭਾਸ਼ਾ ਵਿਚ ਬਾਣੀ ਲਿਖੀ ਅਤੇ ਉੱਤਰੀ ਭਾਰਤ ਵਿਚ ਭਗਤੀ ਕਾਵਿ, ਵਿਸ਼ੇਸ਼ ਕਰਕੇ, ਨਿਰਗੁਣ ਭਗਤੀ ਕਾਵਿ ਦਾ ਮੁੱਢ ਬੰਨ੍ਹਿਆ। ਭਗਤੀ ਕਾਵਿ ਦੀ ਸੰਕਲਪੀ ਸ਼ਬਦਾਵਲੀ ਨੂੰ ਛਿੱਲਣ-ਤਰਾਸ਼ਣ ਵਿਚ ਭਗਤ ਜੀ ਦੀ ਭੂਮਿਕਾ ਇਕ ਮੋਢੀ ਦੀ ਹੈ। ਇਸ ਦਾ ਸਬੂਤ ਬਹੁਤ ਸਾਰੀ ਸ਼ਬਦਾਵਲੀ ਨੂੰ ਪਿਛਲੇਰੇ ਬਾਣੀਕਾਰਾਂ ਵੱਲੋਂ ਵਰਤਣ ਤੋਂ ਮਿਲਦਾ ਹੈ। ਇਉਂ ਜਾਪਦਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਵਿਚ ਭਗਤੀ ਲਹਿਰ ਦੇ ਪ੍ਰਸਿੱਧ ਮਹਾਂਪੁਰਖਾਂ ਦੀ ਬਾਣੀ ਇਕੱਤਰ ਕਰ ਕੇ ਸਮੇਤ ਭਗਤ ਨਾਮਦੇਵ ਜੀ ਦੀ ਬਾਣੀ, ਸੰਭਾਲ ਕੇ ਅਗਲੇ ਗੁਰ ਵਿਅਕਤੀਆਂ ਤਕ ਪਹੁੰਚਾਈ। ਭਗਤ ਨਾਮਦੇਵ ਜੀ ਦੀ ਬਾਣੀ ਦੇ ਭਾਸ਼ਾਈ ਪ੍ਰਭਾਵ ਦਾ ਦਾਇਰਾ ਤਾਂ ਬਹੁਤ ਲੰਮਾ-ਚੌੜਾ ਬਣਦਾ ਹੈ, ਪਰ ਅਸੀਂ ਆਪਣੀ ਗੱਲ ਕੇਵਲ ਇਕ ਸ਼ਬਦ 'ਬੀਠਲ' ਤਕ ਹੀ ਸੀਮਿਤ ਰੱਖਣਾ ਚਾਹੁੰਦੇ ਹਾਂ। 'ਵਿਠੁਲ' ਮਰਾਠੀ ਭਾਸ਼ਾ ਦਾ ਸ਼ਬਦ ਹੈ, ਪਰ ਇਸ ਦਾ ਪੰਜਾਬੀ ਤਦਭਵ ਰੂਪ 'ਬੀਠੁਲ' ਹੈ ਅਤੇ ਭਗਤ ਨਾਮਦੇਵ ਜੀ ਨੇ ਇਸ ਸ਼ਬਦ ਦੀ ਬਾਰ-ਬਾਰ ਵਰਤੋਂ ਪਰਮਾਤਮਾ ਦੇ ਇਕ ਸੂਚਕ ਜਾਂ 'ਚਿਹਨਿਕ' ਵਜੋਂ ਕੀਤੀ ਹੈ। ਭਗਤ ਨਾਮਦੇਵ ਜੀ ਤੋਂ ਬਾਅਦ ਇਸ ਸ਼ਬਦ ਦੀ ਵਰਤੋਂ ਇਨ੍ਹਾਂ ਹੀ ਅਰਥਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿੱਚੋਂ ਕੁਝ ਨਮੂਨੇ ਇਸ ਤਰ੍ਹਾਂ ਹਨ:

*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ*
*ਤਉ ਦਇਆਰੁ ਬੀਠਲੋ ਪਾਇਓ॥* *(ਪੰਨਾ ੬੨੪)*

ਇਕ ਹੋਰ ਥਾਂ ਸ੍ਰੀ ਗੁਰੂ ਅਰਜਨ ਦੇਵ ਜੀ ਪਰਮਾਤਮਾ ਦੇ ਸਿਫਤੀ ਨਾਵਾਂ ਦੀ ਜਿਹੜੀ ਸੂਚੀ ਬਣਾਉਂਦੇ ਹਨ, ਉਨ੍ਹਾਂ ਵਿਚ ਇਕ 'ਬੀਠੁਲਾ' ਵੀ ਹੈ:

*ਪੀਤ ਪੀਤੰਬਰ ਤ੍ਰਿਭਵਣ ਧਣੀ॥*
*ਜਗੰਨਾਥੁ ਗੋਪਾਲੁ ਮੁਖਿ ਭਣੀ॥*
*ਸਾਰਿੰਗਧਰ ਭਗਵਾਨ ਬੀਠੁਲਾ*
*ਮੈ ਗਣਤ ਨ ਆਵੈ ਸਰਬੰਗਾ॥* *(ਪੰਨਾ ੧੦੮੨)*

ਭਗਤ ਨਾਮਦੇਵ ਜੀ ਬਾਰੇ ਇਕ ਗੱਲ ਵਿਸ਼ੇਸ਼ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਉਹ ਜਦੋਂ

ਘੁਮਾਣ ਆ ਕੇ ਵੱਸ ਗਏ ਤਾਂ ਉਹ ਪੰਜਾਬੀਅਤ ਦਾ ਵੀ ਅੰਗ ਬਣ ਕੇ ਉਭਰੇ। ਦੂਜੇ ਸ਼ਬਦਾਂ ਵਿਚ ਇਉਂ ਵੀ ਕਹਿ ਸਕਦੇ ਹਾਂ ਕਿ ਉਨ੍ਹਾਂ ਦਾ ਪੰਜਾਬੀਕਰਣ ਹੋ ਗਿਆ। ਪੰਜਾਬ ਦੀ ਧਰਤੀ ਉੱਪਰ ਬਾਹਰੋਂ ਅਨੇਕਾਂ ਸੰਤ-ਭਗਤ ਆਏ ਜ਼ਰੂਰ ਪਰ ਉਹ ਇਥੋਂ ਦੇ ਸੱਭਿਆਚਾਰ ਵਿਚ ਵੱਸੇ ਜਾਂ ਰੱਤੇ ਨਹੀਂ ਸਨ। ਉਨ੍ਹਾਂ ਦਾ ਠਹਿਰਾਉ ਥੋੜ੍ਹਚਿਰਾ ਹੋਣ ਕਰਕੇ ਉਹ ਸਥਾਨਕ ਸੱਭਿਆਚਾਰ ਦਾ ਭਾਗ ਨਾ ਬਣ ਸਕੇ। ਪਰ ਭਗਤ ਨਾਮਦੇਵ ਜੀ ਪੰਜਾਬੀ ਜਨ-ਜੀਵਨ ਵਿਚ ਰਚ-ਮਿਚ ਜਾਣ ਕਰਕੇ ਇਥੋਂ ਦੇ ਨਾਇਕ ਵਜੋਂ ਵੀ ਸਥਾਪਤ ਹੋ ਗਏ। ਇਹੋ ਕਾਰਨ ਹੈ ਕਿ ਉਨ੍ਹਾਂ ਦੀ ਸ਼ਖ਼ਸੀ ਅਜ਼ਮਤ ਅਤੇ ਗੁਰਮਤਿ ਵਿਚਾਰਧਾਰਾ ਵਡਿਆਈ ਸੰਬੰਧੀ ਉਨ੍ਹਾਂ ਦੇ ਪਿੱਛਲਕਾਲੀ ਬਾਣੀਕਾਰਾਂ/ਰਚਨਕਾਰਾਂ ਵਿਚ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ ਦੇਵ ਜੀ, ਭੱਟ ਕਲਸਹਾਰ ਅਤੇ ਭਾਈ ਗੁਰਦਾਸ ਜੀ ਜਿਹੇ ਮਹਾਂਪੁਰਸ਼ ਸ਼ਾਮਲ ਹਨ। ਭਗਤ ਕਬੀਰ ਜੀ ਦੀਆਂ ਹੇਠ ਲਿਖੀਆਂ ਸਤਰਾਂ ਵਿਚ ਭਗਤ ਨਾਮਦੇਵ ਜੀ ਦੇ ਨਾਮ ਜਪਣ ਅਤੇ ਕਿਰਤ ਦੇ ਸਿਧਾਂਤ ਦੇ ਸੁਮੇਲ ਦੀ ਪੁਸ਼ਟੀ ਹੁੰਦੀ ਹੈ:

*ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥*
*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* (ਪੰਨਾ ੧੩੭੫)

ਭਗਤ ਰਵਿਦਾਸ ਜੀ ਦੀਆਂ ਨਿਮਨਲਿਖਿਤ ਪਾਵਨ ਬਾਣੀ ਦੀਆਂ ਸਤਰਾਂ ਵਿਚ ਉਸ ਵਿਰੋਧਾਭਾਸ ਵੱਲ ਇਸ਼ਾਰਾ ਹੈ ਜਿਸ ਵਿਚ ਕਿਹਾ ਗਿਆ ਹੈ ਕਿ ਭਗਤ ਨਾਮਦੇਵ ਜੀ ਨੂੰ ਭਾਵੇਂ ਕੋਈ ਛੀਪਾ ਕਹਿ ਕੇ ਬੁਲਾਉਣ, ਪਰ ਅਸਲ ਵਿਚ ਉਨ੍ਹਾਂ ਦੀ ਅਧਿਆਤਮਕ ਕਮਾਈ ਕਰਕੇ ਉਨ੍ਹਾਂ ਦੀ ਮਹਿਮਾ ਸੱਤਾਂ ਦੀਪਾਂ ਵਿਚ ਹੈ:

*ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ॥*
*ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥*
(ਪੰਨਾ ੧੨੯੩)

ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਸ਼ਬਦਾਂ ਵਿਚ ਭਗਤ ਨਾਮਦੇਵ ਜੀ ਇਕ ਪਹੁੰਚੇ ਹੋਏ ਭਗਤ ਹਨ। ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੀ ਦਰਗਾਹ ਵਿਚ ਵਿਅਕਤੀ ਦੀ ਪੁੱਛ-ਪ੍ਰਤੀਤ ਉਸ ਦੇ ਗੁਣਾਂ ਅਤੇ ਸੁਕਰਮਾਂ ਕਰਕੇ ਹੈ, ਲੋਕਾਂ ਦੀਆਂ ਬਣਾਈਆਂ ਹੋਈਆਂ ਝੂਠੀਆਂ ਮਾਨਤਾਵਾਂ ਕਰਕੇ ਨਹੀਂ। ਹੋਰ ਵਿਆਖਿਆ ਕਰਦਿਆਂ ਸ੍ਰੀ ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਨੇ ਅਖੌਤੀ ਉੱਚ-ਜਾਤੀ, ਹੰਕਾਰੀਆਂ ਨੂੰ ਤਿਆਗ ਕੇ ਭਗਤ ਨਾਮਦੇਵ ਜੀ ਨੂੰ ਮੁਖ ਲਾਇਆ:

*- ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥*
*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥*
(ਪੰਨਾ ੭੩੩)

*- ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥*
*ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ॥* (ਪੰਨਾ ੪੫੧)

ਭਾਈ ਗੁਰਦਾਸ ਜੀ ਗੁਰਬਾਣੀ ਦੇ ਇਕ ਪ੍ਰਮਾਣੀਕ ਵਿਆਖਿਆਕਾਰ ਹਨ। ਆਪ ਜੀ ਇਕ ਪ੍ਰਮਾਣੀਕ ਇਤਿਹਾਸਕਾਰ ਵੀ ਹਨ। ਆਪ ਜੀ ਦੁਆਰਾ ਰਚੀਆਂ ਵਾਰਾਂ ਇਤਿਹਾਸ ਦੇ ਵਿਆਪਕ

ਪ੍ਰਭਾਵ ਦੀ ਗੁਆਹੀ ਭਰਦੀਆਂ ਹਨ। ਇਨ੍ਹਾਂ ਵਾਰਾਂ ਵਿੱਚੋਂ ਪਹਿਲੀ, ਦਸਵੀਂ ਅਤੇ ਗਿਆਰ੍ਹਵੀਂ ਵਾਰਾਂ ਇਤਿਹਾਸਕ ਪੱਖੋਂ ਵਿਸ਼ੇਸ਼ ਮਹੱਤਵ ਦੀਆਂ ਧਾਰਨੀ ਹਨ। ਪਹਿਲੀ ਵਾਰ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਾਰ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਵਾਰ ਦੇ ਨਾਇਕ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਭਾਈ ਜੀ ਦੀ ਦਸਵੀਂ ਵਾਰ ਪ੍ਰਤਿਸ਼ਠਿਤ ਪੌਰਾਣਿਕ ਅਤੇ ਇਤਿਹਾਸਕ ਭਗਤਾਂ ਬਾਰੇ ਹੈ। ਇਸ ਵਾਰ ਵਿਚ ਹੋਰ ਭਗਤ ਸਾਹਿਬਾਨ ਦੇ ਨਾਲ-ਨਾਲ ਭਗਤ ਨਾਮਦੇਵ ਜੀ ਬਾਰੇ ਵੀ ਵਿਚਾਰ-ਚਰਚਾ ਹੈ। ਭਗਤ ਨਾਮਦੇਵ ਜੀ ਬਾਰੇ ਵਿਚ ਇਕ ਪਉੜੀ ਨਹੀਂ ਸਗੋਂ ਦੋ ਪਉੜੀਆਂ ਹਨ। ਭਗਤ ਨਾਮਦੇਵ ਜੀ ਦਾ ਗੁਰਮਤਿ ਕਾਵਿ-ਪਰੰਪਰਾ ਅਤੇ ਗੁਰਮਤਿ ਸੱਭਿਆਚਾਰ ਵਿਚ ਅਤਿ ਮਾਣਯੋਗ ਸਥਾਨ ਹੈ।

ਅਠਾਰ੍ਹਵੀਂ ਸਦੀ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਪਰਚੀ ਪ੍ਰਧਾਨ ਸਾਹਿਤ ਦੀ ਸਦੀ ਹੈ ਕਿਉਂਕਿ ਇਸ ਸਦੀ ਵਿਚ ਵੱਖ-ਵੱਖ ਸਿੱਖ ਸੰਪਰਦਾਵਾਂ ਦੇ ਸਾਧੂ ਮਹਾਤਮਾਵਾਂ ਨੇ ਇਸ ਵਿਚ ਭਰਪੂਰ ਯੋਗਦਾਨ ਪਾਇਆ। ਜੰਡਿਆਲਾ ਗੁਰੂ (ਅੰਮ੍ਰਿਤਸਰ) ਦੇ ਨਿਰੰਜਨੀਏ ਸੰਪਰਦਾ ਦੇ ਇਕ ਆਗੂ ਬਾਬਾ ਹੰਦਾਲ ਬਾਰੇ ਉਸ ਦੇ ਪੁੱਤਰ ਬਿਧੀ ਚੰਦ ਨੇ 'ਪਰਚੀ ਹੰਦਾਲ ਕੀ' ਲਿਖੀ ਜਿਸ ਦੇ ਅਠਾਰ੍ਹਵੇਂ ਅਧਿਆਇ ਵਿਚ 'ਪਰਚੀ ਭਗਤ ਨਾਮਦੇਵ' ਹੈ। ਨਾਮਦੇਵ ਦੀ ਇਸ ਪਰਚੀ ਵਿਚ ਕੁਝ ਪ੍ਰਚਲਤ ਸਾਖੀਆਂ ਤੋਂ ਇਲਾਵਾ ਕੁਝ ਇਕ ਵੱਖਰੀਆਂ ਸਾਖੀਆਂ ਵੀ ਹਨ। ਇਹ ਪਰਚੀ ਕਵਿਤਾ ਵਿਚ ਹੈ।

'ਹਰਿ ਜਸ ਕੀ ਪੋਥੀ' ਕ੍ਰਿਤ ਭਾਈ ਦਰਬਾਰੀ ਇਕ ਵੱਡ-ਆਕਾਰੀ ਗ੍ਰੰਥ ਹੈ ਜਿਸ ਦਾ ਇਕ ਭਾਗ 'ਪਰਚੀਆਂ ਭਗਤਾਂ ਕੀਆਂ' ਹੈ ਜਿਸ ਵਿਚ ਮੱਧਕਾਲੀ ਸੋਚ ਅਨੁਸਾਰ ਪ੍ਰਤਿਸ਼ਠਿਤ ਭਗਤਾਂ ਦੇ ਜੀਵਨ-ਬਿਰਤਾਂਤ ਦਰਜ ਹਨ। ਇਨ੍ਹਾਂ ਵਿਚ ਇਕ 'ਪਰਚੀ ਭਗਤ ਨਾਮਦੇਵ' ਵੀ ਹੈ। ਇਸ ਪਰਚੀ ਵਿਚਲੀਆਂ ਕਥਾਵਾਂ, ਡਾ. ਗੁਰਚਰਨ ਸਿੰਘ (ਸੇਕ) ਦੇ ਕਹਿਣ ਅਨੁਸਾਰ, ਭਾਈ ਦਰਬਾਰੀ ਨੇ ਸਿੱਧੇ ਤੌਰ 'ਤੇ ਭਾਈ ਗੁਰਦਾਸ ਜੀ ਤੋਂ ਲਈਆਂ ਹਨ ਅਤੇ ਇਕ ਸਾਖੀ 'ਰਾਜੇ ਸਨਮਨ ਕੀ' ਨਵੀਂ ਜੋੜੀ ਹੈ।

ਪਟਿਆਲੇ ਦੇ ਇਕ ਉਦਾਸੀ ਸੰਤ ਬਾਵਾ ਰਾਮਦਾਸ ਨੇ ਵੀ ਇਕ ਵੱਡ-ਆਕਾਰੀ ਗ੍ਰੰਥ 'ਬਿਰਦ ਪ੍ਰਤਾਪ' ਦੀ ਰਚਨਾ ਕੀਤੀ ਜਿਸ ਦੇ ਇਕ ਭਾਗ 'ਭਗਤਮਾਲਾ' ਵਿਚ ਇਕ ਪਰਚੀ ਭਗਤ ਨਾਮਦੇਵ ਜੀ ਬਾਰੇ ਹੈ। 'ਭਗਤਮਾਲਾ' ਵਿਚ ੧੨੧ ਭਗਤਾਂ ਦਾ ਜ਼ਿਕਰ ਹੈ, ਪਰ ਇਨ੍ਹਾਂ ਵਿੱਚੋਂ ਵੀ ਆਕਾਰ ਵਿਚ ਸਭ ਤੋਂ ਵੱਡੀ 'ਪਰਚੀ ਭਗਤ ਨਾਮਦੇਵ' ਹੈ ਜੋ ੨੯੫ ਮਾਲਾਂ ਵਿਚ ਕਾਨੀ-ਬੱਧ ਕੀਤੀ ਗਈ ਹੈ। ਇਸ ਪਰਚੀ ਦੇ ੧੩ ਪ੍ਰਕਰਣ ਜਾਂ ਅਧਿਆਇ ਹਨ।

ਪੰਜਾਬੀ ਲੋਕ-ਮਾਨਸਿਕਤਾ ਨੇ ਵੀ ਭਗਤ ਨਾਮਦੇਵ ਜੀ ਅਧਿਆਤਮਕ ਪ੍ਰਤਿਸ਼ਠਾ ਦੀ ਪ੍ਰਵਾਨਗੀ ਵਜੋਂ ਕੁਝ ਟੋਟਕੇ ਅਜਿਹੇ ਜੋੜੇ ਹਨ, ਜੋ ਲੋਕ-ਗੀਤਾਂ ਦੇ ਕਈ ਸੰਕਲਨਾਂ ਵਿਚ ਦਰਜ ਹਨ। ਇਕ ਉਦਾਹਰਣ ਵਜੋਂ ਦੋ ਟੋਟਕੇ ਦਿੱਤੇ ਜਾਂਦੇ ਹਨ। ਪਹਿਲਾ ਭਗਤ ਨਾਮਦੇਵ ਜੀ ਅਤੇ ਭਗਤ ਧੰਨਾ ਜੀ ਬਾਰੇ ਸੰਯੁਕਤ ਵਰਣਨ ਕਰਦਾ ਹੈ ਤੇ ਦੂਸਰਾ ਕੇਵਲ ਭਗਤ ਨਾਮਦੇਵ ਜੀ ਬਾਰੇ:

*ਨਾਮਦੇਵ ਦੀ ਬਣਾਈ ਛੱਪਰੀ,*<br>
*ਧੰਨੇ ਦੀਆਂ ਗਊਆਂ ਚਾਰੀਆਂ।...*<br>
*ਨਾਮਦੇਵ ਨੂੰ ਗੁਆਂਢਣ ਪੁੱਛਦੀ,*<br>
*ਕੀਹਤੋਂ ਤੈਂ ਬਣਾਈ ਛੱਪਰੀ?*

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਗਤ ਨਾਮਦੇਵ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

ਦਰਜ ਹੋਣ ਨਾਲ ਉਨ੍ਹਾਂ ਨੂੰ ਗੁਰਮਤਿ ਕਾਵਿ-ਪਰੰਪਰਾ ਅਤੇ ਸਿੱਖ ਸੱਭਿਆਚਾਰ ਵਿਚ ਸਤਿਕਾਰਿਆ ਗਿਆ ਅਤੇ ਪੰਜਾਬੀਕਰਣ ਹੋਣ ਨਾਲ ਉਨ੍ਹਾਂ ਨੂੰ ਪੰਜਾਬੀ ਜਨ-ਜੀਵਨ ਵਿਚ ਵੀ ਆਦਰਯੋਗ ਥਾਂ ਹਾਸਲ ਹੈ। ਭਗਤ ਜੀ ਦਾ ਪੰਜਾਬੀ ਸਾਹਿਤਕ ਅਤੇ ਸੱਭਿਆਚਾਰਕ ਪ੍ਰਭਾਵ ਹਰ ਸਦੀ ਵਿਚ ਰਿਹਾ ਹੈ ਅਤੇ ਆਉਣ ਵਾਲੇ ਸਭ ਸਮਿਆਂ 'ਚ ਵੀ ਰਹੇਗਾ!

## ਸ਼ੇਖ ਫਰੀਦ ਜੀ

ਮਹਾਨ ਵਿਅਕਤੀਆਂ/ਕਲਾਕਾਰਾਂ/ਲੇਖਕਾਂ ਦੀ ਮਹਾਨਤਾ ਦੇ ਹੋਰਨਾਂ ਮਾਪਦੰਡਾਂ ਵਿਚ ਇਕ ਅਤਿ ਜ਼ਰੂਰੀ ਮਾਪਦੰਡ ਇਹ ਵੀ ਹੈ ਕਿ ਉਨ੍ਹਾਂ ਦੀ ਸ਼ਖ਼ਸੀਅਤ, ਜੀਵਨ ਅਤੇ ਵਿਚਾਰਧਾਰਾ ਨੇ ਉਸ ਖਿੱਤੇ ਵਿਸ਼ੇਸ਼ ਵਿਚ ਆਪਣਾ ਵਿਆਪਕ ਪ੍ਰਭਾਵ ਛੱਡਿਆ ਹੋਵੇ। ਪੰਜਾਬ ਦੇ ਦਰਸ਼ਨ, ਸਾਹਿਤ ਅਤੇ ਸੱਭਿਆਚਾਰ ਉੱਪਰ ਅਮਿੱਟ ਪ੍ਰਭਾਵ ਛੱਡਣ ਵਾਲੇ ਮਹਾਨ ਵਿਅਕਤੀਆਂ ਵਿੱਚੋਂ ਇਕ ਨਾਂ ਬਾਬਾ ਫਰੀਦ ਜੀ ਦਾ ਵੀ ਹੈ। ਜਦ ਵੀ ਅਸੀਂ ਸ਼ੇਖ ਫਰੀਦ ਜੀ ਦਾ ਨਾਂ ਲੈਂਦੇ ਹਾਂ ਤਾਂ ਉਨ੍ਹਾਂ ਦੀ ਸ਼ਖ਼ਸੀਅਤ ਦੇ ਤਿੰਨ ਪੱਖ ਖ਼ਾਸ ਕਰਕੇ ਸਾਡੇ ਸਾਹਮਣੇ ਉੱਭਰਦੇ ਹਨ; ਦੇਵੀ ਗੁਣਾਂ ਦੀ ਧਾਰਮਿਕ ਸ਼ਖ਼ਸੀਅਤ, ਸੂਫ਼ੀ ਅਤੇ ਬਾਣੀਕਾਰ। ਸ਼ੇਖ਼ ਫਰੀਦ ਜੀ ਆਪਣੀ ਸ਼ਖ਼ਸੀਅਤ, ਵਿਹਾਰ, ਪ੍ਰਚਾਰ-ਢੰਗ ਅਤੇ ਵਿਚਾਰਾਂ ਕਰਕੇ ਛੇਤੀ ਹੀ ਲੋਕਪ੍ਰਿਅ ਬਣ ਗਏ। ਥੋੜ੍ਹੇ ਹੀ ਅਰਸੇ ਵਿਚ ਉਨ੍ਹਾਂ ਦੀ ਨਾ ਕੇਵਲ ਪੰਜਾਬ, ਸਗੋਂ ਉੱਤਰੀ-ਭਾਰਤ ਦੇ ਬਹੁਤ ਹਿੱਸੇ ਵਿਚ ਜੈ ਜੈਕਾਰ ਹੋਣ ਲੱਗੀ। ਸੰਜਮ, ਸਾਦਗੀ ਅਤੇ ਸ੍ਵੈਮਾਣ ਉਨ੍ਹਾਂ ਦੀ ਸ਼ਖ਼ਸੀਅਤ ਦੇ ਕੁਝ ਵਿਸ਼ੇਸ਼ ਪਹਿਲੂ ਹਨ। ਭਗਤ ਫਰੀਦ ਜੀ ਦੇ ਜੀਵਨ-ਸਮਾਚਾਰ ਅਤੇ ਕਥਨ, ਜੋ ਸਾਡੇ ਤਕ ਪਹੁੰਚੇ ਹਨ, ਵਧੇਰੇ ਕਰਕੇ ਉਨ੍ਹਾਂ ਦੇ ਸੰਜਮੀ, ਸੰਤੋਖੀ ਅਤੇ ਸਦਾਚਾਰੀ ਜੀਵਨ ਦੀ ਕਹਾਣੀ ਹੀ ਪਾਉਂਦੇ ਹਨ। ਇਨ੍ਹਾਂ ਗੁਣਾਂ ਕਰਕੇ ਤਤਕਾਲੀ ਮੁਸਲਮਾਨ ਅਵਾਮ ਵਿਚ ਸ਼ੇਖ ਫਰੀਦ ਜੀ ਦਾ ਬਤੌਰ ਇਕ ਸੂਫ਼ੀ ਸੰਤ ਸਤਿਕਾਰ ਹੋਣਾ ਸੁਭਾਵਿਕ ਹੀ ਸੀ, ਗ਼ੈਰ-ਮੁਸਲਮਾਨਾਂ ਵਿਚ ਵੀ ਉਸ ਦਾ ਆਦਰ-ਮਾਣ ਹੋਣ ਲੱਗ ਪਿਆ। ਮਗਰੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸ਼ੇਖ ਫਰੀਦ ਜੀ ਦੀ ਬਾਣੀ ਨੂੰ ਇਕੱਠਾ ਕਰਨ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦੇਣ ਨਾਲ ਉਸ ਦਾ ਧਾਰਮਿਕ ਅਤੇ ਸੱਭਿਆਚਾਰਕ ਰੁਤਬਾ ਹੋਰ ਵੀ ਬੁਲੰਦ ਹੋ ਗਿਆ।

ਬਾਬਾ ਫਰੀਦ ਜੀ ਦੀ ਬਾਣੀ ਦੇ ਸੱਭਿਆਚਾਰਕ ਪ੍ਰਭਾਵ ਦੇ ਕਈ ਪਾਸਾਰ ਹਨ। ਬਾਬਾ ਫਰੀਦ ਜੀ ਦੀ ਬਾਣੀ ਦੇ ਮੁੱਖ ਸੁਰ ਵੈਰਾਗ ਅਤੇ ਸੰਸਾਰ ਦੀ ਨਾਸ਼ਮਾਨਤਾ ਹਨ। ਇਸੇ ਲਈ ਅਸੀਂ ਵੇਖਦੇ ਹਾਂ ਕਿ ਸਿੱਖ ਸਮਾਜ ਵਿਚ ਕਿਸੇ ਪ੍ਰਾਣੀ ਦੀ ਮੌਤ ਉੱਪਰ ਕੀਤੇ ਜਾਣ ਵਾਲੇ ਸਮਾਗਮਾਂ ਲਈ ਜੋ ਸੱਦਾ-ਪੱਤਰ ਛਾਪ ਕੇ ਵੰਡੇ ਜਾਂਦੇ ਹਨ, ਉਨ੍ਹਾਂ ਉੱਪਰ ਸੰਸਾਰ ਦੀ ਚਲਾਇਮਾਨਤਾ ਸੰਬੰਧੀ ਜੋ ਉਕਤੀਆਂ ਦਰਜ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਵਿੱਚੋਂ ਬਾਬਾ ਫਰੀਦ ਜੀ ਦੀ ਬਾਣੀ ਵਿੱਚੋਂ ਪ੍ਰਚੱਲਤ ਉਕਤੀਆਂ ਇਹ ਹਨ:

- *ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*
  *ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*
  *ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥*
  *ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥* (ਪੰਨਾ ੧੩੮੩)
- *ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥*
  *ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥* (ਪੰਨਾ ੪੮੮)
- *ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥*

*ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥* (ਪੰਨਾ ੧੩੮੦)

ਬਾਬਾ ਫਰੀਦ ਜੀ ਦੀ ਬਾਣੀ ਦੇ ਚੋਣਵੇਂ ਸਲੋਕਾਂ ਨੂੰ ਸਚਿੱਤਰ ਕਰਨ ਦੇ ਵੀ ਕੁਝ ਉਪਰਾਲੇ ਹੋਏ ਹਨ, ਬੇਸ਼ੱਕ ਇਹ ਉਪਰਾਲੇ ਪੇਸ਼ਾਵਰ ਚਿੱਤਰਕਾਰਾਂ ਵੱਲੋਂ ਹੀ ਹੋਏ ਹਨ। ਇਨ੍ਹਾਂ ਚਿੱਤਰਾਂ ਵਿੱਚੋਂ ਕਈ ਇੰਨੇ ਮਕਬੂਲ ਹੋਏ ਹਨ ਕਿ ਉਨ੍ਹਾਂ ਚਿੱਤਰਾਂ ਨੂੰ ਨਵੇਂ ਵਰ੍ਹੇ ਦੇ ਅਤੇ ਹੋਰ ਮੌਕਿਆਂ ਦੇ ਕਾਰਡਾਂ ਉੱਪਰ ਛਾਪਣ ਕਰਕੇ ਬਾਬਾ ਫਰੀਦ ਜੀ ਦੀ ਬਾਣੀ ਹੋਰ ਵੀ ਵਧੇਰੇ ਜਨ-ਸਾਧਾਰਨ ਦੀ ਵਸਤ ਬਣ ਗਈ ਹੈ। ਜਿਨ੍ਹਾਂ ਕੁਝ ਸਲੋਕਾਂ ਨੂੰ ਸਚਿੱਤਰ ਕਰਨ ਦਾ ਯਤਨ ਕੀਤਾ ਗਿਆ ਹੈ, ਉਨ੍ਹਾਂ ਵਿੱਚੋਂ ਕੁਝ ਇਹ ਹਨ:

- *ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
  *ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*
  *ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥*
  *ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥* (ਪੰਨਾ ੧੩੮੨)
- *ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
  *ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥* (ਪੰਨਾ ੧੩੭੮)

ਬਾਬਾ ਫਰੀਦ ਜੀ ਦੀ ਬਾਣੀ ਸਦੀਆਂ ਤੋਂ ਸਿੱਖ ਸਮਾਜ ਅਤੇ ਸੱਭਿਆਚਾਰ ਦਾ ਭਾਗ ਇਸ ਕਰਕੇ ਚਲੀ ਆ ਰਹੀ ਹੈ, ਕਿਉਂਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਸ਼ੇਖ ਫਰੀਦ ਜੀ ਦੀ ਬਾਣੀ ਦਾ ਕੀਰਤਨ ਆਪਣੇ ਆਪ ਵਿਚ ਇਸ ਦੇ ਸੱਭਿਆਚਾਰਕ ਪ੍ਰਭਾਵ ਦਾ ਸੂਚਕ ਹੈ। ਅੱਜ ਗੁਰੂ ਕੇ ਕੀਰਤਨੀਏ ਸਿੰਘ ਬਾਬਾ ਫਰੀਦ ਜੀ ਦੀ ਬਾਣੀ ਦੇ ਸਲੋਕਾਂ ਦਾ ਗਾਇਨ ਕਰਦੇ ਆਮ ਹੀ ਸੁਣੇ ਜਾ ਸਕਦੇ ਹਨ। ਪਿੰਡਾਂ ਅਤੇ ਕਸਬਿਆਂ ਵਿਚ ਪ੍ਰਭਾਤ ਵੇਲੇ ਭ੍ਰਮਣ ਕਰਨ ਵਾਲੇ ਸਾਧੂ ਵੀ ਬਾਬਾ ਫਰੀਦ ਜੀ ਦੀ ਬਾਣੀ ਦਾ ਲੋਕ-ਸ਼ੈਲੀ ਵਿਚ ਉਚਾਰਨ ਜਾਂ ਗਾਇਨ ਕਰਦੇ ਸੁਣੇ ਜਾ ਸਕਦੇ ਸਨ। ਦਰਅਸਲ ਬਾਬਾ ਫਰੀਦ ਜੀ ਦੀ ਬਾਣੀ ਵਿਚਲੀ ਲੈਅ, ਰਵਾਨੀ ਅਤੇ ਲੋਕਯਾਨਿਕ ਅਪੀਲ ਨੇ ਇਸ ਨੂੰ ਲੋਕਪ੍ਰਿਅਤਾ ਬਖਸ਼ੀ। ਵਧੇਰੇ ਕਰਕੇ ਵਿਅਕਤੀ ਉਨ੍ਹਾਂ ਸਲੋਕਾਂ ਦਾ ਗਾਇਨ ਕਰਦੇ, ਜੋ ਲੋਕ ਮਾਨਸਿਕਤਾ ਦੇ ਜ਼ਿਆਦਾ ਨੇੜੇ ਸਨ। ਕੁਝ ਸਲੋਕ ਇਹ ਹਨ:

- *ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥*
  *ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥*
- *ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥*
  *ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥* (ਪੰਨਾ ੧੩੭੮)
- *ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
  *ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥* (ਪੰਨਾ ੧੩੮੧)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਬਾ ਫਰੀਦ ਜੀ ਦੀ ਬਾਣੀ ਤੋਂ ਇਲਾਵਾ ਕੁਝ ਵਿਦਵਾਨਾਂ ਨੇ ਬਾਬਾ ਫਰੀਦ ਜੀ ਦੀ ਹੋਰ ਬਾਣੀ ਦੀ ਵੀ ਦੱਸ ਪਾਈ ਹੈ, ਜਿਸ ਬਾਰੇ ਪਹਿਲਾਂ ਵੀ ਸੰਕੇਤ ਹੋ ਚੁੱਕਾ ਹੈ। ਇਥੇ ਅਸੀਂ ਕੁਝ ਅਜਿਹੇ ਸਲੋਕ ਦਰਜ ਕਰਦੇ ਹਾਂ, ਜੋ ਪਾਕਿਸਤਾਨ ਟੀ.ਵੀ. ਅਤੇ ਰੇਡੀਓ ਤੋਂ ਅਕਸਰ ਗਾਏ ਜਾਂਦੇ ਹਨ—

*ਉੱਠ ਫਰੀਦਾ ਸੁੱਤਿਆ, ਝਾੜੂ ਦੇਹ ਮਸੀਤ।*
*ਤੂੰ ਸੁੱਤਾ ਰੱਬ ਜਾਗਦਾ, ਤੇਰੀ ਡਾਢੇ ਨਾਲ ਪ੍ਰੀਤ।*

ਭਾਸ਼ਾ ਸਰਬ-ਸਾਂਝੀ ਸਮਾਜਿਕ ਸੰਪਤੀ ਹੈ, ਜਿਸ ਉੱਪਰ ਕਿਸੇ ਇਕੱਲੇ ਲੇਖਕ ਦਾ ਏਕਾਧਿਕਾਰ

ਨਹੀਂ ਹੋ ਸਕਦਾ, ਪਰ ਇਸ ਦੇ ਨਾਲ ਹੀ ਅਸੀਂ ਇਹ ਵਿਵਹਾਰ ਵੀ ਵੇਖਦੇ ਹਾਂ ਕਿ ਜਦ ਕਿਸੇ ਕਵੀ ਵਿਸ਼ੇਸ਼ ਵੱਲੋਂ ਵਰਤੀ ਗਈ ਕਾਵਿ-ਭਾਸ਼ਾ ਨੂੰ ਅਸਾਧਾਰਨ ਪ੍ਰਵਾਨਗੀ ਮਿਲਦੀ ਹੈ ਤਾਂ ਉਹ ਪਿਛਲੇਰੇ ਲੇਖਕਾਂ ਲਈ ਅਨੁਕਰਣਯੋਗ ਬਣ ਜਾਂਦੀ ਹੈ। ਮੱਧਕਾਲੀਨ ਪੰਜਾਬੀ ਕਾਵਿ-ਪਰੰਪਰਾ ਵਿਚ ਮੁਲਤਾਨੀ ਅਥਵਾ ਲਹਿੰਦੀ ਉਪਭਾਸ਼ਾ ਦਾ ਆਪਣਾ ਥਾਂ ਹੈ। ਬਾਬਾ ਫਰੀਦ ਜੀ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਪਾਕਪਟਨ ਵਿਚ ਗੁਜ਼ਾਰਿਆ। ਇਸ ਲਈ ਉਨ੍ਹਾਂ ਵੱਲੋਂ ਇਸ ਉਪਭਾਸ਼ਾ ਨੂੰ ਅਪਣਾਉਣਾ ਬੜਾ ਸੁਭਾਵਿਕ ਸੀ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਇਸ ਲਹਿੰਦੀ ਉਪਭਾਸ਼ਾ ਸ਼ੈਲੀ ਨੂੰ ਪ੍ਰਸਤੁਤ ਕਰਨ ਵਿਚ ਬਾਬਾ ਫਰੀਦ ਜੀ ਦਾ ਯੋਗਦਾਨ ਮੁੱਢਲਾ ਪਰ ਅਹਿਮ ਹੈ। ਸਾਨੂੰ ਤਾਂ ਇਹ ਵੀ ਪ੍ਰਤੀਤ ਹੁੰਦਾ ਹੈ ਕਿ ਲਹਿੰਦੀ ਪੰਜਾਬੀ ਵਿਚ ਲਿਖੇ ਗਏ ਬਾਬਾ ਫਰੀਦ ਜੀ ਦੇ ਸਲੋਕਾਂ ਵਿਚਲੀ ਮਿਠਾਸ ਅਤੇ ਬਹੁਤੇ ਨੂੰ ਥੋੜ੍ਹੇ ਵਿਚ ਕਹਿਣ ਦੀ ਸਮਰੱਥਾ ਨੇ ਇਸ ਭਾਸ਼ਾ ਸ਼ੈਲੀ ਦਾ ਇਕ ਵਿਸ਼ੇਸ਼ ਅਨੁਕਰਣਯੋਗ ਬਿੰਬ ਸਥਾਪਿਤ ਕਰ ਦਿੱਤਾ ਸੀ ਅਤੇ ਇਹ ਕਿਸੇ ਹੱਦ ਤਕ ਮਕਬੂਲੀਅਤ ਦਾ ਸਿੱਧਾ ਪ੍ਰਮਾਣ ਵੀ ਸਮਝੀ ਜਾਣ ਲੱਗ ਪਈ ਸੀ।

ਇਸ ਤੋਂ ਇਹ ਸਿੱਟਾ ਸਹਿਜੇ ਹੀ ਕੱਢਿਆ ਜਾ ਸਕਦਾ ਹੈ ਕਿ ਸ਼ੇਖ ਫਰੀਦ ਜੀ ਪੰਜਾਬ ਦੀ ਧਰਤੀ ਉੱਪਰ ਵਿਚਰੇ, ਪਰ ਉਨ੍ਹਾਂ ਦੀ ਸ਼ਖ਼ਸੀਅਤ, ਜੀਵਨ, ਦਰਸ਼ਨ ਅਤੇ ਬਾਣੀ ਨੇ ਇਥੋਂ ਦੇ ਸਾਹਿਤ ਅਤੇ ਸੱਭਿਆਚਾਰ ਉੱਪਰ ਆਪਣਾ ਅਸਰ ਛੱਡਿਆ। ਇਸ ਅਰਸੇ ਦੌਰਾਨ ਕਈ ਲਹਿਰਾਂ ਜਨਮੀਆਂ ਅਤੇ ਵਿਕਸਿਤ ਹੋਈਆਂ, ਪਰ ਬਾਬਾ ਫਰੀਦ ਜੀ ਦੀ ਸ਼ਖ਼ਸੀਅਤ ਅਤੇ ਬਾਣੀ ਦਾ ਪ੍ਰਭਾਵ ਨਾ ਕੇਵਲ ਅਜੇ ਤਕ ਕਾਇਮ ਹੀ ਹੈ, ਸਗੋਂ ਇਸ ਦੇ ਕਈ ਨਵੇਂ-ਨਵੇਂ ਪਾਸਾਰ ਵੀ ਸਾਹਮਣੇ ਆ ਰਹੇ ਹਨ। ਇਹ ਉਨ੍ਹਾਂ ਦਾ ਚਿਰਸਥਾਈ ਅਤੇ ਸਰਬਾਂਗੀ ਪ੍ਰਭਾਵ ਹੀ ਹੈ, ਜਿਸ ਕਰਕੇ ਪੰਜਾਬੀਆਂ ਨੇ ਉਨ੍ਹਾਂ ਦੇ ਪਵਿੱਤਰ ਕਲਾਮ ਅਤੇ ਉਨ੍ਹਾਂ ਨਾਲ ਜੁੜੀਆਂ ਕਈ ਦੰਦ-ਕਥਾਵਾਂ ਨੂੰ ਆਪਣੇ ਸੀਨੇ ਨਾਲ ਲਾਈ ਰੱਖਿਆ ਹੈ।

**ਭਗਤ ਧੰਨਾ ਜੀ ਤੇ ਬੇਣੀ ਜੀ :** ਭਗਤ ਧੰਨਾ ਜੀ ਤੇ ਭਗਤ ਬੇਣੀ ਜੀ ਦੋਹਾਂ ਦੀ ਬਾਣੀ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਕਰਕੇ ਇਹ ਸਿੱਖ ਸੱਭਿਆਚਾਰ ਦਾ ਭਾਗ ਹਨ। ਇਨ੍ਹਾਂ ਦੋਹਾਂ ਦੀ ਮਹਿਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਹੈ ਅਤੇ ਪਿਛਲੇਰੇ ਸਿੱਖ ਸਾਹਿਤ ਵਿਚ ਵੀ। ਭਗਤ ਧੰਨਾ ਜੀ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਕ ਅਭਿਨੰਦਕੀ ਤੁਕ ਹੈ:

*ਧੰਨੈ ਸੇਵਿਆ ਬਾਲ ਬੁਧਿ॥* *(ਪੰਨਾ ੧੧੯੨)*

ਇਸੇ ਤਰ੍ਹਾਂ ਭੱਟ ਬਾਣੀਕਾਰ ਕਲ੍ਹ ਜੀ ਨੇ ਆਪਣੇ ਇਕ ਸਵੱਈਏ ਵਿਚ ਭਗਤ ਬੇਣੀ ਜੀ ਦੀ ਇਸ ਤਰ੍ਹਾਂ ਪ੍ਰਸੰਸਾ ਕੀਤੀ ਹੈ:

*- ਬੇਣੀ ਕਉ ਗੁਰਿ ਕੀਓ ਪ੍ਰਗਾਸੁ॥* *(ਪੰਨਾ ੧੧੯੨)*

*- ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥* *(ਪੰਨਾ ੧੩੯੦)*

ਇਨ੍ਹਾਂ ਦੋਹਾਂ ਦੀ ਖੁੱਲ੍ਹ ਕੇ ਪ੍ਰਸੰਸਾ ਕਰਨ ਵਾਲੇ ਪਹਿਲੇ ਕਵੀ ਭਾਈ ਗੁਰਦਾਸ ਜੀ ਹਨ। ਫੁਟਕਲ ਸੰਕੇਤਾਂ ਤੋਂ ਬਿਨਾਂ ਉਨ੍ਹਾਂ ਨੇ ਆਪਣੀ ਦਸਵੀਂ ਵਾਰ ਵਿਚ ਵੀ ਜਿਸ ਨੂੰ ਅਕਸਰ ਭਗਤਾਂ ਦੀ ਵਾਰ ਕਿਹਾ ਜਾਂਦਾ ਹੈ, ਇਨ੍ਹਾਂ ਦੋਹਾਂ ਭਗਤਾਂ ਦੀ ਉਤੋੜਿਤੀ ਦੋ ਪਉੜੀਆਂ ਵਿਚ ਪ੍ਰਸੰਸਾ ਕੀਤੀ ਹੈ। ਭਗਤ ਧੰਨਾ ਜੀ ਦੀ ਸਿਫ਼ਤ ਕਰਦਿਆਂ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ।*
*ਧੰਨੈ ਡਿਠਾ ਚਲਿਤ ਏਹ ਪੁਛੈ ਬਾਮ੍ਹਣ ਆਖ ਸੁਣਾਵੈ।*

*ਠਾਕੁਰ ਦੀ ਸੇਵਾ ਕਰੇ ਜੋ ਇਛੇ ਸੋਈ ਫਲ ਪਾਵੈ।*
*ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੋ ਤੁਧ ਭਾਵੈ।*
*ਪੱਥਰ ਇਕ ਲਪੇਟ ਕਰ ਦੇ ਧੰਨੇ ਨੋਂ ਗੈਲ ਛੁਡਾਵੈ।*
*ਠਾਕੁਰ ਨੋਂ ਨ੍ਹਾਵਾਲਕੇ ਛਾਹਿ ਰੋਟੀ ਲੈ ਭੋਗ ਚੜ੍ਹਾਵੈ।*
*ਹਥ ਜੋੜ ਮਿੰਨਤ ਕਰੇ ਪੈਰੀਂ ਪੈ ਪੈ ਬਹੁਤ ਮਨਾਵੈ।*
*ਹਉਂ ਬੀ ਮੂੰਹ ਨ ਜੁਠਾਲਸਾਂ ਤੂੰ ਰੁਠਾ ਮੈਂ ਕਿਹੁ ਨ ਸੁਖਾਵੈ।*
*ਗੋਸਾਈਂ ਪਰਤੱਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਵਿੰਦ ਮਿਲਾਵੈ॥* *(ਵਾਰ ੧੦:੧੩)*

ਭਗਤ ਬੇਣੀ ਜੀ:

*ਗੁਰਮੁਖਿ ਬੇਣੀ ਭਗਤਿ ਕਰ ਜਾਇ ਇਕਾਂਤ ਬਹੈ ਲਿਵ ਲਾਵੈ।*
*ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਜਰ ਲਖਾਵੈ।*
*ਘਰ ਆਯਾ ਜਾਂ ਪੁਛੀਐ ਰਾਜ ਦੁਆਰ ਗਇਆ ਆਲਾਵੈ।*
*ਘਰ ਸਭ ਵਥੂੰ ਮੰਗੀਅਨ ਵਲ ਛਲ ਕਰਕੈ ਝਤ ਲੰਘਾਵੈ।*
*ਵਡਾ ਸਾਂਗ ਵਰਤਦਾ ਓਹ ਇਕ ਮਨ ਪਰਮੇਸ਼ਰ ਧਜਾਵੈ।*
*ਪੈਜ ਸਵਾਰੈ ਭਗਤ ਦੀ ਰਾਜਾ ਹੋਇਕੈ ਘਰ ਚਲ ਆਵੈ।*
*ਦੇਇ ਦਿਲਾਸਾ ਤੁਸਕੈ ਅਨਗਣਤੀ ਖਰਚੀ ਪਹੁਚਾਵੈ।*
*ਓਥਹੁੰ ਆਯਾ ਭਗਤ ਪਾਸ ਹੋਇ ਦਿਆਲ ਹੇਤ ਉਪਜਾਵੈ।*
*ਭਗਤ ਜਨਾ ਜੈਕਾਰ ਕਰਾਵੈ॥* *(ਵਾਰ ੧੦:੧੪)*

ਇਨ੍ਹਾਂ ਦੋਹਾਂ ਭਗਤਾਂ ਦੀ ਬਾਣੀ ਬਾਰੇ ਗੁਰਮਤਿ ਵਿਦਵਾਨਾਂ ਵਿਚ ਦੋ ਕੋਣਾਂ ਤੋਂ ਚਰਚਾ ਹੋਈ ਹੈ। ਪਹਿਲਾ ਕੋਣ ਹੈ— ਇਨ੍ਹਾਂ ਦੀ ਬਾਣੀ ਦਾ ਇਕੱਤਰੀਕਰਣ ਅਤੇ ਦੂਜਾ ਹੈ— ਉਨ੍ਹਾਂ ਦੀ ਬਾਣੀ ਦੀ ਗੁਰਮਤਿ ਅਨੁਕੂਲਤਾ। ਭਗਤ ਬਾਣੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਬਾਰੇ ਕਈ ਤਰ੍ਹਾਂ ਦੀਆਂ ਧਾਰਨਾਵਾਂ ਪ੍ਰਚੱਲਤ ਰਹੀਆਂ ਹਨ। ਪੁਰਾਤਨ ਸਿੱਖ ਗ੍ਰੰਥਾਂ ਦੇ ਹਵਾਲਿਆਂ ਨਾਲ ਪਹਿਲਾਂ ਇਹ ਧਾਰਨਾ ਬਣੀ ਰਹੀ ਕਿ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਹੋ ਰਹੀ ਸੀ ਤਾਂ ਭਗਤ ਸੂਖ਼ਮ ਰੂਪ ਵਿਚ ਹਾਜ਼ਰ ਹੋ ਕੇ ਭਾਈ ਗੁਰਦਾਸ ਜੀ ਨੂੰ ਆਪੋ-ਆਪਣੀ ਬਾਣੀ ਲਿਖਵਾ ਜਾਂਦੇ ਸਨ। ਵੀਹਵੀਂ ਸਦੀ ਵਿਚ ਵਿਦਵਾਨਾਂ ਨੇ ਭਗਤ ਬਾਣੀ ਦੇ ਇਕੱਤਰੀਕਰਣ ਦੇ ਠੋਸ ਤੇ ਪ੍ਰਖਤਾ ਆਧਾਰ ਲੱਭਣ ਦੇ ਉਪਰਾਲੇ ਕਰਨੇ ਸ਼ੁਰੂ ਕਰ ਦਿੱਤੇ। ਇਸ ਮਸਲੇ ਬਾਰੇ ਸਭ ਤੋਂ ਵੱਧ ਸੋਚ-ਵਿਚਾਰ ਪ੍ਰੋ. ਸਾਹਿਬ ਸਿੰਘ ਨੇ ਕੀਤੀ ਹੈ। ਆਪਣੀ ਉਪਰੋਕਤ ਕਿਸਮ ਦੀ ਚਰਚਾ ਵਿਚ ਉਨ੍ਹਾਂ ਨੇ ਜਿਨ੍ਹਾਂ ਭਗਤ ਬਾਣੀਕਾਰਾਂ ਨੂੰ ਆਧਾਰ ਬਣਾਇਆ ਹੈ, ਉਨ੍ਹਾਂ ਵਿਚ ਭਗਤ ਬੇਣੀ ਜੀ ਵੀ ਸ਼ਾਮਲ ਹਨ। ਪ੍ਰੋ. ਸਾਹਿਬ ਸਿੰਘ ਦੇ ਭਗਤ ਬੇਣੀ ਜੀ ਦੀ ਰਚਨਾ ਵਿਚਲੇ ਵਿਚਾਰਾਂ, ਭਾਤਾਂ, ਵਾਕੰਸ਼ਾਂ, ਵਾਕਾਂ ਅਤੇ ਸ਼ਬਦਾਂ ਦੇ ਸਹਾਰੇ ਇਹ ਸਿੱਟਾ ਕੱਢਿਆ ਹੈ ਕਿ ਭਗਤ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੌਰਾਨ ਆਪ ਇਕੱਠੀ ਕੀਤੀ ਜਿਸ ਨੂੰ ਉਨ੍ਹਾਂ ਮਗਰਲੇ ਗੁਰੂ ਸਾਹਿਬਾਨ ਤਕ ਪੁੱਜਦਾ ਕੀਤਾ। ਉਨ੍ਹਾਂ ਦਾ ਕਥਨ ਹੈ, 'ਅਸਲੀਅਤ ਲੱਭਣ ਦੇ ਚਾਹਵਾਨ ਸੱਜਣ ਹੁਣ ਸੁਤੇ ਹੀ ਇਸ ਨਤੀਜੇ 'ਤੇ ਪਹੁੰਚ ਜਾਣਗੇ ਕਿ ਭਗਤ ਬੇਣੀ ਜੀ ਦੇ ਇਹ ਸਾਰੇ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਮੌਜੂਦ ਸਨ। ਇਹ ਸ਼ਬਦ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਉਸੇ ਖ਼ਜ਼ਾਨੇ ਵਿੱਚੋਂ ਮਿਲੇ ਸਨ ਜਿਸ ਵਿਚ ਪਹਿਲੇ ਚਹੁੰਆਂ ਗੁਰੂ ਸਾਹਿਬਾਨ ਦੀ ਸਾਰੀ ਬਾਣੀ ਇਕੱਠੀ ਕੀਤੀ ਹੋਈ ਸੀ।

ਧਨਾਸਰੀ ਰਾਗ ਵਿਚ ਭਗਤ ਧੰਨਾ ਜੀ ਦਾ ਇਕ ਸ਼ਬਦ ਅਜਿਹਾ ਹੈ ਜੋ ਗੁਰਮਤਿ ਦੇ ਏਨਾ ਕਰੀਬ ਹੈ ਕਿ ਰੰਚਕ ਮਾਤਰ ਵੀ ਸ਼ੰਕਾ ਨਹੀਂ ਰਹਿੰਦਾ। ਗੁਰਮਤਿ ਸਿਧਾਂਤ ਦੀਨ ਤੇ ਦੁਨੀਆਂ ਦਾ ਸੁਮੇਲ ਕਰਦੇ ਹਨ। ਇਸੇ ਕਰਕੇ ਬਾਣੀ ਵਾਲਾ ਆਦਰਸ਼ਕ ਮਨੁੱਖ ਸੰਤ ਦੇ ਨਾਲ ਸਿਪਾਹੀ ਵੀ ਹੈ। ਕੇਵਲ ਤੇਗ ਚਲਾਉਣ ਵਾਲਾ ਹੀ ਸਿਪਾਹੀ ਨਹੀਂ, ਸੰਸਾਰ ਵਿਚ ਵਿਚਰਦਿਆਂ ਮੰਦ ਬਿਰਤੀਆਂ ਨਾਲ ਜੂਝਣ ਵਾਲਾ ਵੀ ਸਿਪਾਹੀ ਹੈ। ਗੁਰਮਤਿ ਦਰਸ਼ਨ ਵਿਚ ਭਗਤਾਂ ਅਤੇ ਸੰਸਾਰੀਆਂ ਦਾ ਮੇਲ ਹੈ। ਇਸ ਤੋਂ ਪਹਿਲਾਂ ਜਾਂ ਤੇ ਭਗਤ ਸਨ ਤੇ ਜਾਂ ਸੰਸਾਰੀ। ਇਹ ਸੁਮੇਲ ਹੀ ਗੁਰਮਤਿ ਦਰਸ਼ਨ ਦਾ ਕਮਾਲ ਹੈ। ਇਸੇ ਲਈ ਅਸੀਂ ਵੇਖਦੇ ਹਾਂ ਕਿ ਇਕ ਆਦਰਸ਼ਕ ਸੰਸਾਰੀ ਜੀਵ ਨੂੰ ਜਿਨ੍ਹਾਂ-ਜਿਨ੍ਹਾਂ ਚੀਜ਼ਾਂ ਦੀ ਲੋੜ ਪੈਂਦੀ ਹੈ, ਭਗਤ ਧੰਨਾ ਜੀ ਨੇ ਪਰਮਾਤਮਾ ਕੋਲੋਂ ਉਹ ਮੰਗ ਲਈਆਂ ਹਨ। ਹੋਰ ਦਿਲਚਸਪ ਗੱਲ ਇਹ ਹੈ ਕਿ ਉਹ ਆਪਣੇ ਆਪ ਨੂੰ ਆਰਤ (ਲੋੜਵੰਦ) ਕਹਿ ਕੇ ਹੀ ਇਹ ਸਾਰਾ ਕੁਝ ਮੰਗ ਰਹੇ ਹਨ। ਦਾਲ, ਆਟਾ, ਘਿਉ, ਜੁੱਤੀ, ਸੁਹਣਾ ਕੱਪੜਾ ਤਾਂ ਹਰ ਸੰਸਾਰੀ ਜੀਵ ਦੀ ਲੋਚਾ ਹੈ। ਪਰ ਧੰਨੇ ਨੇ ਤਾਂ ਲਵੇਰੀ ਗਾਂ-ਮੱਝ ਸਮੇਤ ਅਰਬੀ ਘੋੜੀ ਦੀ ਵੀ ਮੰਗ ਕੀਤੀ ਹੈ। ਇਥੇ ਇਹ ਗੱਲ ਚਿਤਾਰਨੀ ਬਹੁਤ ਜ਼ਰੂਰੀ ਹੈ ਕਿ ਭਗਤ ਧੰਨਾ ਜੀ ਨੇ ਤਿੰਨ ਜਾਂ ਚਾਰ ਸ਼ਬਦਾਂ ਵਿਚ ਹੀ ਭਗਤ ਅਤੇ ਸੰਸਾਰੀ ਦਾ ਸੁਮੇਲ ਕਰ ਵਿਖਾਇਆ ਹੈ ਅਤੇ ਇਹੋ ਸੁਮੇਲ ਗੁਰਮਤਿ ਦਾ ਮੂਲ ਆਧਾਰ ਹੈ:

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥* (ਪੰਨਾ ੬੯੫)

ਭਗਤ ਬੇਣੀ ਜੀ ਦੇ ਸਿਰੀ, ਰਾਮਕਲੀ ਅਤੇ ਪ੍ਰਭਾਤੀ ਰਾਗਾਂ ਵਿਚ ਇਕ-ਇਕ ਭਾਵ ਕੁਲ ਤਿੰਨ ਸ਼ਬਦ ਹਨ। ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਹੀ ਗੁਰਮਤਿ ਦਰਸ਼ਨ ਦੇ ਕਈ ਪਹਿਲੂ ਆ ਜਾਂਦੇ ਹਨ। ਸਿਰੀਰਾਗੁ ਵਾਲੇ ਸ਼ਬਦ ਦੀ ਮੁੱਖ ਸੁਰ ਨਾਲ ਚੇਤਨਾ ਦੀ ਹੈ। ਭਾਵ ਮਨੁੱਖ ਨੂੰ ਕਿਸੇ ਵੇਲੇ ਵੀ ਪਰਮਾਤਮਾ ਨੂੰ ਮਨੋਂ ਨਹੀਂ ਵਿਸਾਰਨਾ ਚਾਹੀਦਾ। ਨਾਮ-ਸਿਮਰਨ ਲਈ ਹਰ ਉਮਰ, ਹਰ ਪਲ, ਹਰ ਘੜੀ ਢੁੱਕਵੀਂ ਹੈ। ਇਸ ਲਈ ਮਨੁੱਖ ਮੌਤ ਨੂੰ ਚੇਤੇ ਰੱਖ ਕੇ ਸੁਆਸ-ਸੁਆਸ ਬੰਦਗੀ ਕਰੇ। ਬੰਦਗੀ ਵਿਚ ਜਿਹੜੀਆਂ ਰੁਕਾਵਟਾਂ ਮਨੁੱਖ ਦੇ ਸਾਹਮਣੇ ਆ ਸਕਦੀਆਂ ਹਨ, ਉਨ੍ਹਾਂ ਵੱਲ ਵੀ ਇਸ ਸ਼ਬਦ ਵਿਚ ਸੰਕੇਤ ਹਨ:

*ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ॥*
*ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ॥*
*ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥*
*ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥*

(ਪੰਨਾ ੬੩)

ਰਾਗ ਰਾਮਕਲੀ ਵਿਚਲੇ ਭਗਤ ਬੇਣੀ ਜੀ ਦੇ ਸ਼ਬਦ ਦੀ ਪ੍ਰਧਾਨ ਸੁਰ ਹਠ ਜੋਗ ਅਤੇ ਕਰਮਕਾਂਡਾਂ ਦਾ ਖੰਡਨ ਹੈ। ਇਸ ਤੋਂ ਬਿਨਾਂ ਗੁਰੂ ਦੀ ਸਿੱਖਿਆ, ਦੁਰਮਤਿ ਦਾ ਤਿਆਗ, ਪ੍ਰਭੂ-ਮਿਲਾਪ ਦਾ ਆਨੰਦ ਅਤੇ ਖੇੜਾ ਵੀ ਇਸ ਸ਼ਬਦ ਵਿਚਲੇ ਕੁਝ ਵਿਚਾਰ ਹਨ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਇਸ ਸ਼ਬਦ ਵਿਚ ਸਾਧਕ ਦੀ ਸਾਧਨਾ ਦੇ ਫਲਸਰੂਪ ਮਾਇਆ ਦੇ ਤਿੰਨਾਂ ਗੁਣਾਂ

ਅਤੇ ਕਾਮਾਦਿਕ ਦੀ ਮਾਰ ਤੋਂ ਮਨ ਉੱਚਾ ਹੋ ਜਾਂਦਾ ਹੈ। ਰਾਗ ਪ੍ਰਭਾਤੀ ਵਿਚਲਾ ਸ਼ਬਦ ਬ੍ਰਾਹਮਣ ਦੇ ਵਿਹਾਰ, ਕਿਰਦਾਰ ਅਤੇ ਕਰਮਕਾਂਡ ਉੱਪਰ ਰੌਸ਼ਨੀ ਪਾਉਂਦਾ ਹੈ। ਭਗਤ ਬੇਣੀ ਜੀ ਆਪ ਬ੍ਰਾਹਮਣ ਪਰਵਾਰ ਦੇ ਜੰਮਪਲ ਸਨ ਪਰ ਜਿੰਨੀ ਬੇਬਾਕੀ ਅਤੇ ਸਾਫ਼ਗੋਈ ਨਾਲ ਉਨ੍ਹਾਂ ਨੇ ਉਸ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ ਹੈ, ਉਸ ਦਾ ਸੁਆਦ ਸ਼ਬਦ ਪੜ੍ਹਿਆਂ ਹੀ ਮਾਣਿਆ ਜਾ ਸਕਦਾ ਹੈ:

*ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥*
*ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥੧॥*
*ਕਲਿ ਭਗਵਤ ਬੰਦ ਚਿਰਾਮੰ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥੧॥ ਰਹਾਉ॥*
*ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥*
*ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥੨॥*
*ਸਿਲ ਪੂਜਸਿ ਚਕ੍ਰ ਗਣੇਸੰ॥ ਨਿਸਿ ਜਾਗਸਿ ਭਗਤਿ ਪ੍ਰਵੇਸੰ॥* (ਪੰਨਾ ੧੩੫੧)

ਇਸ ਸ਼ਬਦ ਨੂੰ ਪੜ੍ਹਦਿਆਂ-ਸੁਣਦਿਆਂ ਆਸਾ ਕੀ ਵਾਰ ਦੀ ਚੌਦਵ੍ਹੀਂ ਪਉੜੀ ਸਹਿਜ ਸੁਭਾਵਕ ਯਾਦ ਆਉਂਦੀ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਖੌਤੀ ਬ੍ਰਾਹਮਣ ਦੇ ਦੋਗਲੇ ਕਿਰਦਾਰ ਉੱਪਰ ਚੋਟ ਕਰਦੇ ਹਨ:

*ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥*
*ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥*
*ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥*
*ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥* (ਪੰਨਾ ੪੭੦)

ਭਗਤ ਬੇਣੀ ਜੀ ਦੇ ਸ਼ਬਦ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਨਾਲ ਨਾ ਕੇਵਲ ਬਹਿਰ ਹੀ ਰਲਦੀ ਹੈ, ਸਗੋਂ ਕਈ ਸ਼ਬਦ ਵੀ ਸਾਂਝੇ ਹਨ। ਜਿਵੇਂ ਕਿ ਲੇਖ ਦੇ ਅੰਦਰ ਪਹਿਲਾਂ ਵੀ ਇਹ ਸੰਕੇਤ ਦਿੱਤਾ ਜਾ ਚੁੱਕਾ ਹੈ, ਵਿਚਾਰਾਂ, ਸ਼ਬਦਾਂ ਅਤੇ ਬਹਿਰ ਆਦਿ ਦੀ ਸਾਂਝ ਵੇਖ ਕੇ ਹੀ ਪ੍ਰੋ. ਸਾਹਿਬ ਸਿੰਘ ਨੇ ਜਦ ਭਗਤ ਬਾਣੀ ਦੇ ਇਕੱਤਰੀਕਰਣ ਦੇ ਸੁਆਲ ਨੂੰ ਵਿਚਾਰਿਆ ਤਾਂ ਉਨ੍ਹਾਂ ਨੂੰ ਕਈ ਸਾਰਥਕ ਸੁਰਾਗ ਮਿਲੇ। ਉਹ ਸਾਰਥਕ ਸੁਰਾਗ, ਇਹੋ ਸਾਂਝਾਂ ਹੀ ਸਨ। ਇਸੇ ਲਈ ਉਨ੍ਹਾਂ ਨੇ ਆਪਣੀ ਪੁਸਤਕ 'ਆਦਿ ਬੀੜ ਬਾਰੇ' ਵਿਚ ਜਿੱਥੇ ਭਗਤ ਬੇਣੀ ਜੀ ਬਾਰੇ ਵਿਚਾਰ ਕੀਤੀ ਤਾਂ ਇਨ੍ਹਾਂ ਨੇ ਭਗਤ ਜੀ ਦੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਬਰਾਬਰੋਬਰ ਰੱਖ ਕੇ ਦੋਹਾਂ ਦੇ ਅਧਿਐਨ ਉਪਰੰਤ ਇਹ ਨਤੀਜਾ ਕੱਢਿਆ ਕਿ ਭਗਤ ਬੇਣੀ ਜੀ ਦੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਸਮੇਂ ਨਾ ਸਿਰਫ਼ ਇਕੱਤਰ ਹੀ ਕੀਤੀ ਸਗੋਂ ਉਸ ਦਾ ਗਹੁ ਨਾਲ ਅਧਿਐਨ ਵੀ ਕੀਤਾ। ਵਿਚਾਰਾਂ, ਸ਼ਬਦਾਂ, ਬਹਿਰ ਅਤੇ ਸ਼ੈਲੀ ਦੀ ਸਾਂਝ ਇਤਫਾਕਨ ਨਹੀਂ, ਸਗੋਂ ਅਧਿਐਨ ਵਿਸ਼ਲੇਸ਼ਣ ਕਰਕੇ ਹੀ ਹੈ।

ਭਗਤ ਧੰਨਾ ਜੀ ਅਤੇ ਭਗਤ ਬੇਣੀ ਜੀ ਦੀ ਹੋਰ ਬਾਣੀ ਵੀ ਮਿਲਦੀ ਹੈ। ਇਨ੍ਹਾਂ ਦੋਨਾਂ ਭਗਤ ਸਾਹਿਬਾਨ ਦੀ ਜਿਹੜੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਉਹ ਗੁਰੂ-ਆਸ਼ੇ ਦੇ ਇੰਨ-ਬਿੰਨ ਅਨੁਕੂਲ ਹੈ।

# ਭਗਤ ਧੰਨਾ ਜੀ ਅਤੇ ਭਗਤ ਨਾਮਦੇਵ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਯੋਗਦਾਨ

*-ਡਾ. ਗੁਲਜ਼ਾਰ ਸਿੰਘ ਜ਼ਹੂਰਾ*

ਭਗਤ ਸਾਹਿਬਾਨ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਵਿਚ ਵੱਡਾ ਯੋਗਦਾਨ ਹੈ। ਭਗਤ ਸਾਹਿਬਾਨ ਵਿੱਚੋਂ ਹੋਏ ਭਗਤ ਧੰਨਾ ਜੀ ਕਿਸਾਨੀ ਪਰਵਾਰ ਨਾਲ ਸੰਬੰਧਤਿ ਰਾਜਪੂਤਾਨੇ ਦੇ ਜੱਟ ਸਨ। ਭਾਈ ਕਾਨ੍ਹ ਸਿੰਘ ਨਾਭਾ[੧] ਅਨੁਸਾਰ ਆਪ ਦਾ ਜਨਮ ਟਾਂਕ ਦੇ ਇਲਾਕੇ ਦੇ ਧੂਆਨ (ਧੂੰਆਂ ਕਲਾਂ) ਪਿੰਡ ਵਿਚ ਹੋਇਆ। ਮੈਕਸ ਆਰਥਰ ਮੈਕਾਲਿਫ[੨] ਜਨਮ ਦਾ ਸੰਨ ੧੪੧੫ ਈ. ਨਿਰਧਾਰਤ ਕਰਦਾ ਹੈ ਜੋ ਉਪਰੋਕਤ ਸੰਮਤ ਨਾਲ ਮੇਲ ਖਾਂਦਾ ਹੈ। ਕੁਝ ਵਿਦਵਾਨ ਭਗਤ ਧੰਨਾ ਜੀ ਦਾ ਪਿਛੋਕੜ ਜੈਪੁਰ ਜ਼ਿਲ੍ਹੇ ਦੇ ਪਿੰਡ 'ਡਿਗੀ ਕਿਸ਼ਨਗੜ੍ਹ' ਨੂੰ ਦੱਸਦੇ ਹਨ ਅਤੇ ਇਥੋਂ ਹੀ ਆਪ ਦੇ ਬਜ਼ੁਰਗ ਧੁਆਨ (ਬੜਾ ਧੂਆਂ) ਜਾ ਵੱਸੇ ਸਨ।[੩] ਭਗਤ ਧੰਨਾ ਜੀ ਨੇ ਗ੍ਰਿਹਸਤੀ ਜੀਵਨ ਬਤੀਤ ਕੀਤਾ ਅਤੇ ਖੇਤੀ ਕਰਨ ਤੇ ਪਸ਼ੂ ਚਾਰਨ ਦੀ ਕਿਰਤ ਦੇ ਨਾਲ-ਨਾਲ ਪ੍ਰਭੂ-ਭਗਤੀ ਵੱਲ ਆਪਣਾ ਮਨ ਜੋੜੀ ਰੱਖਿਆ। ਪ੍ਰਭੂ-ਪ੍ਰੇਮ ਦੀ ਪ੍ਰਬਲ ਇੱਛਾ ਹੋਣ ਕਰਕੇ ਪਰਮਾਤਮਾ ਨੂੰ ਉਨ੍ਹਾਂ ਨੇ ਆਪਣੇ ਨਿਰਛਲ ਸੁਭਾਅ ਰਾਹੀਂ ਸਹਿਜੇ ਹੀ ਪਾ ਲਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਬਸੰਤ ਰਾਗ ਦੀ ਭਗਤਾਂ ਦੀ ਸਾਖੀ ਵਿਚ ਜਿੱਥੇ ਹੋਰ ਭਗਤਾਂ ਦੀ ਕਠਿਨ ਸਾਧਨਾ ਦਾ ਜ਼ਿਕਰ ਕਰਦੇ ਹਨ ਉਥੇ 'ਧੰਨੈ ਸੇਵਿਆ ਬਾਲ ਬੁਧਿ' ਰਾਹੀਂ ਉਨ੍ਹਾਂ ਦੇ ਪ੍ਰਭੂ-ਮਿਲਾਪ ਦਾ ਜ਼ਿਕਰ ਕੀਤਾ ਹੈ।

ਭਗਤ ਧੰਨਾ ਜੀ ਦੇ ਜੀਵਨ ਦੇ ਭਗਤੀ-ਭਾਵ ਨਾਲ ਅਨੇਕਾਂ ਕਹਾਣੀਆਂ ਜੁੜੀਆਂ ਹੋਈਆਂ ਹਨ। ਇਸ ਨੂੰ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਉਂ ਬਿਆਨ ਕਰਦੇ ਹਨ:

*ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ।*
*ਧੰਨੈ ਡਿਠਾ ਚਲਿਤ ਏਹ ਪੁਛੈ ਬਾਮ੍ਹਣ ਆਖ ਸੁਣਾਵੈ।*
*ਠਾਕੁਰ ਦੀ ਸੇਵਾ ਕਰੇ ਜੋ ਇਛੇ ਸੋਈ ਫਲ ਪਾਵੈ।*
*ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੇ ਤੁਧ ਭਾਵੈ।*
*ਪੱਥਰ ਇਕ ਲਪੇਟ ਕਰ ਦੇ ਧੰਨੇ ਨੋਂ ਗੈਲ ਛੁਡਾਵੈ।*
*ਠਾਕੁਰ ਨੋਂ ਨ੍ਹਾਵਾਲਕੇ ਛਾਹਿ ਰੋਟੀ ਲੈ ਭੋਗ ਚੜ੍ਹਾਵੈ।*
*ਹਥ ਜੋੜ ਮਿੰਨਤ ਕਰੇ ਪੈਰੀਂ ਪੈ ਪੈ ਬਹੁਤ ਮਨਾਵੈ।*
*ਹਉਂ ਬੀ ਮੂੰਹ ਨ ਜੁਠਾਲਸਾਂ ਤੂੰ ਰੁਠਾ ਮੈਂ ਕਿਹੁ ਨ ਸੁਖਾਵੈ।*
*ਗੋਸਾਈਂ ਪਰਤੱਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਵਿੰਦ ਮਿਲਾਵੈ॥* (ਵਾਰ ੧੦:੧੩)

ਭਗਤ ਧੰਨਾ ਜੀ ਨੇ ਆਪਣੀ ਆਤਮਿਕ ਭੁੱਖ ਨੂੰ ਮਿਟਾਉਣ ਲਈ ਪਰਮਾਰਥ ਦੇ ਰਾਹ ਦੀ ਤਲਾਸ਼ ਵਿਚ ਬਹੁਤ ਸਮਾਂ ਗੁਜ਼ਾਰਿਆ ਸੀ ਅਤੇ ਦੂਰ-ਦੂਰ ਤਕ ਦੀ ਯਾਤਰਾ ਕੀਤੀ। ਸ਼ਾਇਦ ਇਸੇ ਤਲਬ ਵਿਚ ਆਪ ਜੀ ਨੇ ਆਪਣਾ ਪਿੰਡ ਅਤੇ ਘਰ ਵੀ ਤਿਆਗ ਦਿੱਤਾ ਸੀ ਜਿਸ ਦਾ ਪ੍ਰਮਾਣ ਇਸ ਗੱਲ ਤੋਂ ਮਿਲਦਾ ਹੈ ਕਿ ਅੱਜ ਧੂਆਨ ਪਿੰਡ ਵਿਚ ਭਗਤ ਧੰਨਾ ਜੀ ਦੇ ਵੰਸ਼ ਵਿੱਚੋਂ ਕੋਈ ਵੀ ਨਹੀਂ ਵੱਸਦਾ। ਪਿੰਡ ਦੇ ਚੜ੍ਹਦੇ ਪਾਸੇ ਖੁਸ਼ਕ ਪਹਾੜ ਦੇ ਪੈਰਾਂ ਵਿਚ ਭਗਤ ਧੰਨਾ ਜੀ ਦੀ ਜ਼ਮੀਨ ਹੈ,

ਜਿੱਥੇ ਚੂਨਾ ਗੱਚ ਦਾ ਇਕ ਥੜ੍ਹਾ ਬਣਿਆ ਹੋਇਆ ਹੈ। ਕਹਿੰਦੇ ਹਨ ਕਿ ਇਥੇ ਬੈਠ ਕੇ ਭਗਤ ਧੰਨਾ ਜੀ ਗਊਆਂ ਚਾਰਿਆ ਕਰਦੇ ਸਨ। ਸ਼ਰਧਾਵਾਨ ਲੋਕ ਇਥੇ ਆਉਂਦੇ ਹਨ। ਭਗਤ ਧੰਨਾ ਜੀ ਨੂੰ ਪਰਮਾਰਥ ਦੀ ਸੋਝੀ ਭਗਤ ਰਾਮਾਨੰਦ ਜੀ ਤੋਂ ਪ੍ਰਾਪਤ ਹੋਈ ਸੀ। ਭਗਤ ਰਾਮਾਨੰਦ ਜੀ ਉੱਤਰੀ ਭਾਰਤ ਵਿਚ ਦੱਖਣ ਦੇ ਰਾਮਾਨੁਜ ਦੀ ਚੌਧਵੀਂ ਪੀੜ੍ਹੀ ਦੇ ਉਤਰਾਧਿਕਾਰੀ ਸਨ ਅਤੇ ਨਿਰਗੁਣ ਭਗਤੀ ਦੇ ਪ੍ਰਚਾਰਕ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤ ਬਾਣੀ ਦੇ ਅੱਧੇ ਭਗਤ ਆਪ ਦੇ ਚੇਲੇ ਤੇ ਸਮਕਾਲੀ ਸਨ। ਨਾਭਾ ਜੀ (ਜੋ ਖੁਦ ਰਾਮਾਨੰਦ ਸੰਪਰਦਾ ਵਿੱਚੋਂ ਸਨ) ਨੇ ਭਗਤਮਾਲਾ ਵਿਚ ਰਾਮਾਨੰਦ ਦੇ ਭਗਤਾਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ, ਜਿਸ ਵਿਚ ਭਗਤ ਧੰਨਾ ਜੀ ਦਾ ਨਾਮ ਵੀ ਸ਼ਾਮਲ ਹੈ—

*ਸ੍ਰੀ ਰਾਮਾਨੰਦ ਰਘੁਨਾਥ ਜਯੋ ਦੁਨੀਆ ਸੇਤੁ ਜਗ ਤਾਰਨ ਕੀਯੋ।*
*ਅਨੰਤ ਨੰਦ, ਕਬੀਰ, ਸੁਖਾ, ਸੁਰਸਯ, ਪਦਮਾਵਤੀ, ਨਰ ਹਰਿ।*
*ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੈਨ, ਸੁਰਸਾਰੀ ਕੀ ਸਰਹਰਿ।*
*ਔਰ ਸ਼ਿਸ਼ ਪ੍ਰਤਿਸ਼ਟ ਏਕ ਤੇ ਏਕ ਉਜਾਗਰ।*[੪]

ਪਰਚੀਆਂ ਸ੍ਰੀ ਸੈਣ ਭਗਤ ਜੀ ਵਿਚ ਵੀ ਭਗਤ ਰਾਮਾਨੰਦ ਜੀ ਦੇ ਭਗਤਾਂ ਦਾ ਜੋ ਜ਼ਿਕਰ ਆਇਆ ਹੈ, ਉਸ ਵਿਚ ਵੀ ਭਗਤ ਧੰਨਾ ਜੀ ਸ਼ਾਮਲ ਹਨ—

*ਧੰਨਾ ਤੇ ਰਵਿਦਾਸ ਜੀ ਤ੍ਰਿਲੋਚਨ ਸਧਨਾ ਜਾਣ।*
*ਸੂਰਦਾਸ ਘਰ ਨਾਮਦੇਵ ਕਰਿਤਨ ਕੀਤਾ ਜਾਮ।* (ਧਨਾਸਰੀ ਪੱਤਰਾ)[੫]

ਇਵੇਂ ਭਗਤ ਧੰਨਾ ਜੀ ਸਾਧੂਆਂ ਦੀ ਸੰਗਤ ਰਾਹੀਂ ਭਗਤ ਰਾਮਾਨੰਦ ਜੀ ਦੀ ਸ਼ਰਨ ਵਿਚ ਜਾ ਕੇ ਆਪਣੀ ਸਾਧਨਾ ਨਾਲ ਬਾਕੀ ਭਗਤ ਸਾਹਿਬਾਨ ਵਿਚ ਚੰਗਾ ਸਥਾਨ ਬਣਾ ਲੈਂਦੇ ਹਨ। ਇਸ ਦਾ ਜ਼ਿਕਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਕਰਦੇ ਹਨ :

*ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥੭॥*
*ਸੰਤ ਜਨਾ ਕੀ ਹਰਿ ਪੈਜ ਰਖਾਈ ਭਗਤਿ ਵਛਲੁ ਅੰਗੀਕਾਰੁ ਕਰਈਆ॥*
*ਨਾਨਕ ਸਰਣਿ ਪਰੇ ਜਗਜੀਵਨ ਹਰਿ ਹਰਿ ਕਿਰਪਾ ਧਾਰਿ ਰਖਈਆ॥* (ਪੰਨਾ ੮੩੫)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭਗਤ ਧੰਨਾ ਜੀ ਦੇ ਆਸਾ ਰਾਗ ਦੇ ਸ਼ਬਦਾਂ ਵਿਚ ਆਪਣਾ ਇਕ ਸ਼ਬਦ ਜੋੜ ਕੇ ਉਨ੍ਹਾਂ ਦੀ ਭਗਤੀ-ਭਾਵਨਾ ਦਾ ਸਨਮਾਨ ਕਰਦੇ ਲਿਖਦੇ ਹਨ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* (ਪੰਨਾ ੪੮੮)

ਭਗਤ ਧੰਨਾ ਜੀ ਨੇ ਭਾਵੇਂ ਭਗਤੀ-ਭਾਵਨਾ ਵਿਚ ਆ ਕੇ ਕਾਫ਼ੀ ਬਾਣੀ ਰਚੀ ਹੋਵੇ ਜਿਸ ਬਾਰੇ ਸਹੀ ਪ੍ਰਮਾਣ ਤੇ ਤੱਥ ਪ੍ਰਾਪਤ ਤਾਂ ਨਹੀਂ ਹੁੰਦੇ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ ਤਿੰਨ ਸ਼ਬਦ ਸ਼ਾਮਲ ਕੀਤੇ ਗਏ ਹਨ। ਦੋ ਸ਼ਬਦ ਰਾਗ ਆਸਾ ਵਿਚ 'ਆਸਾ ਬਾਣੀ ਭਗਤ ਧੰਨੇ ਜੀ ਕੀ' ਸਿਰਲੇਖ ਹੇਠ ਧਨਾਸਰੀ ਰਾਗ ਵਿਚਲੇ ਆਰਤੀ ਦੇ ਸ਼ਬਦਾਂ ਵਿਚ ਹੈ। ਪ੍ਰਭੂ-ਮਹਿਮਾ ਕਰਦਿਆਂ ਭਗਤ ਧੰਨਾ ਜੀ ਨੇ ਪ੍ਰਭੂ-ਪਰਮਾਤਮਾ ਅੱਗੇ ਰੋਜ਼ਨਮਾ ਜ਼ਿੰਦਗੀ ਦੀਆਂ ਲੋੜਾਂ ਦਾ ਮੰਗ-ਪੱਤਰ ਪੇਸ਼ ਕੀਤਾ ਹੈ।

ਆਸਾ ਰਾਗ ਦੇ ਪਹਿਲੇ ਸ਼ਬਦ ਵਿਚ ਭਗਤ ਧੰਨਾ ਜੀ ਨੇ ਆਪਣੇ ਪੂਰਬਲੇ ਜਨਮ ਦੀ ਭਟਕਣਾ ਅਤੇ ਪ੍ਰਭੂ ਨੂੰ ਪ੍ਰਾਪਤ ਕਰਨ ਦੀ ਬਿਹਬਲਤਾ ਨੂੰ ਬਿਆਨ ਕੀਤਾ ਹੈ। ਜੀਵ ਦੀ ਵਿਅਕਤੀਗਤ ਅਤੇ ਬਾਹਰਮੁਖੀ ਸਾਧਨਾ ਸਾਰੀ ਦੀ ਸਾਰੀ ਮਨਮੁਖਤਾ ਹੈ। ਜਿੰਨਾ ਚਿਰ ਗੁਰੂ ਦੀ ਕਿਰਪਾ ਨਹੀਂ ਹੁੰਦੀ, ਤਦ ਤਕ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਮਨ ਵੱਸ ਵਿਚ ਆਉਂਦਾ ਹੈ। ਆਪਣੀ ਇਸ ਮਾਨਸਿਕ ਭਟਕਣਾ ਨੂੰ ਬਿਆਨ ਕਰਦੇ ਆਪ ਲਿਖਦੇ ਹਨ ਕਿ ਕਈ ਜਨਮ ਬੀਤ ਗਏ ਪਰ ਤਨ, ਮਨ, ਧਨ ਵਿਚ ਸਹਿਜ ਨਹੀਂ ਆਇਆ। ਇਹ ਟਿਕਾਉ ਆ ਵੀ ਨਹੀਂ ਸਕਦਾ ਕਿਉਂਕਿ ਤਨ ਬਿਨਸ ਜਾਂਦਾ ਹੈ, ਮਨ ਭਟਕਦਾ ਰਹਿੰਦਾ ਹੈ ਤੇ ਧਨ ਉੱਡ-ਪੁੱਡ ਜਾਂਦਾ ਹੈ। ਇਸ ਭਟਕਣ ਦੇ ਕਾਰਨ ਨੂੰ ਅਨੁਭਵ ਕਰਦੇ ਆਪ ਸਪੱਸ਼ਟ ਕਰਦੇ ਹਨ ਕਿ ਇਸ ਲੋਭੀ ਜੀਵ ਦੇ ਜ਼ਹਿਰੀਲੇ ਸੁਆਦਾਂ ਅਤੇ ਕਾਮ ਦੇ ਰੰਗ ਵਿਚ ਰੰਗੇ ਹੋਣ ਕਰਕੇ ਹੀਰੇ ਰੂਪੀ ਪ੍ਰਭੂ ਵਿੱਸਰਿਆ ਹੋਇਆ ਸੀ। ਇਸ ਬਉਰੇ ਮਨ ਨੂੰ ਜ਼ਹਿਰ ਰੂਪੀ ਫਲ ਮਿੱਠੇ ਲੱਗਦੇ ਸਨ। ਸ਼ੁਭ-ਕਰਮਾਂ ਤੋਂ ਉਲਟ ਮਾਇਆਵੀ ਪ੍ਰੀਤ ਵੱਸ ਜਨਮ-ਮਰਨ ਦਾ ਤਾਣਾ ਤਣਿਆ ਰਿਹਾ ਅਤੇ ਆਵਾਗਵਨ ਦਾ ਚੱਕਰ ਚੱਲਦਾ ਰਿਹਾ। ਹਿਰਦੇ ਵਿਚ ਪਰਮਾਤਮਾ ਨਾਲ ਜੁੜਨ ਦੀ ਚੰਗੀ ਵਿਉਂਤ ਨਾ ਟਿਕਾਉਣ ਕਰਕੇ ਇਹ ਜੀਵ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਮੌਤ ਦੇ ਫੰਦੇ ਵਿਚ ਫਸਿਆ ਰਿਹਾ। ਵਿਸ਼ਿਆਂ-ਵਿਕਾਰਾਂ ਦੇ ਰਸ ਇਕੱਠੇ ਕਰ ਕੇ ਮਨ ਨੂੰ ਇਸ ਕਦਰ ਭਰ ਲਿਆ ਕਿ ਪਰਮ ਪੁਰਖ ਵਿੱਸਰ ਹੀ ਗਿਆ। ਗੁਰੂ ਨੇ ਜਦੋਂ ਮਨ ਵਿਚ ਗਿਆਨ ਦਾ ਧਨ ਭਰ ਦਿੱਤਾ ਤਾਂ ਮਨ ਸਹਿਜ ਦੀ ਤ੍ਰਿਪਤੀ ਵਿਚ ਆ ਗਿਆ। ਇਹ ਜੁਗਤ ਵਰਤ ਕੇ ਸਭ ਥਾਂ ਸਮਾਈ ਹੋਈ ਪ੍ਰਭੂ ਦੀ ਜੋਤ ਨੂੰ ਹਿਰਦੇ ਵਿਚ ਵਸਾ ਕੇ ਨਾ ਛਲੇ ਜਾਣ ਵਾਲੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ। ਇਵੇਂ ਭਗਤ ਧੰਨਾ ਜੀ ਨੇ ਸੰਤ-ਜਨਾਂ ਨਾਲ ਮਿਲ ਕੇ ਧਰਤੀ ਨੂੰ ਸਹਾਰਾ ਦੇਣ ਵਾਲੇ ਧਰਨੀਧਰ ਨੂੰ ਪ੍ਰਾਪਤ ਕਰ ਲਿਆ। ਇਹ ਸ਼ਬਦ ਜੀਵ ਨੂੰ ਪਰਮਾਰਥ ਦੀ ਪੂਰੀ ਸੋਧ ਦਿੰਦਾ ਹੈ:

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥*
*ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥*
*ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥*
*ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥*
*ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥* (ਪੰਨਾ ੪੮੭)

ਦੂਜੇ ਸ਼ਬਦਾਂ ਵਿਚ ਆਤਮ ਸਥਿਰਤਾ ਦਾ ਪ੍ਰਗਟਾਵਾ ਹੈ। ਇਸ ਵਿਚ ਇਹ ਤਸੱਲੀ ਪ੍ਰਗਟ

ਕੀਤੀ ਗਈ ਹੈ ਕਿ ਪਰਮਾਤਮਾ ਦੀ ਭਗਤੀ ਕਿਉਂ ਨਾ ਕੀਤੀ ਜਾਵੇ ਜੋ ਹਰ ਜੀਵ ਨੂੰ ਰੋਜ਼ੀ ਦਿੰਦਾ ਹੈ? ਉਸ ਤੋਂ ਬਿਨਾਂ ਦੂਸਰਾ ਹੋਰ ਕੋਈ ਪ੍ਰਤਿਪਾਲਕ ਨਹੀਂ ਹੈ। ਹੇ ਜੀਵ! ਜੇ ਤੂੰ ਬ੍ਰਹਿਮੰਡ ਦੇ ਵੱਖਰੇ-ਵੱਖਰੇ ਦੇਸਾਂ ਵਿਚ ਵੀ ਦੌੜਾ ਫਿਰੇਂ ਤਾਂ ਭੀ ਜੋ ਕਰਤਾਰ ਕਰੇਗਾ, ਉਹੀ ਹੋਵੇਗਾ। ਇਸ ਸ਼ਬਦ ਵਿਚ ਦ੍ਰਿਸ਼ਟਾਂਤ ਦੇ ਕੇ ਦੱਸਿਆ ਗਿਆ ਹੈ ਕਿ ਪਰਮਾਤਮਾ ਨੇ ਮਾਤਾ ਦੇ ਗਰਭ ਵਿਚ ਸਾਡਾ ਸਰੀਰ ਸਾਜਿਆ ਹੈ ਅਤੇ ਉਹ ਪਰਮਾਤਮਾ ਉਸ ਅਗਨੀ ਵਿਚ ਖੁਰਾਕ ਦੇ ਕੇ ਸਾਡੀ ਰੱਖਿਆ ਕਰਦਾ ਹੈ। ਇਵੇਂ ਹੀ ਕੱਛੂਕੁੰਮੀ ਆਪ ਪਾਣੀ ਦੇ ਵਿਚ ਹੁੰਦੀ ਹੈ ਅਤੇ ਉਸ ਦੇ ਬੱਚੇ ਬਾਹਰ ਕਿਨਾਰੇ 'ਤੇ ਹੁੰਦੇ ਹਨ। ਨਾ ਉਨ੍ਹਾਂ ਨੂੰ ਮਾਤਾ ਦੇ ਖੰਭਾਂ ਦੀ ਰਖਿਆ ਹੁੰਦੀ ਹੈ ਨਾ ਹੀ ਮਾਤਾ ਦਾ ਦੁੱਧ ਪ੍ਰਾਪਤ ਹੁੰਦਾ ਹੈ। ਇਹ ਗੱਲ ਵਿਚਾਰਨ ਵਾਲੀ ਹੈ ਕਿ ਪ੍ਰਭੂ ਉਨ੍ਹਾਂ ਦੀ ਪਾਲਣਾ ਕਰਦਾ ਹੈ। ਇਵੇਂ ਹੀ ਪੱਥਰ ਵਿਚ ਕੀੜਾ ਲੁਕ ਕੇ ਰਹਿੰਦਾ ਹੈ, ਉਸ ਨੂੰ ਬਾਹਰ ਨਿਕਲਣ ਦਾ ਕੋਈ ਰਸਤਾ ਵੀ ਨਹੀਂ ਹੁੰਦਾ ਕਿ ਉਹ ਖਾ-ਪੀ ਸਕੇ। ਭਗਤ ਧੰਨਾ ਜੀ ਕਹਿੰਦੇ ਹਨ ਕਿ ਈਸ਼ਵਰ ਉਸ ਨੂੰ ਵੀ ਖੁਰਾਕ ਦਿੰਦਾ ਹੈ। ਇਸ ਲਈ ਹੇ ਜੀਵ! ਡਰ ਜਾਂ ਚਿੰਤਾ ਦੀ ਲੋੜ ਨਹੀਂ, ਜੇ ਪ੍ਰਭੂ ਭਗਤੀ ਵੱਲ ਲੱਗ ਜਾਵੇਂ ਤਾਂ ਉਹ ਆਪੇ ਹੀ ਤੇਰੀ ਰੋਟੀ-ਰੋਜ਼ੀ ਦਾ ਫਿਕਰ ਕਰਦਾ ਹੈ, ਭਾਵ ਸਭ ਤਰ੍ਹਾਂ ਦੀ ਪ੍ਰਤਿਪਾਲਣਾ ਕਰਦਾ ਹੈ:

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥* *(ਪੰਨਾ ੪੮੮)*

ਧਨਾਸਰੀ ਰਾਗ ਵਿਚ ਜਿੱਥੇ ਬਾਕੀ ਭਗਤ ਸਾਹਿਬਾਨ ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ ਦੇ ਆਰਤੀ ਵਾਲੇ ਸ਼ਬਦ ਹਨ, ਉਥੇ ਅੰਤ ਵਿਚ ਭਗਤ ਧੰਨਾ ਜੀ ਦਾ ਸ਼ਬਦ ਹੈ। ਇਸ ਵਿਚ ਭਗਤ ਜੀ ਨੇ ਆਪਣੀ ਆਤਰਤਾ ਦੱਸ ਕੇ ਦਾਲ, ਸੀਧਾ, ਘਿਉ ਖਾਣ ਵਾਲੀਆਂ ਚੀਜ਼ਾਂ ਮੰਗੀਆਂ ਹਨ। ਜੁੱਤੀ, ਕੱਪੜਾ ਪਹਿਨਣ ਲਈ, ਸੱਤ ਵਾਰੀ ਪੈਲੀ ਵਾਹ ਕੇ ਬੀਜਿਆ ਅੰਨ, ਦੁੱਧ ਪੀਣ ਲਈ ਲਵੇਰੀ ਗਊ-ਭੈਂਸ ਅਤੇ ਸਵਾਰੀ ਲਈ ਚੰਗੀ ਘੋੜੀ ਦੀ ਮੰਗ ਕੀਤੀ ਹੈ। ਸੁਸ਼ੀਲ ਗ੍ਰਹਿਣੀ ਦੀ ਵੀ ਜਾਚਨਾ ਕੀਤੀ ਹੈ। ਭਗਤ ਧੰਨਾ ਜੀ ਦਾ ਇਹ ਵੀ ਵਿਸ਼ਵਾਸ ਹੈ ਕਿ ਪ੍ਰਭੂ 'ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ' ਹੈ। ਆਪ ਸਰੀਰ ਦੀ ਖੁਰਾਕ ਅਤੇ ਜੀਵਨ ਦੀਆਂ ਨਿੱਤ ਵਰਤੋਂ ਦੀਆਂ ਚੀਜ਼ਾਂ ਦੀ ਹੀ ਮੰਗ ਕਰਦੇ ਹਨ। ਇਸ ਵਿੱਚੋਂ ਭਗਤ ਧੰਨਾ ਜੀ ਦੀ ਸਾਦਗੀ ਅਤੇ ਨਿਰਛਲਤਾ ਝਲਕਦੀ ਹੈ:

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨ੍ਹੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥* *(ਪੰਨਾ ੬੯੫)*

ਗਿਣਾਤਮਕ ਪੱਖੋਂ ਭਾਵੇਂ ਭਗਤ ਧੰਨਾ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਤਿੰਨ ਸ਼ਬਦ ਹੀ ਹਨ ਪਰ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਅਤੇ ਜਗਿਆਸੂ ਜੀਵਾਂ ਲਈ ਪਰਮਾਰਥ ਦੇ ਰਸਤੇ ਦੀ ਸੇਧ ਦੇਣ ਪੱਖੋਂ ਇਨ੍ਹਾਂ ਸ਼ਬਦਾਂ ਦਾ ਬਹੁਤ ਵੱਡਾ ਯੋਗਦਾਨ ਹੈ। ਭਾਸ਼ਾਈ ਪੱਖੋਂ ਇਨ੍ਹਾਂ ਸ਼ਬਦਾਂ ਰਾਹੀਂ ਆਪ ਨੇ ਬਹੁਤ ਹੀ ਸਪੱਸ਼ਟ ਬਿਆਨੀ ਰਾਹੀਂ ਆਪਣੇ ਅਧਿਆਤਮਕ ਵਿਚਾਰ ਪ੍ਰਗਟ ਕੀਤੇ ਹਨ। ਇਹ ਸ਼ਬਦ ਉਚੇਰੀ ਰੂਹਾਨੀਅਤ ਨੂੰ ਰੂਪਮਾਨ ਕਰਦੇ ਹਨ। ਇਵੇਂ ਬਾਕੀ ਭਗਤ ਸਾਹਿਬਾਨ ਵਾਂਗ ਆਪ ਜੀ ਦੀ ਬਾਣੀ ਗੁਰਮਤਿ ਦੇ ਜਗਿਆਸੂਆਂ ਨੂੰ ਸਪੱਸ਼ਟ ਸੇਧ ਦਿੰਦੀ ਹੈ ਅਤੇ ਆਪ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਿਧਾਂਤਕ ਪੱਖੋਂ ਬਹੁਤ ਵੱਡਾ ਯੋਗਦਾਨ ਹੈ।

## ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਦੀ ਰਚਨਾ ਦੀ ਜਦ ਗੱਲ ਕੀਤੀ ਜਾਂਦੀ ਹੈ ਤਾਂ ਭਾਸ਼ਾਈ ਨਜ਼ਰੀਏ ਤੋਂ ਇਹ ਰਚਨਾ ਤਿੰਨਾਂ ਕੋਟੀਆਂ ਵਿਚ ਵੰਡੀ ਮਿਲਦੀ ਹੈ। ਪਹਿਲੀ ਕੋਟੀ ਮਰਾਠੀ ਭਾਸ਼ਾ ਵਿਚ ਰਚੇ ਉਨ੍ਹਾਂ ਅਭੰਗਾਂ ਦੀ ਹੈ, ਜਿਨ੍ਹਾਂ ਦੀ ਗਿਣਤੀ ੨੫੦੦ ਦੇ ਕਰੀਬ ਦੱਸੀ ਜਾਂਦੀ ਹੈ ਪਰ ਇਸ ਦੀ ਪ੍ਰਮਾਣਿਕਤਾ ਬਾਰੇ ਵਿਦਵਾਨਾਂ ਵਿਚ ਮੱਤਭੇਦ ਹਨ। ਦੂਜੀ ਕੋਟੀ ਹਿੰਦੀ ਭਾਸ਼ੀ ਪਦਿਆਂ ਦੀ ਹੈ, ਜਿਨ੍ਹਾਂ ਦੀ ਗਿਣਤੀ ੨੫੦ ਹੈ। ਤੀਜੀ ਕੋਟੀ ਪੰਜਾਬੀ ਭਾਸ਼ਾ ਵਿਚ ਰਚੇ ਸ਼ਬਦਾਂ ਦੀ ਹੈ, ਜਿਨ੍ਹਾਂ ਦੀ ਪ੍ਰਮਾਣਿਕਤਾ ਬਾਰੇ ਕਿਸੇ ਪ੍ਰਕਾਰ ਦੀ ਕੋਈ ਦੁਬਿਧਾ ਨਹੀਂ ਅਤੇ ਇਸ ਦੀ ਪ੍ਰਸੰਗਤਾ ਹੀ 'ਬਾਣੀ ਭਗਤ ਨਾਮਦੇਉ ਜੀ ਕੀ' ਦੇ ਹੱਥਲੇ ਸਿਰਲੇਖ ਨਾਲ ਸੰਬੰਧਿਤ ਹੈ। ਇਹ ਅਧਿਆਤਮਕ ਬਾਣੀ ਦਾ ਯੋਗਦਾਨ ਹੀ ਬਾਣੀ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਅਤੇ ਇਸ ਦੇ ਨਾਲ ਹੀ ਭਗਤ ਜੀ ਭਾਰਤੀ ਚਿੰਤਨ ਦੀ ਪਰਤ ਨਾਲੋਂ ਵੱਖ-ਵੱਖ ਹੋ ਕੇ ਗੁਰਮਤਿ ਚਿੰਤਨ ਦਾ ਅੰਗ ਹੋ ਨਿੱਬੜਦੇ ਹਨ। ਇਹ ਬਾਣੀ ੧੮ ਰਾਗਾਂ ਵਿਚ ਰਚੀ ਗਈ ਹੈ।

ਇਥੇ ਇਹ ਗੱਲ ਕਰਨੀ ਵੀ ਉਚਿਤ ਹੈ ਕਿ ਭਗਤ ਨਾਮਦੇਵ ਜੀ ਦੀ ਅਧਿਆਤਮਕ ਚੇਤਨਾ ਦਾ ਵਿਕਾਸ ਭਾਰਤੀ ਧਰਮ-ਚਿੰਤਨ ਦੀਆਂ ਕਿਹੜੀਆਂ ਪ੍ਰਸਥਿਤੀਆਂ ਵਿੱਚੋਂ ਹੋਇਆ। ਜਿਸ ਸਮੇਂ ਤਕ ਭਗਤ ਜੀ ਦੀ ਅਧਿਆਤਮਕ ਜਗਿਆਸਾ ਆਪਣੇ ਸਿਖਰ ਵੱਲ ਪਹੁੰਚ ਰਹੀ ਸੀ, ਉਦੋਂ ਤਕ ਭਾਰਤ ਵਿਚ ਦੋ ਕੌਮਾਂ (ਆਰੀਆਈ ਤੇ ਸਾਮੀ) ਦੀ ਵਿਚਾਰਧਾਰਾ ਦਾ ਵਿਧਾਨ ਸਥਾਪਤ ਹੋ ਚੁੱਕਾ ਸੀ। ਦੋਵੇਂ ਆਪਣੀ-ਆਪਣੀ ਹਉਮੈ ਨੂੰ ਉਕਸਾਉਂਦੇ ਹੋਏ ਇਕ-ਦੂਜੇ ਨੂੰ ਨੀਵਾਂ ਦਿਖਾਉਣ ਦੀ ਮਨਸ਼ਾ ਨਾਲ ਆਪਣੀ-ਆਪਣੀ ਸਰਦਾਰੀ ਕਾਇਮ ਕਰਨ ਵਿਚ ਲੱਗੇ ਹੋਏ ਸਨ। ਆਰੀਆਈ ਪਰੰਪਰਾ ਬਹੁਦੇਵ ਪੂਜਾ (Polytheism) ਦੇ ਅੰਧ ਵਿਚ ਫਸੀ ਹੋਈ ਇੱਕ ਪਰਮਾਤਮਾ ਨੂੰ ਬੁੱਝਣ ਤੇ ਸਮਝਣ ਤੋਂ ਅਸਮਰੱਥ ਸੀ। ਸਾਮੀ ਪਰੰਪਰਾ ਜੋ ਇਸਲਾਮ ਦੇ ਰੂਪ ਵਿਚ ਭਾਵੇਂ ਇਕ ਖ਼ੁਦਾ (Monotheism) ਦੀ ਵਿਸ਼ਵਾਸੀ ਸੀ ਪਰ ਰਾਜਸੀ ਸ਼ਕਤੀ ਦੀ ਗਰੂਰੀ ਵਿਚ ਮੋਮਨ ਤੇ ਕਾਫਰ ਨੂੰ ਨਿਹਾਰ ਰਹੀ ਸੀ। ਪੁਜਾਰੀ ਅਤੇ ਸ਼ਾਸਕ ਵਰਗ ਵੱਲੋਂ ਪ੍ਰਦੂਸ਼ਤ ਹੋ ਚੁਕੀ ਭਾਰਤੀ ਚਿੰਤਨ ਵਿਚਲੀ ਇਸ ਬਾਹਰਮੁਖੀ ਅਰਚਾ-ਪੂਜਾ ਅਤੇ ਸ਼ਰ੍ਹਾ-ਸ਼ਰੀਅਤ ਨੂੰ ਭਗਤ ਜੀ ਨੇ ਪੂਰੀ ਤਰ੍ਹਾਂ ਰੱਦ ਕਰ ਕੇ ਆਪਣਾ ਸਪੱਸ਼ਟ ਨਿਰਣਾ ਲੈਂਦੇ ਹੋਏ ਪਰਮਾਤਮਾ ਦੇ ਨਾਮ-ਸਿਮਰਨ ਵਾਲੀ ਭਾਉ-ਭਗਤੀ ਨੂੰ ਪਰਮਾਰਥੀ ਪਹੁੰਚ ਵਜੋਂ ਪ੍ਰਚਾਰਿਆ। ਆਪ ਨੇ ਸਪੱਸ਼ਟ ਰੂਪ ਵਿਚ ਆਪਣੀ ਅਧਿਆਤਮਕ ਵਿਚਾਰਧਾਰਾ ਦਾ ਐਲਾਨ ਇਨ੍ਹਾਂ ਸ਼ਬਦਾਂ ਰਾਹੀਂ ਕੀਤਾ:

*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥*

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫)*

ਇਵੇਂ ਭਗਤ ਜੀ ਨੇ ਭਾਰਤ ਦੇ ਲੋਕਾਂ ਨੂੰ ਨਾਮ-ਸਿਮਰਨ ਰਾਹੀਂ ਆਪਣੇ ਅੰਦਰੋਂ ਪਰਮਾਤਮਾ ਨੂੰ ਖੋਜਣ ਦਾ ਉਪਦੇਸ਼ ਦਿੱਤਾ। ਇਸ ਸਰਲ ਤੇ ਸਪੱਸ਼ਟ ਗਿਆਨ- ਮਾਰਗ ਕਰਕੇ ਜਿੱਥੇ ਆਪ ਜੀ ਨੂੰ ਹਾਕਮਾਂ (ਸੁਲਤਾਨ ਮੁਹੰਮਦ ਤੁਗ਼ਲਕ) ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ, ਉਥੇ ਸਮਕਾਲੀ ਕੱਟੜਪੰਥੀ ਸਮਾਜ ਨੇ ਵੀ ਉਨ੍ਹਾਂ ਵੱਲ ਪਿੱਠ ਕਰ ਲਈ। ਪਰ ਆਪ ਜੀ ਨੇ ਇਨ੍ਹਾਂ ਦੁਨਿਆਵੀ ਵਿਰੋਧਾਂ ਦੀ ਪਰਵਾਹ ਨਾ ਕਰਦੇ ਹੋਏ ਨਿਧੜਕ ਹੋ ਕੇ ਆਪਣੇ ਆਪ ਨੂੰ ਪਰਮਾਤਮਾ ਦੀ ਨੇੜਤਾ ਨਾਲ ਨਿਰੰਤਰ ਕੇਂਦਰਿਤ ਰੱਖਿਆ।

'ਬਾਣੀ ਭਗਤ ਨਾਮਦੇਉ ਜੀ ਕੀ' ਦੇ ਆਧਾਰ 'ਤੇ ਵੇਖਿਆ ਜਾਵੇ ਤਾਂ ਆਪ ਜੀ ਦੀ ਵਿਚਾਰਧਾਰਾ ਭਾਰਤੀ ਚਿੰਤਨ ਨਿਰੋਲ ਅਦਵੈਤਵਾਦੀ ਸੀ। ਆਪ ਜੀ ਨੇ ਗੱਲ ਸਾਹਮਣੇ ਲਿਆਂਦੀ ਕਿ ਜਦ ਤ੍ਰੈਗੁਣੀ ਰਚਨਾ ਤੋਂ ਪਾਰ ਹੋ ਜਾਈਏ ਤਾਂ ਅਦਵੈਤ ਦਾ ਗਿਆਨ ਹੁੰਦਾ ਹੈ। ਸ਼ਬਦ ਰੂਪੀ ਇਹ ਗਿਆਨ ਹੀ ਅਵਿੱਦਿਆ ਦਾ ਵਿਨਾਸ਼ ਕਰਦਾ ਹੈ। ਭਗਤ ਜੀ ਨੇ ਪਰਮਾਰਥ ਦੀ ਦ੍ਰਿਸ਼ਟੀ ਨਾਲ ਸ੍ਰਿਸ਼ਟੀ ਦੇ ਸਮੁੱਚੇ ਪਸਾਰੇ ਨੂੰ ਪਰਮਸਤਿ ਤਸੱਵਰ ਕੀਤਾ ਹੈ। ਇਸ ਨਾਲ ਭਾਰਤੀ ਚਿੰਤਨ ਵਿਚ ਇਕ ਨਵਾਂ ਮੋੜ ਆਇਆ ਅਤੇ ਗ੍ਰਿਹਸਤੀ ਜੀਵਨ ਰਾਹੀਂ ਮੁਕਤੀ ਪ੍ਰਾਪਤ ਕਰਨ ਦੀ ਚੇਤਨਾ ਉਜਾਗਰ ਹੋਈ। ਦੂਜਾ ਪਰਮਸਤਿ ਦੀ ਸੋਝੀ ਲਈ ਸਮਾਜ ਵੱਲੋਂ ਸਥਾਪਤ ਜਾਤੀ ਆਧਾਰਿਤ ਵਰਨ-ਵੰਡ ਦੀ ਥਾਂ ਸਮਾਜਿਕ ਏਕਤਾ ਅਤੇ ਬਰਾਬਰੀ ਦਾ ਰਾਹ ਮੋਕਲਾ ਹੋਇਆ।

ਆਪ ਜੀ ਦੀ ਬਾਣੀ ਮੁੱਖ ਰੂਪ ਵਿਚ 'ਪਰਮਾਤਮਾ', 'ਗੁਰੂ' ਅਤੇ 'ਨਾਮ' ਦੇ ਸਰੋਕਾਰਾਂ ਦੁਆਲੇ ਕੇਂਦਰਿਤ ਹੈ। ਇਨ੍ਹਾਂ ਤਿੰਨਾਂ ਦੇ ਜੋ ਪ੍ਰਸੰਗ ਭਗਤ ਜੀ ਨੇ ਪ੍ਰਸਤੁਤ ਕੀਤੇ ਹਨ, ਉਹ ਭਾਰਤੀ ਚਿੰਤਨ ਦੀ ਪਰੰਪਰਾ ਤੋਂ ਨਿਵੇਕਲੇ ਹਨ। ਉਹ ਤਿੰਨੇ ਸਰੋਕਾਰ ਅਧਿਆਤਮਕ ਪੱਧਰ 'ਤੇ ਤ੍ਰੈਗੁਣੀ ਚੇਤਨਾ ਤੋਂ ਉੱਪਰ ਚੌਥੇ ਪਦ ਵਿਚ ਵਿਚਰਦੇ ਹਨ। ਆਪ ਪਰਮਾਤਮਾ ਨੂੰ ਜੋਤਿ ਸਰੂਪੀ ਤਸੱਵਰ ਕਰਦੇ ਹਨ ਅਤੇ ਇਸ ਜੋਤਿ ਦਾ ਪ੍ਰਕਾਸ਼ ਹਰ ਇਨਸਾਨ ਦੇ ਅੰਦਰ ਕਾਇਮ-ਦਾਇਮ ਹੈ। ਇਸ ਦੀ ਸੋਝੀ ਗੁਰੂ-ਕਿਰਪਾ ਅਤੇ ਨਾਮ-ਸਿਮਰਨ ਦੀ ਸਾਧਨਾ ਨਾਲ ਹੁੰਦੀ ਹੈ। ਇਹ ਜੋਤਿ ਸਰਬ ਘਟਾਂ ਵਿਚ ਏਕ ਹੈ ਅਤੇ ਬਾਹਰਮੁਖਤਾ ਤੋਂ ਜੋ ਅਨੇਕ ਨਜ਼ਰ ਆਉਂਦਾ ਹੈ, ਇਹ ਬ੍ਰਹਮ ਪਾਸਾਰ ਜਾਂ ਮਾਇਆ ਦੇ ਚਿਤ੍ਰ-ਬਿਚਿਤ੍ਰ ਹਨ। ਸਰਲ ਸ਼ਬਦਾਂ ਵਿਚ ਪਰਮਾਤਮਾ ਏਕ ਹੈ ਅਤੇ ਜਦੋਂ ਇਸ ਨੇ ਏਕ ਤੋਂ ਅਨੇਕ ਹੋਣਾ ਹੈ ਤਾਂ ਕੁਦਰਤ (ਮਾਇਆ) ਦਾ ਰੂਪ ਧਾਰਨ ਕਰਨਾ ਹੈ। ਵੇਦਾਂਤਕ ਨਜ਼ਰੀਏ ਦੀ ਤਰਕ ਵਿਧੀ ਨਾਲ ਜੇਕਰ ਕੁਦਰਤ ਦੇ ਇਸ ਪਾਸਾਰੇ ਨੂੰ ਬੁੱਝਣ ਦਾ ਯਤਨ ਕੀਤਾ ਜਾਵੇ ਤਾਂ ਇਹ ਸਭ ਮਾਇਆ ਹੈ, ਮਿਥਿਆ ਹੈ ਅਤੇ ਦਵੈਤ ਨਜ਼ਰ ਆਉਂਦਾ ਹੈ। ਪਰ ਜੇਕਰ ਅੱਖ ਵਿੱਚੋਂ ਹਉਮੈ ਦਾ ਕੱਖ ਕੱਢ ਕੇ ਤ੍ਰੈਗੁਣਾਂ ਤੋਂ ਉੱਪਰ ਉੱਠ ਕੇ ਵੇਖਿਆ ਜਾਵੇ ਤਾਂ ਦ੍ਰਿਸ਼ਟਮਾਨ ਦੀ ਅਨੇਕਤਾ ਪਿੱਛੇ ਕੰਮ ਕਰ ਰਹੀ ਇੱਕੋ ਪਰਮ ਹਸਤੀ ਦਾ ਅਹਿਸਾਸ ਹੋ ਜਾਂਦਾ ਹੈ। ਇਹ ਦ੍ਰਿਸ਼ਟੀ ਉਦੋਂ ਹੀ ਉਜਾਗਰ ਹੁੰਦੀ ਹੈ ਜਦੋਂ ਪਰਮ ਤੱਤ ਦੀ ਜੀਵ ਨਾਲ ਅਭੇਦਤਾ ਹੋ ਜਾਂਦੀ ਹੈ। ਤ੍ਰੈਗੁਣੀ ਚੇਤਨਾ ਵਿਚ 'ਜਿਨ ਕੈ ਭੀਤਰਿ ਹੈ ਅੰਤਰਾ— ਜੈਸੇ ਪਸੁ ਤੈਸੇ ਓਇ ਨਰਾ॥' ਅਨੁਸਾਰ ਮਨੁੱਖ ਆਪਣੀਆਂ ਖਾਹਿਸ਼ਾਂ ਕਰਕੇ ਪਸ਼ੂ ਸਮਾਨ ਹੈ। ਜਿਨ੍ਹਾਂ ਜੀਵਾਂ ਦੀ ਸੁਰਤ ਅਤੇ ਨਿਰਤ ਚੌਥੇ ਪਦ ਵਿਚ ਵਿਚਰਦੀ ਹੈ, ਅਜਿਹੀ ਜਾਗੀ ਹੋਈ ਆਤਮਾ ਵਾਲੇ ਮਨੁੱਖ ਵਿਰਲੇ ਹੀ ਹੁੰਦੇ ਹਨ ਅਤੇ ਇਨ੍ਹਾਂ ਨੂੰ ਭਗਤ ਜੀ ਨੇ 'ਬਿਰਲਾ ਬੂਝੈ ਕੋਈ' ਕਿਹਾ ਹੈ।

ਮਾਇਆ ਅਤੇ ਪਰਮਾਤਮਾ ਦੇ ਸੰਬੰਧਾਂ ਨੂੰ ਭਗਤ ਨਾਮਦੇਵ ਜੀ ਪਾਣੀ ਅਤੇ ਬੁਲਬੁਲੇ ਦੇ ਦ੍ਰਿਸ਼ਟਾਂਤ ਰਾਹੀਂ ਪੇਸ਼ ਕਰਦੇ ਹਨ। ਮਾਇਆ ਬੁਲਬੁਲੇ ਵਾਂਗ ਆਪਣੇ ਲੁਭਾਉਪਣੇ ਤੋਂ ਬਿਨਾਂ ਕੋਈ

ਹੋਂਦ ਤੇ ਹਸਤੀ ਨਹੀਂ ਰੱਖਦੀ। ਬੁਲਬੁਲੇ ਦੀ ਹੋਂਦ ਛਿਣਭੰਗਰੀ ਹੈ ਅਤੇ ਇਹ ਪਾਣੀ ਵਿੱਚੋਂ ਪੈਦਾ ਹੋ ਕੇ ਪਾਣੀ ਵਿਚ ਹੀ ਸਮਾ ਜਾਂਦਾ ਹੈ। ਮਾਇਆ ਦੀ ਅਸਲੀਅਤ ਵੀ ਇਹੀ ਹੈ ਕਿ ਇਹ ਪਰਮਾਤਮਾ ਨੇ ਪੈਦਾ ਕੀਤੀ ਹੈ ਅਤੇ ਇਸ ਨੇ ਪਰਮਾਤਮਾ ਵਿਚ ਹੀ ਸਮੇਟੀ ਜਾਣਾ ਹੈ। ਇਵੇਂ ਸੰਸਾਰ ਪ੍ਰਮਾਤਮਾ ਦੀ ਖੇਡ ਹੈ। ਦਵੈਤ ਮਾਇਆ ਦਾ ਪੈਦਾ ਕੀਤਾ ਭਰਮ ਹੈ। ਇਸ ਦਾ ਦੂਜਾ ਨਾਉਂ ਹਉਮੈ ਹੈ। ਇਹ ਹਉਮੈ ਹੀ ਜੀਵ ਦੇ ਮਨ ਅੰਦਰ ਬੁਲਬੁਲੇ ਵਾਂਗ ਅੱਡਰੀ ਹੋਂਦ ਦਾ ਭਰਮ ਪੈਦਾ ਕਰਦੀ ਹੈ। ਜੋ ਜੀਵ ਮਾਇਆ ਨਾਲ ਪਿਆਰ ਪਾਉਂਦਾ ਹੈ, ਉਹ ਬਿਨਸਦਾ ਹੈ ਅਤੇ ਜੋ ਪਰਮਸਤਿ ਨਾਲ ਪਿਆਰ ਪਾਉਂਦਾ ਹੈ, ਉਹ ਸੁਖ-ਸ਼ਾਂਤੀ ਤੇ ਰੂਹਾਨੀ ਅਨੰਦ ਦਾ ਅਨੁਭਵ ਕਰਦਾ ਹੈ। ਇਸ ਨੂੰ ਭਗਤ ਜੀ 'ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ' ਰਾਹੀਂ ਬਿਆਨ ਕਰਦੇ ਹਨ। ਭਗਤ ਜੀ ਇਹ ਚੇਤਾਵਨੀ ਵੀ ਦਿੰਦੇ ਹਨ ਕਿ ਅਸਲੀਅਤ ਦਾ ਗਿਆਨ ਪ੍ਰਾਪਤ ਕਰਨ ਵਿਚ ਹੀ ਮਨੁੱਖ ਦਾ ਛੁਟਕਾਰਾ ਹੈ, ਨਹੀਂ ਤਾਂ ਦਿੱਸਦੀ ਅਨੇਕਤਾ ਦੀਆਂ ਭੁੱਲ-ਭੁਲੱਈਆਂ ਵਿਚ ਗਵਾਚੇ ਜਾਣ ਦਾ ਸੰਤਾਪ ਹੰਢਾਉਣਾ ਪੈਂਦਾ ਹੈ। ਇਹ ਸੰਤਾਪ ਹੀ ਪਰਮਸਤਿ ਤੋਂ ਜੀਵ ਹੋਣ ਦਾ ਦਰਦ ਹੈ। ਇਸ ਭੁੱਲ-ਭੁਲੱਈਏ ਦੇ ਭਰਮ ਤੋਂ ਉੱਪਰ ਉੱਠ ਕੇ ਹੀ ਮਨੁੱਖ ਨੂੰ ਘਟ-ਘਟ ਵਿਚ ਸਰਬ ਨਿਰੰਤਰ ਹੋਣ ਦਾ ਅਨੁਭਵ ਹੁੰਦਾ ਹੈ। ਆਸਾ ਰਾਗ ਦੇ ਇਕ ਸ਼ਬਦ ਰਾਹੀਂ ਪਰਮਾਤਮਾ ਦੀ ਏਕਤਾ ਅਤੇ ਅਨੇਕਤਾ ਦੇ ਰਹੱਸ ਨੂੰ ਭਗਤ ਜੀ ਨੇ ਸਰਲਤਾ ਅਤੇ ਸਪੱਸ਼ਟਤਾ ਰਾਹੀਂ ਬਿਆਨ ਕੀਤਾ ਹੈ:

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥੧॥ ਰਹਾਉ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*
*ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥੩॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥* *(ਪੰਨਾ ੪੮੫)*

ਪਰਮਸਤਿ ਦੀ ਅਭੇਦਤਾ ਦੇ ਅਦਵੈਤਵਾਦੀ ਸਿਧਾਂਤ ਨੂੰ ਭਗਤ ਨਾਮਦੇਵ ਜੀ ਇਕ ਹੋਰ ਸ਼ਬਦ ਰਾਹੀਂ ਇਉਂ ਬਿਆਨ ਕਰਦੇ ਹਨ:

*ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥੧॥ ਰਹਾਉ॥*
*ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥*
*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥੧॥*
*ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥* *(ਪੰਨਾ ੧੨੫੨)*

ਤ੍ਰੈਗੁਣੀ ਮਾਇਆ ਦਾ ਪਰਦਾ ਚਾਕ ਕਰ ਕੇ ਜਦ ਭਗਤ ਨਾਮਦੇਵ ਜੀ ਪਰਮਾਤਮਾ ਦੀ ਅਗੰਮਤਾ ਦਾ ਅਨੁਭਵ ਕਰਦੇ ਹਨ ਤਾਂ ਉਨ੍ਹਾਂ ਦੀ ਚੇਤਨਾ ਵਿਚ ਪਰਮਾਤਮਾ ਦੀਆਂ ਸਿਫ਼ਤਾਂ ਦੇ ਅਨੇਕਾਂ ਅਹਿਸਾਸ ਉਜਾਗਰ ਹੁੰਦੇ ਹਨ। ਇਨ੍ਹਾਂ ਅਹਿਸਾਸਾਂ ਦੀਆਂ ਕੁਝ ਪਰਤਾਂ ਇਸ ਪ੍ਰਕਾਰ ਹਨ—

(ੳ) ਪਰਮਾਤਮਾ ਸਰਬ-ਵਿਆਪਕ ਹੈ:

*- ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥*
*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥* (ਪੰਨਾ ੪੮੫)
*- ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥* (ਪੰਨਾ ੯੮੮)

(ਅ) ਪਰਮਾਤਮਾ ਅੰਤਰਜਾਮੀ ਹੈ:
*ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ॥* (ਪੰਨਾ ੧੧੬੭)

(ੲ) ਪਰਮਾਤਮਾ ਨਿਰਮਾਇਲ ਹੈ ਅਤੇ ਉਸ ਨੂੰ ਮੈਲ ਨਹੀਂ ਲੱਗਦੀ। ਉਸ ਦਾ ਅਨੁਭਵ ਸੁਗੰਧੀ ਵਾਂਗ ਮਹਾਂ ਸੂਖ਼ਮ ਅਤੇ ਅਨੰਦਦਾਇਕ ਹੈ, ਪਰ ਉਹ ਅਦ੍ਰਿਸ਼ਟ ਹੈ:
*ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥*
*ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ॥* (ਪੰਨਾ ੫੨੫)

(ਸ) ਪਰਮਾਤਮਾ ਪਰਮ-ਕ੍ਰਿਪਾਲੂ ਹੈ:
*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*
*ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥* (ਪੰਨਾ ੭੨੭)

(ਹ) ਪਰਮਾਤਮਾ ਹਰ ਜੀਵ ਦੇ ਹਿਰਦੇ ਵਿਚ ਵੱਸਦਾ ਹੈ:
*ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ॥ ਗੋਬਿਦੁ ਬਸੈ ਹਮਾਰੈ ਚੀਤਿ॥* (ਪੰਨਾ ੧੧੬੪)

ਇਵੇਂ ਵਿਸਮਾਦ ਵਿਚ ਆਏ ਭਗਤ ਜੀ ਪਰਮਾਤਮਾ ਨੂੰ ਕਈ ਰੂਪਾਂ-ਰੰਗਾਂ ਵਿਚ ਅਨੁਭਵ ਕਰਦੇ ਹਨ। ਕਦੇ 'ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ' ਕਹਿ ਕੇ ਯਾਦ ਕਰਦੇ ਹਨ ਅਤੇ ਕਦੇ ਉਸ ਨੂੰ 'ਅਨੰਦ ਰੂਪੀ ਮੇਰੇ ਰਾਮਈਆ' ਜਾਂ ਫਿਰ 'ਅਨੰਤ ਰੂਪ ਤੇਰੇ ਨਾਰਾਇਣਾ' ਕਹਿੰਦੇ ਹਨ। ਇਵੇਂ ਇਹ ਮਹਿਮਾ ਇੰਨੀ ਬੇਅੰਤ ਹੈ ਕਿ ਬਿਆਨ ਤੋਂ ਬਾਹਰੀ ਹੈ। ਇਸੇ ਕਰਕੇ ਭਗਤ ਜੀ ਅੰਤ 'ਤੇਰਾ ਪਾਰੁ ਨ ਪਾਇਓ ਬੀਠੁਲਾ' ਜਾਂ ਫਿਰ 'ਹਰਿ ਕੀ ਮਹਿਮਾ ਕਿਛੁ ਕਥਨ ਨ ਜਾਈ' ਕਹਿ ਕੇ ਆਪਣੀ ਅਸਮਰੱਥਾ ਜ਼ਾਹਿਰ ਕਰਦੇ ਹਨ।

ਭਗਤ ਨਾਮਦੇਵ ਜੀ ਪਰਮਾਤਮਾ ਪ੍ਰਾਪਤੀ ਦਾ ਸਰਬ-ਸ੍ਰੇਸ਼ਟ ਅਤੇ ਸਮਰੱਥ ਸਾਧਨ ਗੁਰੂ-ਕਿਰਪਾ ਅਤੇ ਨਾਮ-ਸਿਮਰਨ ਨੂੰ ਪ੍ਰਵਾਨ ਕਰਦੇ ਹਨ। ਗੁਰੂ ਉਹ ਮਤਿ-ਬੁਧਿ ਅਤੇ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ, ਜਿਸ ਨਾਲ ਜੀਵ ਮਨੁੱਖਾ ਜਨਮ ਨੂੰ ਸਫ਼ਲਾ ਕਰ ਸਕਦਾ ਹੈ। ਜੋ ਮਾਇਆ ਦੀ ਧੰਦੇ-ਧਾਵਣੀ ਵਿਚ ਨਾਮ ਅਤੇ ਗੁਰੂ-ਕਿਰਪਾ ਤੋਂ ਵਿਹੂਣੇ ਰਹਿ ਜਾਂਦੇ ਹਨ, ਉਹ ਜੀਵਨ ਦਾ ਉੱਤਮ ਮੌਕਾ ਗਵਾ ਬੈਠਦੇ ਹਨ। ਭਗਤ ਜੀ ਆਪਣੇ ਜੀਵਨ ਦਾ ਪ੍ਰਮਾਣ ਦਿੰਦੇ ਹੋਏ ਇਹ ਗੱਲ ਠੋਕ-ਵਜਾ ਕੇ ਐਲਾਨੀਆ ਰੂਪ ਵਿਚ ਕਹਿੰਦੇ ਹਨ ਕਿ ਗੁਰੂ ਜੀ ਨੇ ਮੈਨੂੰ ਸਫ਼ਲ ਜੀਵਨ ਵਾਲਾ ਬਣਾ ਦਿੱਤਾ ਹੈ। ਇਹ ਸਫ਼ਲਤਾ ਜਾਗੀ ਹੋਈ ਸੁਰਤਿ ਦਾ ਵਿਸਮਾਦ ਹੈ, ਜਿਸ ਨਾਲ ਤ੍ਰੈਗੁਣੀ ਰਚਨਾ ਦੇ ਦੁੱਖਾਂ ਨੂੰ ਭੁੱਲ ਕੇ ਚੌਥੇ ਪਦ ਦੀ ਸੁਖਮਈ ਅਵਸਥਾ ਵਿਚ ਵਿਚਰਨ ਦਾ ਅਹਿਸਾਸ ਪ੍ਰਾਪਤ ਹੁੰਦਾ ਹੈ:

*ਸਫਲ ਜਨਮੁ ਮੋ ਕਉ ਗੁਰ ਕੀਨਾ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ॥੧॥*
*ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ॥*
(ਪੰਨਾ ੮੫੭-੫੮)

ਗੁਰੂ ਮਨੁੱਖ ਨੂੰ ਦੈਵੀ ਗੁਣਾਂ ਦਾ ਧਾਰਨੀ ਬਣਾਉਂਦਾ ਹੈ। ਹਉਮੈ ਨਾਲ ਪੈਦਾ ਹੋਣ ਵਾਲੇ ਔਗੁਣਾਂ ਤੋਂ ਬਚਣਾ ਹੀ ਦੈਵੀ ਗੁਣਾਂ ਦਾ ਧਾਰਕ ਹੋਣਾ ਹੈ। ਸਤਿਗੁਰੂ ਦੀ ਸਿੱਖਿਆ ਤੇ ਕਿਰਪਾ ਦ੍ਰਿਸ਼ਟੀ ਉਹ ਦਵਾਈ ਹੈ, ਜਿਸ ਨਾਲ ਮਨੁੱਖੀ ਜੀਵਨ ਦੇ ਸਾਰੇ ਸਰੋਕਾਰ ਹੀ ਬਦਲ ਜਾਂਦੇ ਹਨ ਅਤੇ ਮਨੁੱਖ ਮਾਨਸ ਤੋਂ ਦੇਵਤਾ ਬਣ ਜਾਂਦਾ ਹੈ। ਇਹੀ ਜੀਵਨ ਨੂੰ ਸਫ਼ਲ ਕਰਨ ਦਾ ਪ੍ਰਸੰਗ ਹੈ ਜਿਸ ਵਿਚ ਗੁਰੂ ਵੱਲੋਂ

ਬਾਮਈ ਅੰਤਰ-ਦ੍ਰਿਸ਼ਟੀ ਮੁੱਖ ਭੂਮਿਕਾ ਨਿਭਾਉਂਦੀ ਹੈ:

*ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥*
*ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥* *(ਪੰਨਾ ੮੭੪)*

ਸਤਿਗੁਰੂ ਦੀ ਪ੍ਰਾਪਤੀ ਨਾਲ ਸਾਰੇ ਸੰਸੇ ਅਤੇ ਦੁਬਿਧਾਵਾਂ ਮਿਟ ਜਾਂਦੀਆਂ ਹਨ ਅਤੇ ਹਰ ਪ੍ਰਕਾਰ ਦੀ ਪੂਜਾ-ਅਰਚਾ ਫੋਕਟ ਕਰਮ ਬਣ ਕੇ ਰਹਿ ਜਾਂਦੇ ਹਨ :

*ਸਤਿਗੁਰੁ ਮਿਲੈ ਤ ਸਹਸਾ ਜਾਈ॥*
*ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥* *(ਪੰਨਾ ੫੨੫)*

ਭਗਤ ਨਾਮਦੇਵ ਜੀ ਨਾਮ-ਸਿਮਰਨ ਨੂੰ ਪ੍ਰਵਾਨ ਕਰਦੇ ਹਨ। ਇਸ ਨਾਮ ਦੀ ਪ੍ਰਾਪਤੀ ਹੀ ਗੁਰੂ ਦੀ ਕਿਰਪਾ ਹੈ। ਪਰਮਾਰਥ ਦੇ ਮਾਰਗ ਉੱਪਰ ਚੱਲਣ ਲਈ ਜਗਿਆਸੂ-ਜਨ ਲਈ ਇਹ ਅੰਨ੍ਹੇ ਦੀ ਡੰਗੋਰੀ ਵਰਗਾ ਸਹਾਰਾ ਹੈ, ਜਿਸ ਨਾਲ ਉਸ ਦੀ ਰੂਹ ਅਧਿਆਤਮਕ ਮਾਰਗ ਦੇ ਬਿਖੜੇ ਪੈਂਡਿਆਂ ਵਿਚ ਟੋਹ ਪ੍ਰਾਪਤ ਕਰਦੀ ਹੈ। ਨਾਮ ਦੀ ਇਸ ਮਹੱਤਤਾ ਨੂੰ ਭਗਤ ਜੀ ਇਉਂ ਬਿਆਨ ਕਰਦੇ ਹਨ:

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥* *(ਪੰਨਾ ੭੨੭)*

ਨਾਮ ਦਾ ਸਿਮਰਨ ਜੀਵ ਦੇ ਕਰਮਾਂ ਨੂੰ ਕੱਟਦਾ ਹੈ। ਇਸ ਨਾਲ ਹਰ ਤਰ੍ਹਾਂ ਦੇ ਦੋਸ਼ ਤੋਂ ਮੁਕਤ ਹੋ ਕੇ ਮਨੁੱਖ ਕਲੰਕਹੀਣ ਹੋ ਜਾਂਦਾ ਹੈ। ਨਾਮ ਹੀ ਵਿਕਾਰਾਂ ਦੀ ਮੈਲ ਧੋਂਦਾ ਹੈ:

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*
*ਪਤਿਤ ਪਵਿਤ ਭਏ ਰਾਮੁ ਕਹਤ ਹੀ॥* *(ਪੰਨਾ ੭੧੮)*

ਨਾਮ-ਸਿਮਰਨ ਨਾਲ ਜੀਵਨ ਦਾ ਅਰਥ ਬਦਲ ਜਾਂਦਾ ਹੈ। ਮਾਇਆ ਦੇ ਮੋਹ ਨਾਲੋਂ ਟੁੱਟ ਕੇ ਮਨੁੱਖ ਪਰਮਾਤਮਾ ਨਾਲ ਜੁੜ ਜਾਂਦਾ ਹੈ। ਨਾਮ-ਸਿਮਰਨ ਦੀ ਇਹ ਸਾਧਨਾ ਇਕ ਸਹਿਜ ਪ੍ਰਕਿਰਿਆ ਹੈ, ਜਿਸ ਨਾਲ ਬਿਨਾਂ ਕਿਸੇ ਕਰਮਕਾਂਡ ਅਤੇ ਹਠ-ਸਾਧਨਾ ਦੇ ਮਨ ਆਪਣੇ ਆਪ ਨਿੱਜ ਘਰ ਵਿਚ ਥਿਰ ਹੋ ਜਾਂਦਾ ਹੈ। ਇਸ ਅਵਸਥਾ ਵਿਚ ਦੁਨੀਆਂ ਦੇ ਕੰਮ-ਧੰਦੇ ਕਰਦਿਆਂ ਧਿਆਨ ਹਮੇਸ਼ਾਂ ਪਰਮਾਤਮਾ ਨਾਲ ਜੁੜਿਆ ਰਹਿੰਦਾ ਹੈ। ਨਾਮ-ਸਿਮਰਨ ਦੀ ਸਾਧਨਾ ਦੀ ਇਸ ਜੁਗਤੀ ਬਾਰੇ ਭਗਤ ਨਾਮਦੇਵ ਜੀ ਭਗਤ ਤ੍ਰਿਲੋਚਨ ਜੀ ਨਾਲ ਸੰਵਾਦ ਰਚਾਉਂਦੇ ਹੋਏ ਕਹਿੰਦੇ ਹਨ ਕਿ ਜਿਵੇਂ ਕੋਈ ਲੜਕਾ ਅਕਾਸ਼ ਵਿਚ ਗੁੱਡੀ (ਪਤੰਗ) ਚੜ੍ਹਾਉਂਦਾ ਹੋਇਆ ਆਪਣੇ ਮਿੱਤਰਾਂ ਨਾਲ ਗੱਲਾਂ ਵੀ ਕਰੀ ਜਾਂਦਾ ਤੇ ਧਿਆਨ ਡੋਰ ਤੇ ਪਤੰਗ ਵਿਚ ਰੱਖਦਾ ਹੈ। ਸੁਨਿਆਰ ਸੋਨੇ ਦੇ ਗਹਿਣੇ ਘੜਦਾ ਧਿਆਨ ਸੋਨੇ ਵਿਚ ਜੋੜੀ ਰੱਖਦਾ ਹੈ, ਲੜਕੀਆਂ ਘੜਿਆਂ ਵਿਚ ਪਾਣੀ ਭਰ ਕੇ ਲਈ ਆਉਂਦੀਆਂ ਰਸਤੇ ਵਿਚ ਸਖੀਆਂ ਨਾਲ ਗੱਲਾਂਬਾਤਾਂ ਵੀ ਕਰੀ ਜਾਂਦੀਆਂ ਹਨ ਅਤੇ ਸਿਰ 'ਤੇ ਰੱਖੇ ਘੜੇ ਵੱਲ ਵੀ ਧਿਆਨ ਰੱਖਦੀਆਂ ਹਨ, ਬਾਹਰ ਘਾਹ ਚਰਨ ਗਈਆਂ ਗਊਆਂ ਆਪਣਾ ਧਿਆਨ ਪਿੱਛੇ ਰਹਿ ਗਏ ਬਛੜਿਆਂ ਵਿਚ ਰੱਖਦੀਆਂ ਹਨ ਜਾਂ ਫਿਰ ਮਾਂ ਅੰਦਰ-ਬਾਹਰ ਕੰਮ ਕਰਦੀ ਆਪਣੇ ਮਨ ਨੂੰ ਬੱਚੇ ਨਾਲ ਲਾਈ ਰੱਖਦੀ ਹੈ, ਇਵੇਂ ਹੀ ਦੁਨਿਆਵੀ ਕੰਮ ਕਰਦੇ ਆਪਣਾ ਧਿਆਨ ਪਰਮਾਤਮਾ ਨਾਲ ਜੋੜੀ ਰੱਖਣਾ ਸਿਮਰਨ ਹੈ। ਭਗਤ-ਜਨ ਲਈ ਇਹ ਸਿਮਰਨ ਇਕ ਸਹਿਜ ਪ੍ਰਕਿਰਿਆ ਹੀ ਹੁੰਦਾ ਹੈ। ਰਾਮਕਲੀ ਰਾਗ ਦੇ ਇਸ ਸ਼ਬਦ ਨੂੰ ਪੜ੍ਹ ਕੇ ਇਸ ਰਹੱਸ ਦਾ ਅਨੂਪਮ ਅਨੰਦ ਮਾਣਿਆ ਜਾ ਸਕਦਾ ਹੈ:

*ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥*

*ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥੧॥*
*ਮਨੁ ਰਾਮ ਨਾਮਾ ਬੇਧੀਅਲੇ॥*
*ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ॥੧॥ ਰਹਾਉ॥*
*ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ॥*
*ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ॥੨॥*
*ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ॥*
*ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ॥੩॥*
*ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥*
*ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ॥* *(ਪੰਨਾ ੯੭੨)*

ਇਕ ਹੋਰ ਸ਼ਬਦ ਵਿਚ ਨਾਮ-ਸਿਮਰਨ ਦੇ ਇਸ ਰਹੱਸ ਨੂੰ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ ਨੂੰ ਸਮਝਾਉਂਦੇ ਹੋਏ ਕਹਿੰਦੇ ਹਨ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* *(ਪੰਨਾ ੧੩੭੬)*

ਭਗਤ ਨਾਮਦੇਵ ਜੀ ਦੀ ਬਾਣੀ ਤੋਂ ਇਹ ਗੱਲ ਸਹਿਜੇ ਹੀ ਪ੍ਰਗਟ ਹੋ ਜਾਂਦੀ ਹੈ ਕਿ ਆਪ ਨੇ ਬਾਹਰਮੁਖੀ ਕਰਮਕਾਂਡੀ ਸਾਧਨਾ ਨੂੰ ਮੁੱਢੋਂ ਹੀ ਰੱਦ ਕਰ ਕੇ ਮੱਧਕਾਲੀਨ ਭਾਰਤੀ ਸਮਾਜ ਨੂੰ ਨਾਮ-ਸਿਮਰਨ ਦੀ ਸਾਧਨਾ ਨਾਲ ਜੋੜਿਆ ਹੈ। ਇਹੀ ਕਾਰਨ ਹੈ ਕਿ ਆਪ ਦੀ ਅਧਿਆਤਮਕ ਵਿਚਾਰਧਾਰਾ ਭਾਰਤ ਚਿੰਤਨ ਨਾਲੋਂ ਗੁਰਮਤਿ ਚਿੰਤਨ ਦੇ ਵਧੇਰੇ ਨੇੜੇ ਹੈ। ਆਪ ਨੇ ਸਥਾਪਤ ਸਮਕਾਲੀ ਬਾਹਰਮੁਖੀ ਭਗਤੀ ਨੂੰ ਪਾਖੰਡ ਤਸਲੀਮ ਕਰਦੇ ਹੋਏ, ਇਸ ਦੇ ਨਿਖੇਧ ਲਈ ਕਰਾਰੇ ਵਿਅੰਗ ਵੀ ਕੱਸੇ ਹਨ ਜਿਵੇਂ ਇਕ ਸ਼ਬਦ ਵਿਚ ਆਪ ਜੀ ਕਹਿੰਦੇ ਹਨ ਕਿ ਭਾਵੇਂ ਆਪਣੇ ਭਾਰ ਦੇ ਬਰਾਬਰ ਸੋਨਾ ਜਾਂ ਧਨ ਤੋਲ ਕੇ ਦਾਨ ਕਰ ਲਵੋ, ਤੀਰਥਾਂ 'ਤੇ ਇਸ਼ਨਾਨ ਕਰ ਲਵੋ, ਪਿੰਡ ਭਰਾ ਲਵੋ, ਇਹ ਸਾਰੇ ਕਰਮ ਨਾਮ ਦੀ ਕਮਾਈ ਦੇ ਮੁਕਾਬਲੇ ਵਿਅਰਥ ਹਨ। ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਭਗਤ ਨਾਮਦੇਵ ਜੀ ਦੀ ਬਾਣੀ ਗੁਰਮਤਿ ਦੇ ਰੋਲ-ਮਾਡਲ ਅਨੁਸਾਰੀ ਹੈ।

*ਫੁੱਟ ਨੋਟ :*

*੧. ਕਾਨ੍ਹ ਸਿੰਘ ਨਾਭਾ (ਭਾਈ), 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਤੀਜੀ ਛਾਪ ੧੯੭੪, ਪੰਨਾ ੬੭੩.*

*੨. "Max Arthur Macauliffe fixes A.D. 1415 as the year of Dhanna's birth" (The Encyclopaedia of Sikhism, Pbi. University, Patiala 1992. Vol. I. Page 567) ਵਿਸਥਾਰ ਲਈ ਵੇਖੋ: "The Sikh Religion, Its Gurus, Sacred Writing and Authors", Vol. VI.*

*੩. ਗੁਰਦਿੱਤ ਸਿੰਘ (ਗਿਆਨੀ), 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ' (ਭਗਤ ਬਾਣੀ), ਸਾਹਿਤ ਪ੍ਰਕਾਸ਼ਨ ਚੰਡੀਗੜ੍ਹ, ਦੂਜੀ ਐਡੀਸ਼ਨ ੨੦੦੦, ਪੰਨਾ ੨੯੬.*

*੪. ਨਾਭਾ ਜੀ, ਭਗਤਮਾਲਾ, ਛਪਯ ੩੧, ਹਵਾਲਾ 'ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੦ ਅਤੇ ੨੩੩.*

*੫. ਪਰਚੀਆਂ ਸ੍ਰੀ ਸੈਣ ਭਗਤ, ਧਨਾਸਰੀ ਪੱਤਰਾ, ਹਵਾਲਾ ਉਹੀ, ਪੰਨਾ ੨੬੮.*

# ਭਗਤ ਰਵਿਦਾਸ ਜੀ ਅਤੇ ਭਗਤ ਨਾਮਦੇਵ ਜੀ ਦੀ ਬਾਣੀ 'ਚ ਮਾਨਵਵਾਦੀ ਸੰਦੇਸ਼

*-ਡਾ. ਕੁਲਦੀਪ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਭਗਤ ਰਵਿਦਾਸ ਜੀ ਦੀ ਬਾਣੀ ਦੇ ਆਪਣੇ ਹਵਾਲੇ ਭਗਤ ਜੀ ਦੇ ਜੀਵਨ-ਵੇਰਵਿਆਂ ਬਾਰੇ ਕੁਝ ਮਹੱਤਵਪੂਰਨ ਸੂਚਨਾ ਇਉਂ ਅੰਕਿਤ ਕਰਦੇ ਹਨ:

*- ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*

*(ਪੰਨਾ ੧੨੩੯)*

*- ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥* *(ਪੰਨਾ ੪੮੬)*

*- ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥* *(ਪੰਨਾ ੬੫੯)*

ਭਾਈ ਗੁਰਦਾਸ ਜੀ ਨੇ ਭਗਤ ਜੀ ਬਾਰੇ ਆਪਣੀ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ:-

*ਭਗਤ ਭਗਤ ਜਗ ਵਜਿਆ ਚਹੁੰ ਚਕਾਂ ਦੇ ਵਿਚ ਚਮਰੇਟਾ।* *(ਵਾਰ ੧੦:੧੭)*

ਸਪੱਸ਼ਟ ਹੈ ਕਿ ਭਗਤ ਜੀ ਅਖੌਤੀ ਚਮਾਰ ਜਾਤੀ ਵਿਚ ਪੈਦਾ ਹੋ ਕੇ ਵੀ ਲੋਕਾਂ ਵਿਚ ਬਹੁਤ ਪ੍ਰਵਾਨ ਹੋਏ। ਭਗਤ ਰਵਿਦਾਸ ਜੀ ਨਿਰਭੈ, ਨਿਰਵੈਰ, ਮਾਨਵਵਾਦੀ ਵਿਚਾਰਾਂ ਵਾਲੀ ਸ਼ਖ਼ਸੀਅਤ ਸਨ, ਜੋ ਹਰ ਪ੍ਰਕਾਰ ਦੀ ਹੀਣ ਭਾਵਨਾ ਤੋਂ ਮੁਕਤ ਹੋ ਕੇ ਜੀਵਨ ਦੇ ਕਰਮ ਖੇਤਰ ਵਿਚ ਵਿਚਰਦੇ ਹੋਏ ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦਾ ਭੈ ਨਹੀਂ ਸਨ ਮੰਨਦੇ। ਸਾਵੀਂ, ਸੁਥਰੀ, ਸੰਤੁਲਿਤ, ਸਹਿਜ, ਪ੍ਰੇਮ ਤੇ ਪਰਉਪਕਾਰ ਵਾਲੀ ਉਨ੍ਹਾਂ ਦੀ ਸ਼ਖ਼ਸੀਅਤ ਵਿੱਚੋਂ ਉਪਜੀ ਸੱਚੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਰ ਦਿੱਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰ ਕੇ ਸਦਾ-ਸਦਾ ਲਈ ਅਮਰ ਕਰ ਦਿੱਤਾ। ਗੁਰੂ ਸਾਹਿਬ ਦੀ ਇਹ ਇੱਛਾ ਸੀ ਕਿ ਉਨ੍ਹਾਂ ਦੇ ਸਿੱਖ ਜਾਤ-ਪਾਤ ਦੇ ਵਿਤਕਰਿਆਂ ਤੋਂ ਉੱਪਰ ਉੱਠ ਕੇ ਭਗਤ ਸਾਹਿਬਾਨ ਨੂੰ ਵੀ ਮਾਨਤਾ ਦੇਣ ਅਤੇ ਉਨ੍ਹਾਂ ਦੀ ਬਾਣੀ ਨੂੰ ਵੀ ਧਿਆਨ-ਗੋਚਰਾ ਕਰਨ। ਭਗਤ ਜੀ ਅਨਿਆਇ ਅਤੇ ਵਿਤਕਰਿਆਂ ਭਰੇ ਸਮਾਜ ਵਿਚ ਪ੍ਰਭੂ ਕਿਰਪਾ ਨਾਲ ਜਿਸ ਆਦਰਸ਼ ਸਮਾਜ ਦੀ ਕਲਪਨਾ ਕਰਦੇ ਹਨ, ਉਹ ਮਾਨਵਵਾਦ ਦੀ ਸਿਖਰ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*

*(ਪੰਨਾ ੩੪੫)*

ਇਸ ਮਾਹੌਲ ਨੂੰ ਆਪ 'ਬੇਗਮ ਪੁਰਾ' ਕਹਿੰਦੇ ਹਨ। 'ਗ਼ਮ' ਤੋਂ ਮੁਕਤ ਬਸਤੀ। ਕੋਈ ਦੁੱਖ, ਕਲੇਸ਼ ਤੇ ਫਿਕਰ ਨਹੀਂ। ਉਥੇ ਕਿਸੇ ਬਾਦਸ਼ਾਹ ਨੂੰ ਖਿਰਾਜ ਨਹੀਂ ਭਰਨਾ ਪੈਂਦਾ। ਕਿਉਂ ਜੁ ਕਿਸੇ

ਪ੍ਰਕਾਰ ਦੀ ਜਾਇਦਾਦ ਦੀ ਮਲਕੀਅਤ ਉਥੇ ਨਹੀਂ। ਕਿਸੇ ਗ਼ਲਤੀ ਦੀ ਸੰਭਾਵਨਾ ਨਹੀਂ। ਆਪਣੀ ਪਦਵੀ ਤੋਂ ਡਿੱਗਣ ਦਾ ਡਰ ਨਹੀਂ। ਉਥੇ ਸਦਾ ਸੁਖ ਹੈ। ਸਦੀਵੀਂ ਪਾਤਸ਼ਾਹੀ ਹੈ। ਉਥੇ ਸਾਰੇ ਇੱਕੋ ਜਿਹੇ ਹਨ। ਪਹਿਲੀ, ਦੂਜੀ ਜਾਂ ਤੀਜੀ ਸ਼੍ਰੇਣੀ ਦੀ ਦਰਜੇਬੰਦੀ ਉਥੇ ਨਹੀਂ। ਸਾਰੇ ਉਸ ਸ਼ਹਿਰ ਵਿਚ ਮੌਜ ਨਾਲ ਜੀਵਨ ਬਤੀਤ ਕਰਦੇ ਹਨ। ਮੇਰਾ ਮਿੱਤਰ ਉਹ ਹੈ ਜਿਹੜਾ ਉਸ ਸ਼ਹਿਰ ਦਾ ਵਸਨੀਕ ਹੈ। ਇਨ੍ਹਾਂ ਸ਼ਬਦਾਂ ਵਿਚ ਭਾਵੇਂ ਅਧਿਆਤਮਿਕ ਪ੍ਰਾਪਤੀ ਦਾ ਉਲੇਖ ਹੈ, ਪਰ ਇਹ ਪ੍ਰਾਪਤੀ ਇਕ ਅਜਿਹੇ ਸਮਾਜ ਦੀ ਕਲਪਨਾ ਵੀ ਕਰ ਰਹੀ ਹੈ ਜਿਸ ਵਿਚ ਰੋਟੀ, ਕੱਪੜਾ ਤੇ ਮਕਾਨ ਮੁੱਢਲੀਆਂ ਲੋੜਾਂ ਦੀ ਪੂਰਤੀ ਹੋਣ ਕਾਰਨ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ। ਕਿਸੇ ਕਿਸਮ ਦਾ ਗ਼ਮ ਨਹੀਂ। ਧਰਤੀ ਸਭ ਦੀ ਸਾਂਝੀ ਹੈ। ਕੋਈ ਬਾਦਸ਼ਾਹ ਨਹੀਂ, ਜਿਸ ਨੂੰ ਟੈਕਸ ਭਰਨੇ ਪੈਣ। ਸਾਰੇ ਲੋਕ ਖ਼ੁਸ਼ਹਾਲ ਹੋਣ ਕਾਰਨ ਬਾਦਸ਼ਾਹਾਂ ਵਰਗਾ ਜੀਵਨ ਗੁਜ਼ਾਰਦੇ ਹਨ। ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਨਹੀਂ। ਸਭ ਬਰਾਬਰ ਇਨਸਾਨ ਹਨ। ਸਭ ਦੇ ਹੱਕ ਸਮਾਨ ਹਨ। ਇਹ ਬੇਗਮ ਪੁਰਾ ਅਜੋਕੇ ਸਮਾਜਵਾਦ ਦਾ ਸਦੀਆਂ ਪਹਿਲਾਂ ਖਿੱਚਿਆ ਨਕਸ਼ਾ ਨਹੀਂ ਤਾਂ ਕੀ ਹੈ? ਅਸਲ ਵਿਚ ਭਗਤ ਜੀ ਨੇ ਤਤਕਾਲੀਨ ਮੁਹਾਵਰੇ ਵਿਚ ਅਨਿਆਇ ਭਰੇ ਮਾਹੌਲ ਦਾ ਨਿਆਇਸ਼ੀਲ ਅਤੇ ਮਾਨਵਵਾਦੀ ਪ੍ਰਤਿਉੱਤਰ ਉਪਰੋਕਤ ਸ਼ਬਦ ਵਿਚ ਪੇਸ਼ ਕੀਤਾ ਹੈ।

ਭਗਤ ਰਵਿਦਾਸ ਜੀ ਸੱਚੇ ਅਰਥਾਂ ਵਿਚ ਮਾਨਵਵਾਦੀ ਸਨ। ਉਹ ਸਾਰੀ ਮਾਨਵ ਜਾਤੀ ਵਿਚ ਸਮਾਨਤਾ ਤੇ ਪਰਸਪਰ ਪ੍ਰੇਮ-ਪਿਆਰ ਦਾ ਮਾਹੌਲ ਚਾਹੁੰਦੇ ਸਨ। ਇਸ ਪ੍ਰੇਮ-ਪਿਆਰ ਤੇ ਸਮਾਨਤਾ ਦਾ ਆਧਾਰ ਉਨ੍ਹਾਂ ਦਾ ਇੱਕ ਈਸ਼ਵਰ ਨਾਲ ਪ੍ਰੇਮ ਸੀ। ਸਾਰੇ ਉਸ ਦੀ ਸਿਰਜਨਾ ਹਨ। ਜੇ ਸਾਰੀ ਸ੍ਰਿਸ਼ਟੀ ਤੇ ਇਸ ਦਾ ਸਿਰਜਨਹਾਰ ਇੱਕ ਹੀ ਹਨ ਤਾਂ ਫਿਰ ਜਾਤ-ਪਾਤ ਦਾ ਭਿੰਨ-ਭੇਦ ਕਾਹਦੇ ਲਈ:

*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ (ਪੰਨਾ ੮੫੮)*

ਇਸ ਅਭੇਦਤਾ ਤੇ ਸਮਾਨਤਾ ਨੂੰ ਪ੍ਰਾਪਤ ਕਰਨ ਦਾ ਮਾਰਗ ਗਿਆਨ ਤੇ ਪ੍ਰੇਮਾ ਭਗਤੀ ਹੈ। ਉਸ ਸਮੇਂ ਦੇ ਕਰਮਕਾਂਡੀ ਜਾਲ ਵਿਚ ਫਸੇ ਧਰਮ ਦੀ ਥਾਂ ਭਗਤ ਰਵਿਦਾਸ ਜੀ ਨੇ ਪ੍ਰਭੂ ਪ੍ਰੀਤ ਨੂੰ ਹੀ ਕਰਮ, ਧਰਮ ਮੰਨਿਆ। ਇਸ ਪ੍ਰੀਤ ਵਿਚ ਇੱਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਲਈ ਕੋਈ ਥਾਂ ਨਹੀਂ। ਇੱਕੋ ਦਾ ਧਿਆਨ ਅਤੇ ਈਮਾਨ ਹੈ:

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*

*(ਪੰਨਾ ੬੫੯)*

ਆਪ ਪਰੰਪਰਾਗਤ ਕਰਮਕਾਂਡ ਵਾਲੀ ਪੂਜਾ ਉੱਤੇ ਪ੍ਰਸ਼ਨਚਿੰਨ੍ਹ ਲਾਉਂਦੇ ਹੋਏ ਕਹਿੰਦੇ ਹਨ ਕਿ ਦੁੱਧ ਤਾਂ ਵੱਛੇ ਨੇ ਜੂਠਾ ਕਰ ਛੱਡਿਆ ਹੈ। ਫੁੱਲ ਭੌਰੇ ਨੇ ਜੂਠੇ ਕਰ ਦਿੱਤੇ ਹਨ। ਪਾਣੀ ਮੱਛੀ ਨੇ ਜੂਠਾ ਕੀਤਾ ਹੋਇਆ ਹੈ। ਚੰਦਨ ਨੂੰ ਨਾਗ ਦੀਆਂ ਫੂਕਾਂ ਨੇ ਜੂਠਾ ਕਰ ਰੱਖਿਆ ਹੈ। ਉਸ ਪਰਮਾਤਮਾ ਅੱਗੇ ਰੱਖਣ ਲਈ ਇਨ੍ਹਾਂ ਵਿੱਚੋਂ ਕੁਝ ਵੀ ਤਾਂ ਸੁੱਚਾ ਨਹੀਂ। ਆਪਣਾ ਆਪ ਹੀ ਸੁੱਚਾ ਕਰ ਕੇ ਪ੍ਰਭੂ-ਪੂਜਾ ਲਈ ਸਮਰਪਿਤ ਕੀਤਾ ਜਾ ਸਕਦਾ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥ (ਪੰਨਾ ੫੨੫)*

ਆਪਣੇ ਆਪ ਨੂੰ ਸੁੱਚਾ ਕਰਨ ਦਾ ਤਰੀਕਾ ਇਹੀ ਹੈ ਕਿ ਆਪਣੇ ਆਪ ਵਿਚ ਸ਼ੁਭ ਗੁਣ ਪੈਦਾ ਕੀਤੇ ਜਾਣ। ਨਿੰਦਾ ਤੋਂ ਬਚਿਆ ਜਾਵੇ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਸਾੜੇ ਤੇ

ਵੈਰ-ਵਿਰੋਧ ਤੋਂ ਬਚਿਆ ਜਾਵੇ। ਸਭ ਪ੍ਰਤੀ ਪ੍ਰੇਮ-ਪਿਆਰ ਵਾਲੀ ਮਾਨਵਵਾਦੀ ਦ੍ਰਿਸ਼ਟੀ ਧਾਰਨ ਕੀਤੀ ਜਾਵੇ। ਆਪ ਕਹਿੰਦੇ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥* (ਪੰਨਾ ੪੮੬)

ਭਾਵ ਇਹ ਕਿ ਹਿਰਨ, ਮੱਛੀ, ਭੌਰਾ, ਪਤੰਗਾ, ਹਾਥੀ ਸਾਰੇ ਆਪਣੇ ਕਿਸੇ ਇਕ ਦੋਸ਼ ਕਾਰਨ ਮਾਰੇ ਜਾਂਦੇ ਹਨ। ਮਨੁੱਖ ਪੰਜਾਂ-ਪੰਜਾਂ ਦੋਸ਼ਾਂ ਵਿਚ ਫਸਿਆ ਹੋਇਆ ਹੈ। ਇਸ ਦਾ ਕੀ ਬਣੇਗਾ? ਨਿਸ਼ਚੇ ਹੀ ਸਾਨੂੰ ਇਨ੍ਹਾਂ ਤੋਂ ਬਚਣ ਦੀ ਲੋੜ ਹੈ। ਆਪਣੇ ਇਸ ਮਾਨਵਵਾਦੀ ਸੰਦੇਸ਼ ਕਾਰਨ ਅੱਜ ਪੰਜ ਸਦੀਆਂ ਬਾਅਦ ਵੀ ਭਗਤ ਰਵਿਦਾਸ ਜੀ ਦੀ ਬਾਣੀ ਸਾਡਾ ਮਾਰਗ ਰੌਸ਼ਨ ਕਰ ਰਹੀ ਹੈ।

ਭਗਤ ਨਾਮਦੇਵ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤਾ ਗਿਆ ਹੈ। ਭਗਤ ਨਾਮਦੇਵ ਜੀ ਦੇ ੬੧ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ੧੮ ਰਾਗਾਂ ਵਿਚ ਦਰਜ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵਧੇਰੇ ਬਾਣੀ ਭੈਰਉ ਰਾਗ ਵਿਚ ਹੈ- ਬਾਰ੍ਹਾਂ ਸ਼ਬਦ। ਗਉੜੀ, ਬਿਲਾਵਲ, ਮਾਰੂ ਤੇ ਕਾਨੜਾ ਰਾਗਾਂ ਵਿਚ ਇਕ-ਇਕ ਸ਼ਬਦ ਹੈ। ਬਾਕੀ ਬਾਣੀ ਰਹਿੰਦੇ ਤੇਰ੍ਹਾਂ ਰਾਗਾਂ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਨਿੱਕੇ-ਨਿੱਕੇ ਵੇਰਵੇ ਵੀ ਪ੍ਰਾਪਤ ਹਨ।

ਮਹਾਂਰਾਸ਼ਟਰ ਵਿਚ ਜਨਮੇ ਭਗਤ ਨਾਮਦੇਵ ਜੀ ਦਾ ਸੰਬੰਧ ਉਸ ਵਾਰਕਰੀ ਸੰਪ੍ਰਦਾਇ ਨਾਲ ਹੈ, ਜਿਸ ਨੇ ਗਿਆਨੇਸ਼ਵਰ ਜੈਸੇ ਮਹਾਂਪੁਰਸ਼ ਪੈਦਾ ਕੀਤੇ। ਭਗਤ ਨਾਮਦੇਵ ਜੀ, ਗਿਆਨੇਸ਼ਵਰ ਨਾਲ ਲੰਬੀਆਂ ਤੀਰਥ-ਯਾਤਰਾਵਾਂ ਕਰਦੇ ਰਹੇ ਅਤੇ ਅੰਤ ਵਿਸ਼ੋਬਾ ਖੇਚਰ ਨਾਂ ਦੇ ਨਿਰਗੁਣ ਸਾਧਕ ਦੀ ਸੰਗਤ ਵਿਚ ਚਲੇ ਗਏ। ਭਗਤ ਨਾਮਦੇਵ ਜੀ ਜਦੋਂ ਵਿਸ਼ੋਬਾ ਨੂੰ ਮਿਲਣ ਗਏ ਤਾਂ ਉਨ੍ਹਾਂ ਦੀ ਸਿੱਖਿਆ ਨਾਲ ਭਗਤ ਨਾਮਦੇਵ ਜੀ ਨਿਰਗੁਣ ਤੇ ਸਰਬ-ਵਿਆਪੀ ਅਕਾਲ ਪੁਰਖ ਦੇ ਪੱਕੇ ਉਪਾਸ਼ਕ ਹੋ ਗਏ। ਭਗਤ ਨਾਮਦੇਵ ਜੀ ਨੇ ਵਿਸ਼ੋਬਾ ਜੀ ਤੋਂ ਇਹ ਗੁਰ-ਉਪਦੇਸ਼ ਪੰਝੀ ਸਾਲ ਦੀ ਉਮਰੇ ਲਿਆ। ਇਸ ਉਪਰੰਤ ਉਹ ਉੱਤਰੀ ਭਾਰਤ ਦੀ ਲੰਬੀ ਯਾਤਰਾ ਨੂੰ ਤੁਰ ਪਏ ਅਤੇ ਕੋਈ ਪੰਜਤਾਲੀ-ਪੰਜਾਹ ਸਾਲ ਦੀ ਪੱਕੀ ਉਮਰ ਵਿਚ ਪੰਜਾਬ ਪਹੁੰਚੇ। ਆਪਣੀ ਜ਼ਿੰਦਗੀ ਦੇ ਆਖ਼ਰੀ ਤਿੰਨ ਦਹਾਕੇ ਉਨ੍ਹਾਂ ਪੰਜਾਬ ਵਿਚ ਹੀ ਗੁਜ਼ਾਰੇ। ਇਸ ਦੌਰਾਨ ਉਹ ਜਿੱਥੇ-ਜਿੱਥੇ ਵੀ ਗਏ, ਲੋਕਾਂ ਨੇ ਉਨ੍ਹਾਂ ਦਾ ਭਰਪੂਰ ਆਦਰ-ਮਾਣ ਕੀਤਾ। ਉਹ ਬਹੁਤਾ ਸਮਾਂ ਬਕਾਲਾ, ਸਠਿਆਲਾ, ਦੁਕੋਹਾ, ਭੱਟੀਵਾਲ, ਘੁਮਾਣ ਆਦਿ ਨਗਰਾਂ ਵਿਚ ਰਹੇ। ਉਨ੍ਹਾਂ ਦੇ ਅਕਾਲ ਪੁਰਖ ਦੀ ਜੋਤਿ ਵਿਚ ਵਿਲੀਨ ਹੋ ਜਾਣ ਉਪਰੰਤ ਕੁਝ ਸ਼ਰਧਾਲੂ ਉਨ੍ਹਾਂ ਦੇ ਪੰਜ-ਭੂਤਕ ਸਰੀਰ ਦੀ ਰਾਖ ਤੇ ਅਸਥੀਆਂ ਮਹਾਂਰਾਸ਼ਟਰ ਵਿਚ ਪੰਡਰਪੁਰ ਨਾਂ ਦੇ ਉਸ ਸਥਾਨ 'ਤੇ ਲੈ ਗਏ ਜਿਥੇ ਉਨ੍ਹਾਂ ਜੀਵਨ ਦੇ ਮੁੱਢਲੇ ਤਿੰਨ-ਚਾਰ ਦਹਾਕੇ ਗੁਜ਼ਾਰੇ ਸਨ। ਇੰਵ ਉਨ੍ਹਾਂ ਦੀ ਅੰਤਿਮ ਯਾਦਗਾਰ ਇਕ ਪਾਸੇ ਮਹਾਂਰਾਸ਼ਟਰ ਵਿਚ ਪੰਡਰਪੁਰ ਵਿਚ ਉਸਰ ਗਈ ਤੇ ਦੂਜੇ ਪਾਸੇ ਪੰਜਾਬ ਦੇ ਪਿੰਡ ਘੁਮਾਣ ਵਿਚ। ਉਨ੍ਹਾਂ ਦੀ ਮੂਲ ਭਾਸ਼ਾ ਮਹਾਂਰਾਸ਼ਟਰ ਦੀ ਮਰਾਠੀ/ਗੁਜਰਾਤੀ ਸੀ ਤੇ ਇਸ ਉੱਤੇ ਪੰਜਾਬ ਦੇ ਲੰਬੇ ਪ੍ਰਵਾਸ ਦੀ ਮੁਹਰ ਲੱਗਦੀ ਗਈ। ਉਨ੍ਹਾਂ ਨੇ ਲੋਕਾਂ ਦੇ ਮਨ ਵਿਚ ਜਿਵੇਂ ਆਪਣਾ ਸਥਾਨ ਬਣਾਇਆ, ਉਸ ਨਾਲ ਪੰਜਾਬ, ਰਾਜਸਥਾਨ, ਮਹਾਂਰਾਸ਼ਟਰ ਤੇ ਦੇਸ਼ ਦੇ ਵਿਭਿੰਨ ਹਿੱਸਿਆਂ ਵਿਚ ਉਨ੍ਹਾਂ ਦੀ ਬਾਣੀ ਨੂੰ ਪੜ੍ਹਨ ਤੇ ਗਾਉਣ ਵਾਲੇ ਮਿਲਦੇ ਹਨ। ਸਮੇਂ ਦੇ ਬੀਤਣ ਨਾਲ ਇਸ ਵਿਚ ਕਈ ਪ੍ਰਕਾਰ ਦੀ ਅਦਲਾ-ਬਦਲੀ ਹੋਣ ਦੀ ਸੰਭਾਵਨਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਭਗਤ ਨਾਮਦੇਵ ਜੀ ਦੀ ਪ੍ਰਮਾਣਿਕ ਰਚਨਾ ਨੂੰ ਸੰਭਾਲਿਆ। ਉਨ੍ਹਾਂ ਹੱਥੋਂ ਇਹ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪੁੱਜੀ ਤੇ ਉਨ੍ਹਾਂ ਹੀ ਇਸ ਨੂੰ ੧੬੦੪ ਈ. ਵਿਚ ਸਦਾ-ਸਦਾ ਲਈ ਹਰ ਪ੍ਰਕਾਰ ਦੇ ਅਪ੍ਰਮਾਣਿਕ ਵਿਗਾੜ ਤੋਂ ਸੁਰੱਖਿਅਤ

ਕੀਤਾ। ਅੱਜ ਭਾਵੇਂ ਭਗਤ ਨਾਮਦੇਵ ਜੀ ਦੇ ਨਾਂ 'ਤੇ ਮਹਾਂਰਾਸ਼ਟਰੀ ਅਭੰਗ ਵੱਡੀ ਗਿਣਤੀ ਵਿਚ ਪ੍ਰਾਪਤ ਹਨ, ਪਰੰਤੂ ਉਨ੍ਹਾਂ ਦੀ ਪ੍ਰਮਾਣਿਕ ਬਾਣੀ ਉਹੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਬਾਣੀ ਵਿਚ ਮਹਾਰਾਸ਼ਟਰ ਦੀ ਮਰਾਠੀ/ਗੁਜਰਾਤੀ ਦੀਆਂ ਕਿਰਿਆਵਾਂ, ਸੰਬੰਧਕ, ਕਿਰਿਆ ਵਿਸ਼ੇਸ਼ਣ, ਯੋਜਕ, ਵਾਕਾਂਸ਼ ਤੇ ਸ਼ਬਦ ਸਾਫ ਪਛਾਣੇ ਜਾ ਸਕਦੇ ਹਨ। ਬੀਠਲ, ਏਕਲ, ਆਕੁਲ, ਬਾਹਲਾ, ਤਰਿਬੇ, ਖੁੰਦਕਾਰਾ, ਲਾਕਰੀ, ਧੂਟਿਟਿ, ਹਾਂਕਤੀ, ਲਾਡੁਲੀ, ਬਿਰਾਤੀ, ਕਾਤੀ, ਬੇਢੀ, ਸਾਂਡੀ, ਆਨੀਲੇ, ਚਾ, ਚੇ, ਚੀ, ਹੋ, ਹੋਇਲਾ, ਤਾਰੀਅਲੇ ਆਦਿ ਕਿੰਨੇ ਹੀ ਸ਼ਬਦ ਇਸ ਦਾ ਪ੍ਰਮਾਣ ਹਨ।

ਸਰਗੁਣ ਉਪਾਸ਼ਨਾ ਤੇ ਕਰਮਕਾਂਡ ਉੱਤੇ ਟਿਕੀ ਹੋਈ ਮੱਧਕਾਲੀ ਭਾਰਤੀ ਧਰਮ ਚੇਤਨਾ ਵਿਚ ਭਗਤ ਨਾਮਦੇਵ ਜੀ ਦੀ ਨਿਰਗੁਣ ਉਪਾਸ਼ਨਾ ਤੇ ਕਰਮਕਾਂਡ/ਪਾਖੰਡ ਤੋਂ ਮੁਕਤ ਸੁਰ ਆਪਣੀ ਜਨਮ-ਭੂਮੀ ਅਤੇ ਮੁੱਢਲੇ ਕਰਮ-ਖੇਤਰ ਵਿੱਚੋਂ ਹੌਲੀ-ਹੌਲੀ ਮਨਫ਼ੀ ਹੁੰਦੀ ਗਈ। ਇਸ ਸੁਰ ਨੂੰ ਪਛਾਣਿਆ ਤੇ ਸੰਭਾਲਿਆ ਸਿੱਖ ਗੁਰੂ ਸਾਹਿਬਾਨ ਨੇ। ਸਰਗੁਣ ਉਪਾਸ਼ਨਾ ਉੱਤੇ ਕਠੋਰ ਪ੍ਰਹਾਰ ਕਰਦੇ ਭਗਤ ਨਾਮਦੇਵ ਜੀ ਦੇ ਇਹ ਬੋਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਅੰਕਿਤ ਹਨ:

*ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥ਰਹਾਉ॥*
*ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥*
*ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥੧॥*
*ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥*
*ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥੨॥*
*ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥*
*ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥*
*ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫-੭੬)*

ਬਿਲਾਵਲ ਗੌਂਡ ਰਾਗ ਵਿਚ ਦਰਜ ਇਹ ਸ਼ਬਦ ਭਗਤ ਨਾਮਦੇਵ ਜੀ ਦੀ ਅਧਿਆਤਮਕ ਸਾਧਨਾ ਦੀ ਵੱਖਰੀ ਸੁਰ ਦਾ ਪ੍ਰਮਾਣਿਕ ਪੱਖ ਪੇਸ਼ ਕਰਦਾ ਹੈ। ਇਸ ਨਾਲ ਜੁੜੇ ਕੁਝ ਹੋਰ ਵੇਰਵੇ ਵੇਖੋ:

- *ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥*
  *ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥* *(ਪੰਨਾ ੯੭੩)*
- *ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥...*
  *ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* *(ਪੰਨਾ ੪੮੫)*
- *ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥* *(ਪੰਨਾ ੯੮੮)*
- *ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*
  *ਮਪਿ ਮਪਿ ਕਾਟਉ ਜਮ ਕੀ ਫਾਸੀ॥੧॥*
  *ਕਹਾ ਕਰਉ ਜਾਤੀ ਕਹ ਕਰਉ ਪਾਤੀ॥*
  *ਰਾਮ ਕੋ ਨਾਮੁ ਜਪਉ ਦਿਨ ਰਾਤੀ॥੧॥ ਰਹਾਉ॥ ...*
  *ਸੁਇਨੇ ਕੀ ਸੂਈ ਰੁਪੇ ਕਾ ਧਾਗਾ॥*

*ਨਾਮੇ ਕਾ ਚਿਤੁ ਹਰਿ ਸਉ ਲਾਗਾ॥* (ਪੰਨਾ ੪੮੫)

*- ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*

*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥* (ਪੰਨਾ ੭੨੭)

ਭਗਤ ਨਾਮਦੇਵ ਜੀ ਅਕਾਲ ਪੁਰਖ ਦੇ ਨਾਮ ਦੇ ਹੀ ਉਪਾਸ਼ਕ ਹਨ। ਉਨ੍ਹਾਂ ਆਪਣੀ ਉਪਾਸ਼ਨਾ ਦੀ ਅਧਿਆਤਮਕ ਅਵਸਥਾ ਨੇ ਉਨ੍ਹਾਂ ਨੂੰ ਉਸ ਮੁਕਾਮ 'ਤੇ ਪਹੁੰਚਾ ਦਿੱਤਾ ਕਿ ਉਹ ਪੁਕਾਰ ਉਠੇ:

*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥*

*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥* (ਪੰਨਾ ੪੮੫)

ਭਗਤ ਨਾਮਦੇਵ ਜੀ ਕੇਵਲ ਮਹਾਂਰਾਸ਼ਟਰ ਦੇ ਖਿੱਤੇ ਤਕ ਸੀਮਿਤ ਨਹੀਂ ਸਨ। ਉਹ ਆਪਣੇ ਸਮੇਂ ਦੇ ਵਿਲੱਖਣ ਸੁਧਾਰਕ ਬਣ ਕੇ ਉਭਰੇ। ਧਾਰਮਿਕ, ਨੈਤਿਕ ਤੇ ਸਮਾਜਿਕ ਜੀਵਨ ਵਿਚ ਮਨੁੱਖੀ ਗੌਰਵ ਨੂੰ ਸੱਟ ਮਾਰਨ ਵਾਲੀਆਂ ਗਲੀਆਂ-ਸੜੀਆਂ ਮਾਨਤਾਵਾਂ ਨੂੰ ਉਨ੍ਹਾਂ ਨਿੱਡਰ ਹੋ ਕੇ ਵੰਗਾਰਿਆ। ਇਕ ਪੱਥਰ-ਮੂਰਤੀ ਦੇ ਰੂਪ ਵਿਚ ਅਵਤਾਰ/ਭਗਵਾਨ ਵਜੋਂ ਪੂਜਿਆ ਜਾਂਦਾ ਹੈ ਤੇ ਦੂਜੇ ਪੱਥਰ ਨੂੰ ਪੈਰ ਹੇਠ ਰੋਲ਼ਿਆ ਜਾਂਦਾ ਹੈ। ਭਗਤ ਨਾਮਦੇਵ ਜੀ ਇਸ ਪਾਸੇ ਇਉਂ ਸੰਕੇਤ ਕਰਦੇ ਹਨ:

*ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥* (ਪੰਨਾ ੫੨੫)

ਭਗਤ ਨਾਮਦੇਵ ਜੀ ਪੱਥਰ-ਪੱਥਰ ਵਿਚ ਅੰਤਰ ਉੱਤੇ ਉਂਗਲ ਤਾਂ ਰੱਖਦੇ ਹੀ ਹਨ, ਮਨੁੱਖ-ਮਨੁੱਖ ਵਿਚਕਾਰ ਕੀਤੇ ਜਾਂਦੇ ਭਿੰਨ-ਭੇਦ ਵੱਲ ਵੀ ਇਸੇ ਦ੍ਰਿਸ਼ਟੀ ਤੋਂ ਸੰਕੇਤ ਕਰਦੇ ਹਨ। ਧਰਮ, ਆਰਥਿਕਤਾ ਜਾਂ ਜਾਤ-ਪਾਤ ਦੇ ਆਧਾਰ 'ਤੇ ਮਨੁੱਖ-ਮਨੁੱਖ ਵਿਚਕਾਰ ਅੰਤਰ ਕਰਨ ਵਾਲਿਆਂ ਨੂੰ ਭਗਤ ਨਾਮਦੇਵ ਜੀ ਮਨੁੱਖ ਨਹੀਂ ਪਸ਼ੂ ਕਹਿੰਦੇ ਹਨ:

*ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥* (ਪੰਨਾ ੧੧੬੩)

ਭਗਤ ਨਾਮਦੇਵ ਜੀ ਸਭ ਕਰਮਕਾਂਡੀ ਰੀਤਾਂ ਦਾ ਖੰਡਨ ਕਰ ਕੇ ਸਰਬ-ਸ਼ਕਤੀਮਾਨ, ਸਰਬ-ਵਿਆਪਕ ਪ੍ਰਭੂ ਨਾਲ ਹੀ ਜੁੜਨ ਲਈ ਕਹਿੰਦੇ ਹਨ। ਪਰੰਪਰਾਗਤ ਧਰਮ-ਚੇਤਨਾ ਦੇ ਸਾਧਾਰਨ ਆਦਮੀ ਦਾ ਸ਼ੋਸ਼ਣ ਕਰਨ ਵਾਲੇ ਚਰਿੱਤਰ ਦਾ ਉਹ ਸਪੱਸ਼ਟ ਵਿਰੋਧ ਕਰਦੇ ਹਨ। ਕਰਮਕਾਂਡ ਵਿਚ ਉਲਝੇ ਨਾਮ ਤੋਂ ਟੁੱਟੇ ਵਿਅਕਤੀ ਨੂੰ ਉਹ ਦਲਿੱਦਰੀ ਕਹਿੰਦੇ ਹਨ। ਉਹ ਉਸ ਦੁਨੀਆਂਦਾਰ ਦੀ ਮਿਹਨਤ ਤੇ ਉੱਦਮ ਨੂੰ ਵੀ ਵਿਅਰਥ ਮੰਨਦੇ ਹਨ, ਜਿਸ ਪਾਸ ਅਸਲ ਵਸਤੂ ਪ੍ਰਭੂ ਦਾ ਨਾਮ ਨਹੀਂ। ਭਗਤ ਜੀ ਅਨੁਸਾਰ ਕਿਰਤ ਦਾ ਤਿਆਗ ਕਰ ਕੇ ਕੀਤੀ ਰੱਬ ਦੀ ਯਾਦ ਵੀ ਰੱਬ ਦੇ ਘਰ ਵਿਚ ਪ੍ਰਵਾਨ ਨਹੀਂ ਤੇ ਨਾ ਹੀ ਪ੍ਰਭੂ ਨੂੰ ਭੁੱਲ ਕੇ ਮਨੁੱਖੀ ਵਸਤ ਨੂੰ ਨਜ਼ਰ-ਅੰਦਾਜ਼ ਕਰ ਕੇ ਧਨ ਜੋੜਨ ਲਈ ਕੀਤੀ ਕਿਰਤ ਹੀ। ਭਗਤ ਜੀ ਤਾਂ ਸੰਤੁਲਿਤ ਜੀਵਨ-ਦ੍ਰਿਸ਼ਟੀ ਦੇ ਧਾਰਨੀ ਸਨ। ਇਹੀ ਦ੍ਰਿਸ਼ਟੀ ਗੁਰਮਤਿ ਦੀ ਕੇਂਦਰੀ ਸੁਰ ਹੈ।

■

# ਨਾਮਦੇਉ ਹਰਿ ਗੁਨ ਗਾਏ

-ਪ੍ਰੋ. ਸੁਰਿੰਦਰ ਕੌਰ

ਭਗਤ ਨਾਮਦੇਵ ਜੀ ਦੀ ਬਾਣੀ ਨੂੰ ਉਦਾਸੀਆਂ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਇਕੱਠਾ ਕੀਤਾ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹਰ ਰਚਨਾ ਨੂੰ ਗੁਰਮਤਿ ਦੀ ਕਸਵੱਟੀ 'ਤੇ ਪਰਖਣ ਤੋਂ ਬਾਅਦ ਹੀ ਆਦਿ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤਾ ਸੀ। ਭਗਤ ਨਾਮਦੇਵ ਜੀ ਦੇ ਕੁੱਲ ੬੧ ਸ਼ਬਦ ੧੮ ਵੱਖ-ਵੱਖ ਰਾਗਾਂ ਵਿਚ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਵੀ ਉਨ੍ਹਾਂ ਦੀਆਂ ਰਚਨਾਵਾਂ ਹੋਰ ਵੀ ਕਈ ਗ੍ਰੰਥਾਂ ਵਿਚ ਮਿਲਦੀਆਂ ਹਨ।

ਭਗਤ ਨਾਮਦੇਵ ਜੀ ਦਾ ਜਨਮ ਬੰਬਈ ਦੇ ਇਲਾਕੇ ਜ਼ਿਲ੍ਹਾ ਸਤਾਰਾ ਵਿਚ ਨਰਸੀ ਬਾਮ੍ਹਣੀ ਪਿੰਡ ਵਿਚ ਹੋਇਆ। ਉਨ੍ਹਾਂ ਨੇ ਆਪਣੇ ਜੀਵਨ ਦਾ ਵੱਡਾ ਹਿੱਸਾ ਸੋਲਾਪੁਰ ਦੇ ਪ੍ਰਸਿੱਧ ਅਸਥਾਨ ਪੰਡਰਪੁਰ ਵਿਚ ਗੁਜ਼ਾਰਿਆ। ਆਪ ਜੀ ਦੇ ਪਿਤਾ ਜੀ ਦਾ ਨਾਂ ਦਾਮਾਸੇਠ ਤੇ ਮਾਤਾ ਜੀ ਦਾ ਨਾਂ ਗੋਨਾਬਾਈ ਸੀ। ਆਪ ਜੀ ਦੇ ਪਿਤਾ ਜੀ ਜਾਤ ਦੇ ਦਰਜ਼ੀ ਸਨ। ਅਜੋਕੇ ਸਮੇਂ ਵਿਚ ਇਹ ਪੇਸ਼ਾ ਇਕ ਚੰਗਾ ਤੇ ਕਮਾਊ ਪੇਸ਼ਾ ਸਮਝਿਆ ਜਾਂਦਾ ਹੈ ਪਰ ਅੱਜ ਤੋਂ ਸੱਤ-ਅੱਠ ਸੌ ਸਾਲ ਪਹਿਲਾਂ ਪੇਸ਼ੇ ਜਾਤ ਮੁਤਾਬਕ ਵੰਡੇ ਜਾਂਦੇ ਸਨ ਤੇ ਦਰਜੀ ਜਾਂ ਛੀਪੇ ਦਾ ਪੇਸ਼ਾ ਬੜਾ ਨੀਵਾਂ ਸਮਝਿਆ ਜਾਂਦਾ ਸੀ, ਇਨ੍ਹਾਂ ਦੀ ਜਾਤ ਵੀ ਨੀਵੀਂ ਸਮਝੀ ਜਾਂਦੀ ਸੀ। ਮਾਤਾ-ਪਿਤਾ ਨੇ ਉਨ੍ਹਾਂ ਦਾ ਵਿਆਹ ਬੜੀ ਛੋਟੀ ਉਮਰ ਵਿਚ ਹੀ ਪੁਰਵਾ ਪਿੰਡ ਦੇ ਗੋਬਿੰਦ ਸੇਠ ਦੀ ਬੇਟੀ ਰਾਜਾਬਾਈ ਨਾਲ ਕਰ ਦਿੱਤਾ ਸੀ, ਉਨ੍ਹਾਂ ਦੀ ਪਤਨੀ ਵਾਕਈ ਮਿੱਠੇ ਸੁਭਾਅ ਵਾਲੀ ਸੀ। ਬਚਪਨ ਤੋਂ ਹੀ ਨਾਮਦੇਵ ਜੀ ਦਾ ਮਨ ਆਮ ਸੰਸਾਰਿਕ ਕਾਰ-ਵਿਹਾਰ ਵਿਚ ਨਹੀਂ ਲੱਗਦਾ ਸੀ, ਉਨ੍ਹਾਂ ਦਾ ਰੁਝਾਨ ਧਾਰਮਿਕ ਖੇਤਰ ਵੱਲ ਜ਼ਿਆਦਾ ਸੀ।

ਆਪ ਜੀ ਦੇ ਪਿਤਾ ਜੀ ਵਾਰਕਰੀ ਸੰਪ੍ਰਦਾਇ ਨਾਲ ਸੰਬੰਧ ਰੱਖਦੇ ਸਨ। ਮੱਧਕਾਲੀਨ ਸਮੇਂ ਵਿਚ ਮਹਾਂਰਾਸ਼ਟਰ ਦੀ ਧਰਤੀ 'ਤੇ ਇਸ ਸੰਪਰਦਾ ਦਾ ਅਰੰਭ ਹੋਇਆ ਇਹ ਇਕ ਧਾਰਮਿਕ ਅੰਦੋਲਨ ਸੀ ਜੋ ਨਿਰੰਤਰ ਵਧਦਾ ਗਿਆ ਅਤੇ ਅੱਜ ਤਕ ਜਾਰੀ ਹੈ। ਇਸ ਸੰਪ੍ਰਦਾਇ ਨਾਲ ਸਬੰਧ ਰੱਖਣ ਵਾਲੇ ਲੋਕ ਬਿਠਲ ਦੇ ਪੁਜਾਰੀ ਹੁੰਦੇ ਹਨ, ਪਹਿਲਾਂ-ਪਹਿਲ ਤਾਂ ਇਹ ਮੂਰਤੀਪੂਜ ਹੀ ਸਨ ਪਰ ਹੌਲੀ-ਹੌਲੀ ਇਸ ਸੰਪ੍ਰਦਾਇ ਵਿੱਚੋਂ ਕਈ ਮਹਾਨ ਸੰਤ ਹੋਏ, ਜਿਨ੍ਹਾਂ ਨੇ ਮੂਰਤੀ ਪੂਜਾ ਦਾ ਖੰਡਨ ਕਰ ਕੇ ਸਰਬ-ਵਿਆਪਕ ਪਰਮਾਤਮਾ ਦਾ ਜੱਸ ਗਾਇਨ ਕੀਤਾ ਹੈ। ਇਕ ਬੜੀ ਖਾਸ ਗੱਲ ਸੀ ਕਿ ਇਸ ਸੰਪ੍ਰਦਾਇ ਵਿਚ ਜਾਤ-ਪਾਤ ਅਤੇ ਕਰਮਕਾਂਡਾਂ ਨੂੰ ਕੋਈ ਮਹੱਤਵ ਨਹੀਂ ਦਿੱਤਾ ਗਿਆ। ਭਾਵ ਜੋ ਬਿਠਲ ਦੀ ਮੂਰਤੀ ਦੀ ਪੂਜਾ ਵੀ ਕਰਦੇ ਸਨ, ਉਨ੍ਹਾਂ ਵਿਚ ਵੀ ਕਿਸੇ ਪ੍ਰਕਾਰ ਦਾ ਭੇਦ-ਭਾਵ ਨਹੀਂ ਸੀ ਅਤੇ ਨਾ ਹੀ ਕੋਈ ਖਾਸ ਤੌਰ-ਤਰੀਕੇ ਇਨ੍ਹਾਂ ਨੇ ਪੂਜਾ ਲਈ ਅਪਣਾਏ ਸਨ। ਇਹ ਵਾਰਕਰੀ ਲੋਕ ਸਾਲ ਵਿਚ ਘੱਟੋ-ਘੱਟ ਇਕ ਵਾਰ ਨਿਯਮਬੱਧੀ ਜਥੇ ਬਣਾ ਕੇ ਹਜ਼ਾਰਾਂ ਦੀ ਤਦਾਦ ਵਿਚ ਪੰਡਰਪੁਰ ਦੀ ਯਾਤਰਾ 'ਪਰ ਜਾਂਦੇ ਸਨ ਤੇ ਸਿਰਫ ਹੱਥਾਂ ਵਿਚ ਖੜਤਾਲਾਂ ਲੈ ਕੇ ਜੋ ਕਿ ਉਸ ਸਮੇਂ ਆਮ ਤੇ ਗ਼ਰੀਬ ਲੋਕਾਂ ਦਾ ਸਾਜ਼ ਸੀ, ਇਕ-ਰਸ ਕੀਰਤਨ ਕਰਦੇ ਯਾਤਰਾ ਕਰਦੇ ਸਨ। ਮਕਸਦ ਸਿਰਫ਼ ਇੱਕੋ ਹੀ ਸੀ:

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥* (ਪੰਨਾ ੧੭-੧੮)

ਜਿਸ ਤਰ੍ਹਾਂ ਸਿੱਖ ਗੁਰੂ ਸਾਹਿਬਾਨ ਨੇ ਜਾਤਿ-ਪਾਤਿ ਦੇ ਭਿੰਨ-ਭੇਦ ਮਿਟਾਉਣ ਲਈ ਲੰਗਰ ਦੀ ਪ੍ਰਥਾ ਅਰੰਭ ਕੀਤੀ, ਸਰੋਵਰਾਂ ਤੇ ਬਾਉਲੀਆਂ ਦੀ ਉਸਾਰੀ ਕੀਤੀ, ਠੀਕ ਉਸੇ ਪ੍ਰਕਾਰ ਵਾਰਕਰੀ ਸੰਤਾਂ ਨੇ ਸਿਰਫ਼ ਇਕ ਥਾਂ, ਬਿਨਾਂ ਕਿਸੇ ਭਿੰਨ-ਭੇਦ ਦੇ ਇਕੱਠੇ ਹੋ ਕੇ ਸਿਫਤ-ਸਲਾਹ ਕਰਨ ਲਈ ਹੀ ਇਹ ਰੀਤ ਤੋਰੀ ਸੀ। ਮੱਧਕਾਲੀਨ ਭਗਤੀ ਅੰਦੋਲਨ ਵਿਚ ਇਹ ਪਹਿਲੀ ਲਹਿਰ ਸੀ ਜਿਸ ਨੇ ਜਾਤ-ਪਾਤ ਤੇ ਕਰਮਕਾਂਡਾਂ ਦਾ ਵਿਰੋਧ ਕੀਤਾ ਤੇ ਨਾਲ ਹੀ ਸੰਸਕ੍ਰਿਤ ਦੀ ਥਾਂ ਲੋਕ-ਬੋਲੀ ਮਰਾਠੀ ਨੂੰ ਅਪਣਾਇਆ।

ਭਗਤ ਜੀ ਦੇ ਪਿਤਾ ਜੀ ਇਸ ਸੰਪ੍ਰਦਾਇ ਨਾਲ ਸੰਬੰਧਿਤ ਸਨ, ਇਸ ਲਈ ਬਚਪਨ ਤੋਂ ਹੀ ਭਗਤ ਨਾਮਦੇਵ ਜੀ ਵੀ ਇਨ੍ਹਾਂ ਨਾਲ ਰਲ ਕੇ ਹਰਿ-ਜੱਸ ਗਾਇਨ ਕਰਦੇ। ਕਈ ਪੁਰਾਤਨ ਗ੍ਰੰਥਾਂ ਵਿਚ ਜ਼ਿਕਰ ਮਿਲਦਾ ਹੈ ਕਿ ਭਗਤ ਜੀ ਨਿਤਾ-ਪ੍ਰਤੀ ਮੰਦਰ ਜਾ ਕੇ ਮੂਰਤੀ ਪੂਜਾ ਕਰਦੇ ਸਨ, ਇਹ ਗੱਲ ਸਿੱਖਾਂ ਦੀ ਤੇ ਹਿੰਦੂਆਂ ਦੀ ਦੋਵੇਂ ਹੀ 'ਭਗਤ ਮਾਲਾ' ਵਿਚ ਵੀ ਮਿਲਦੀ ਹੈ, ਜਦਕਿ ਸੱਚ ਤਾਂ ਇਹ ਹੈ ਕਿ ਪੁਰਾਤਨ ਸਮਿਆਂ ਵਿਚ ਸ਼ੂਦਰ ਨੂੰ ਮੰਦਰ ਵਿਚ ਜਾਣ ਦੀ ਸਖ਼ਤ ਮਨਾਹੀ ਸੀ; ਹਾਂ, ਇਕ ਵਾਰ ਮੌਜ ਵਿਚ ਆ ਕੇ ਉਹ ਮੰਦਰ ਜ਼ਰੂਰ ਚਲੇ ਗਏ ਸਨ ਤੇ ਅਖੌਤੀ ਹੰਕਾਰੀ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਮੰਦਰ ਤੋਂ ਬਾਹਰ ਕੱਢ ਦਿੱਤਾ ਸੀ। ਇਸ ਘਟਨਾ ਤੋਂ ਵੀ ਇਹੀ ਪਤਾ ਚੱਲਦਾ ਹੈ ਕਿ ਸਿਰਫ਼ ਮੌਜ ਵਿਚ ਆ ਕੇ ਕਿਸੇ ਇਕ ਦਿਨ ਚਲੇ ਗਏ ਸਨ, ਜੇ ਰੋਜ਼ ਹੀ ਜਾ ਰਹੇ ਹੁੰਦੇ ਤਾਂ ਪੰਡਿਤ ਕਿਸੇ ਇਕ ਦਿਨ ਹੀ ਉਚੇਚਾ ਕਿਉਂ ਰੋਕਦੇ! ਪਰ ਜਦੋਂ ਪੰਡਤਾਂ ਨੇ ਉਨ੍ਹਾਂ ਨੂੰ ਮੰਦਰ ਵਿਚ ਆਉਣ ਤੋਂ ਮਨ੍ਹਾਂ ਕੀਤਾ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ ਕਿ ਜਦੋਂ ਰੱਬ ਸਭ ਦਾ ਸਾਂਝਾ ਹੈ ਤਾਂ ਫਿਰ ਕੋਈ ਛੋਟਾ ਜਾਂ ਵੱਡਾ ਕਿਵੇਂ ਹੋ ਜਾਂਦਾ ਹੈ? ਇਸ ਦਾ ਜ਼ਿਕਰ ਉਨ੍ਹਾਂ ਨੇ ਬਾਣੀ ਵਿਚ ਵੀ ਕੀਤਾ ਹੈ ਤੇ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀਆਂ ਕਰਦੇ ਹਨ:

*ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥*
*ਤੂ ਨ ਬਿਸਾਰੇ ਰਾਮਈਆ॥੧॥ ਰਹਾਉ॥*
*ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥*
*ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥* *(ਪੰਨਾ ੧੨੯੨)*

ਹੇ ਵਾਹਿਗੁਰੂ! ਮੈਂ ਤਾਂ ਸਿਰਫ਼ ਤੇਰਾ ਨਾਮ ਲੈਂਦਾ ਰਹਿੰਦਾ ਹਾਂ, ਪਰ ਪਤਾ ਨਹੀਂ ਕਿਉਂ ਫਿਰ ਵੀ ਇਹ ਆਪਣੇ ਆਪ ਨੂੰ ਉੱਚੀਆਂ ਜਾਤਾਂ ਵਾਲੇ ਸਮਝਣ ਵਾਲੇ ਮੇਰੇ 'ਤੇ ਖਫ਼ਾ ਹਨ; ਮੈਨੂੰ ਇਨ੍ਹਾਂ ਨੇ ਸ਼ੂਦਰ ਕਹਿ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ ਹੈ! ਹੇ ਵਾਹਿਗੁਰੂ ਜੀ! ਜੇ ਤੁਸੀਂ ਹੁਣ ਵੀ ਨਾ ਬਹੁੜੇ ਤਾਂ ਦੁਨੀਆਂ ਇਵੇਂ ਹੀ ਹਰਿ ਨਾਮ ਲੈਣ ਵਾਲੇ ਨਾਲ ਵਰਤੇਗੀ! ਹੇ ਵਾਹਿਗੁਰੂ ਮੇਰੀ ਪੁਕਾਰ ਸੁਣੋ:

*ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥*
*ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥*
*ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥*
*ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥*

*(ਪੰਨਾ ੧੨੯੨-੯੩)*

ਤੇ ਅਖੀਰ ਅਕਾਲ ਪੁਰਖ ਵਾਹਿਗੁਰੂ ਨੇ ਭਗਤ ਨਾਮਦੇਵ ਜੀ 'ਪਰ ਕਿਰਪਾ ਕੀਤੀ ਤੇ ਪੰਡਿਆਂ ਦਾ ਹੰਕਾਰ ਤੋੜਿਆ, ਇਹ ਘਟਨਾ ਬਚਪਨ ਦੀ ਸੀ, ਪਰ ਹੌਲੀ-ਹੌਲੀ ਜਦੋਂ ਉਹ ਨਾਮ ਵਿਚ ਲੀਨ ਹੁੰਦੇ ਗਏ, ਸਰਗੁਣ ਭਗਤੀ ਤੋਂ ਨਿਰਗੁਣ ਵੱਲ ਪ੍ਰਵਿਰਤ ਹੋ ਗਏ। ਮੱਧਕਾਲੀਨ ਭਗਤੀ

ਲਹਿਰ ਦੇ ਦੋ ਮੁੱਖ ਹਿੱਸੇ ਜਾਂ ਦੋ ਮੁੱਖ ਧਾਰਾਵਾਂ ਸਨ— ਸਰਗੁਣ ਤੇ ਨਿਰਗੁਣ। ਸਰਗੁਣਵਾਦੀ ਉਪਾਸ਼ਕ ਪਰਮਾਤਮਾ ਦੇ ਜ਼ਾਹਿਰਾ ਰੂਪ ਦੀ ਉਪਾਸ਼ਨਾ ਕਰਦੇ ਸਨ ਇਸ ਲਈ ਇਨ੍ਹਾਂ ਦਾ ਇਸ਼ਟ ਅਵਤਾਰਵਾਦੀ ਪਰੰਪਰਾ ਵਿੱਚੋਂ ਹੀ ਕੋਈ ਹੁੰਦਾ ਸੀ। ਦੂਜੇ ਪਾਸੇ ਨਿਰਗੁਣਵਾਦੀ ਉਪਾਸ਼ਕ ਪਰਮਾਤਮਾ ਦੇ ਨਿਰਲੇਪ ਸਰੂਪ ਨੂੰ ਮੰਨਦੇ ਹਨ ਜੋ ਸਾਰਿਆਂ ਤੋਂ ਦੂਰ ਸੁੰਨ ਅਵਸਥਾ ਵਿਚ ਨਿਵਾਸ ਕਰਦਾ ਹੈ। ਸੁਖਮਨੀ ਸਾਹਿਬ ਵਿਚ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੋ-ਟੂਕ ਨਿਰਣਾ ਹੀ ਕਰ ਦਿੱਤਾ ਹੈ:

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* (ਪੰਨਾ ੨੯੦)

ਇਸੇ ਪ੍ਰਕਾਰ ਭਗਤ ਨਾਮਦੇਵ ਜੀ ਨੇ ਵੀ ਸਾਰਾ ਜੀਵਨ ਫਿਰ ਪਰਮਾਤਮਾ ਦੇ ਇਸੇ ਸਰੂਪ ਦੀ ਸਿਫ਼ਤ-ਸਲਾਹ ਕੀਤੀ। ਭਗਤ ਨਾਮਦੇਵ ਜੀ ਦੀ ਧਰਮ ਵਿਚ ਪਰਪੱਕਤਾ ਵੇਖ ਕੇ ਗੋਗ ਕੁਮਿਆਰ ਜੀ ਨੇ, ਜੋ ਕਿ ਆਮ ਮਹਾਂਰਾਸ਼ਟਰ ਦੇ ਨਾਮੀ ਭਗਤ ਹੋਏ ਹਨ, ਭਗਤ ਨਾਮਦੇਵ ਜੀ ਨੂੰ ਗੁਰੂ ਧਾਰਨ ਕਰਨ ਲਈ ਪ੍ਰੇਰਿਆ। ਸੰਤ ਗਿਆਨੇਸ਼ਵਰ ਮਹਾਰਾਜ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ ਤੇ ਮਹਾਂਰਾਸ਼ਟਰ ਵਿਚ ਉਨ੍ਹਾਂ ਨੂੰ ਭਗਤ ਜਾਂ ਸੰਤ ਸ਼੍ਰੇਣੀ ਵਿੱਚੋਂ ਸਭ ਤੋਂ ਉੱਚਾ ਸਥਾਨ ਦਿੱਤਾ ਜਾਂਦਾ ਹੈ, ਜਦੋਂ ਤਕ ਭਗਤ ਨਾਮਦੇਵ ਜੀ ਉਨ੍ਹਾਂ ਤਕ ਪੁੱਜਦੇ, ਸੰਤ ਗਿਆਨੇਸ਼ਵਰ ਜੀ ਆਪਣੇ ਦੋਵੇਂ ਭਰਾਵਾਂ ਤੇ ਭੈਣ ਮੁਕਤਾਬਾਈ ਸਹਿਤ ਅੰਤਿਮ ਸਮਾਧੀ ਲੈ ਚੁਕੇ ਸਨ। ਸੋ ਭਗਤ ਨਾਮਦੇਵ ਜੀ ਨੇ ਉਨ੍ਹਾਂ ਦੇ ਸਾਥੀ ਵਿਸੋਬਾ ਖੇਚਰ ਜੀ ਤੋਂ ਗੁਰੂ-ਦੀਖਿਆ ਲਈ ਜਿਨ੍ਹਾਂ ਨੇ ਭਗਤ ਨਾਮਦੇਵ ਜੀ ਨੂੰ ਅਧਿਆਤਮਿਕ ਸਿੱਖਿਆ ਦਿੱਤੀ। ਜਦੋਂ ਆਪ ਜੀ ਨੇ ਅੰਤਰ-ਆਤਮੇ ਉਸ ਹਰੀ ਪਰਮਾਤਮਾ ਦੇ ਦਰਸ਼ਨ ਕਰ ਲਏ ਤਾਂ ਮਨ ਜਾਗ੍ਰਿਤ ਹੋ ਗਿਆ। ਪੁਰਾਤਨ ਕਰਮਕਾਂਡ ਹੁਣ ਨਿਰਾਰਥਕ ਜਾਪਣ ਲੱਗੇ:

*ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥* (ਪੰਨਾ ੮੭੪)

ਇਸ ਸ਼ਬਦ ਵਿਚ ਤਾਂ ਉਨ੍ਹਾਂ ਨੇ ਸਮੇਂ ਦੇ ਸਾਰੇ ਮੰਤਰਾਂ ਤੇ ਅਵਤਾਰਾਂ ਨੂੰ ਅਕਾਲ ਪੁਰਖ ਵਾਹਿਗੁਰੂ ਤੋਂ ਥੱਲੇ ਦੱਸਿਆ ਤੇ ਅਖੀਰ ਜੋ ਨਿਰਣਾ ਦਿੱਤਾ ਉਹ ਵਾਕਈ ਗੁਰਮਤਿ ਦੇ ਆਸ਼ੇ 'ਪਰ ਸਭ ਤੋਂ ਸਟੀਕ ਉੱਤਰਦਾ ਹੈ:

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* (ਪੰਨਾ ੮੭੫)

ਇਸ ਤੋਂ ਬਾਅਦ ਭਗਤ ਨਾਮਦੇਵ ਜੀ ਪ੍ਰਚਾਰਕ ਯਾਤਰਾਵਾਂ 'ਪਰ ਤੁਰ ਪਏ। ਕਾਸ਼ੀ, ਮਥੁਰਾ, ਦੁਆਰਕਾ, ਮਾਰਵਾੜ ਆਦਿ ਜਾ ਕੇ ਲੋਕਾਂ ਨੂੰ ਸਿਰਫ਼ ਇਕ ਪਰਮਾਤਮਾ ਦੇ ਲੜ ਲਾਇਆ। ਹਰ ਥਾਂ ਉਨ੍ਹਾਂ ਨੇ ਇਸੇ ਆਸ਼ੇ ਦੀ ਬਾਣੀ ਉਚਾਰੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤਿਕਾਰ ਸਹਿਤ ਆਪਣੇ ਨਾਲ ਪੰਜਾਬ ਲਿਆਂਦਾ। ਭਗਤ ਜੀ ਨੂੰ ਉਹ ਹਰੀ ਪਰਮਾਤਮਾ ਹੁਣ ਹਰ ਥਾਈਂ ਦਿੱਸਣ ਲੱਗ ਪਿਆ ਸੀ:

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* (ਪੰਨਾ ੪੮੫)

ਭਗਤ ਨਾਮਦੇਵ ਜੀ ਮੱਧਕਾਲੀਨ ਭਗਤੀ ਲਹਿਰ ਦੇ ਪਹਿਲੇ ਇਕ-ਈਸ਼ਵਰਵਾਦੀ ਪ੍ਰਚਾਰਕ ਸਨ, ਇਸ ਲਈ ਆਮ ਲੋਕਾਂ ਨੂੰ ਉਨ੍ਹਾਂ ਦੀ ਗੱਲ ਪਹਿਲਾਂ-ਪਹਿਲ ਸਮਝ ਨਹੀਂ ਆਉਂਦੀ ਸੀ,

ਸਦੀਆਂ ਦੇ ਕਰਮਕਾਂਡੀ ਜੂਲੇ ਨੂੰ ਲਾਹ ਸੁੱਟਣਾ ਆਸਾਨ ਨਹੀਂ ਸੀ, ਹਰ ਥਾਂ ਕਰਮਕਾਂਡੀ ਜਮਾਤ ਨੇ ਵਿਰੋਧ ਕੀਤਾ, ਪਰ ਭਗਤ ਨਾਮਦੇਵ ਜੀ ਨੇ ਵੀ ਸਾਫ਼-ਸਾਫ਼ ਕਹਿ ਦਿੱਤਾ:

*ਹਉ ਤਉ ਏਕੁ ਰਮਈਆ ਲੈਹਉ॥ ਆਨ ਦੇਵ ਬਦਲਾਵਨਿ ਦੈਹਉ॥* (ਪੰਨਾ ੮੭੪)

ਲੋਕਾਂ ਨੂੰ ਵੀ ਇਹੀ ਸਮਝਾਇਆ ਕਿ ਪਰਮਾਤਮਾ ਤੁਹਾਡੇ ਆਪਣੇ ਅੰਦਰ ਵੱਸ ਰਿਹਾ ਹੈ, ਉਸ ਨੂੰ ਬਾਹਰ ਲੱਭਣ ਦੀ ਲੋੜ ਨਹੀਂ ਹੈ; ਇੱਕੋ ਹੀ ਹੱਡ-ਮਾਸ ਦੀ ਮਿੱਟੀ ਤੋਂ ਵਾਹਿਗੁਰੂ ਨੇ ਕੀੜੀ ਤੋਂ ਲੈ ਕੇ ਹਾਥੀ ਤਕ ਦੀ ਰਚਨਾ ਕਰ ਦਿੱਤੀ ਤੇ ਹੋਰ ਸਾਰੀਆਂ ਫੋਕੀਆਂ ਚਿੰਤਾਵਾਂ ਛੱਡ ਕੇ ਸਿਰਫ਼ ਇਕ ਉਸ ਦਾ ਚਿੰਤਨ ਕਰੋਗੇ ਤਾਂ ਸਹਿਜੇ ਹੀ ਤੁਸੀਂ ਵੀ ਉਸ ਦਾ ਰੂਪ ਹੋ ਜਾਵੋਗੇ:

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥*
*ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥*
*ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥*
*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥੧॥*
*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥*
*ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥* (ਪੰਨਾ ੯੮੮)

ਨਾਮ-ਬਾਣੀ ਦਾ ਪ੍ਰਚਾਰ ਕਰਦਿਆਂ ਭਗਤ ਨਾਮਦੇਵ ਜੀ ਪੰਜਾਬ ਵਿਚ ਪਹਿਲਾਂ ਲਾਹੌਰ ਆਏ ਤੇ ਫਿਰ ਜ਼ਿਲ੍ਹਾ ਗੁਰਦਾਸਪਰ ਦੇ ਪਿੰਡ ਘੁਮਾਣ ਤਕ ਪੁੱਜੇ ਤੇ ਲੰਮਾਂ ਸਮਾਂ ਇੱਥੇ ਰਹੇ। ਇਤਿਹਾਸ ਮੁਤਾਬਿਕ ਭਗਤ ਜੀ ਇਥੇ ਤਕਰੀਬਨ ਦੋ ਦਹਾਕੇ ਤੋਂ ਵੱਧ ਸਮਾਂ ਰਹੇ, ਉਨ੍ਹਾਂ ਦੀ ਯਾਦਗਾਰ ਘੁਮਾਣ ਵਿਚ ਤੇ ਪੰਡਰਪੁਰ ਦੋਵੇਂ ਥਾਵਾਂ ਵਿਚ ਬਣੀ ਹੋਈ ਹੈ। ਇਕ ਬੜੀ ਖ਼ਾਸ ਗੱਲ ਇਹ ਹੈ ਕਿ ਭਗਤ ਜੀ ਪੰਜਾਬ ਦੀ ਧਰਤੀ 'ਪਰ ਪੰਜਾਬੀ ਸੱਭਿਅਤਾ ਦਾ ਇਕ ਅੰਗ ਬਣ ਕੇ ਰਹੇ ਤੇ ਫਿਰ ਪੰਜਾਬ ਦੀ ਧਰਤੀ ਤਾਂ ਬਣੀ ਹੀ ਪ੍ਰੇਮ ਦੀ ਮਿੱਟੀ ਨਾਲ ਹੈ, ਜੋ ਹਰ ਕਿਸੇ ਨੂੰ ਆਪਣੇ ਰੰਗ ਵਿਚ ਰੰਗ ਦਿੰਦੀ ਹੈ।

ਭਗਤ ਨਾਮਦੇਵ ਜੀ ਵੀ ਪ੍ਰੇਮ ਦੇ ਰੰਗ ਵਿਚ ਇਤਨੇ ਰੰਗੇ ਗਏ ਕਿ ਉਸ ਪ੍ਰਭੂ ਪਰਮਾਤਮਾ ਨੂੰ ਮਿਲਣ ਦੀ ਪਿਆਸ ਲਈ, ਉਸ ਦੇ ਦਰਸ਼ਨਾਂ ਲਈ ਤੜਪ ਉੱਠੇ। ਇਸੇ ਦਰਸ਼ਨ ਲਈ ਫਿਰ ਉਨ੍ਹਾਂ ਨੇ ਕਈ ਸ਼ਬਦ ਉਚਾਰਨ ਕੀਤੇ ਹਨ। ਅਸੀਂ ਇਥੇ ਸਿਰਫ਼ ਇੱਕੋ ਹੀ ਸ਼ਬਦ ਲਿਆ ਹੈ, ਪਰ ਵੇਖੋ ਕਿ ਕਿਸ ਤਰ੍ਹਾਂ ਭਗਤ ਜੀ ਆਪਣੇ ਪਿਆਰੇ ਦੀ ਆਪਣੇ ਜੀਵਨ ਵਿਚ ਅਤਿ-ਤੀਬਰ ਲੋੜ ਦਾ ਵਰਣਨ ਕਰਦੇ ਹਨ। ਕਿਤਨੀਆਂ ਉਪਮਾਵਾਂ ਉਹ ਇਸ ਪ੍ਰੇਮ ਨੂੰ ਸਮਝਾਉਣ ਲਈ ਦੇ ਰਹੇ ਹਨ:

*ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥*
*ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੧॥*
*ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ॥੧॥ ਰਹਾਉ॥*
*ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥*
*ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੨॥*
*ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥*
*ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥੩॥*
*ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥*
*ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥* (ਪੰਨਾ ੬੯੩)

ਤੇ ਅਖੀਰ ਵਿਚ ਆਪਣੀ ਅਵਸਥਾ ਦੱਸ ਰਹੇ ਹਨ:

*ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥*

*ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥* (ਪੰਨਾ ੬੯੩)

ਉਂਞ ਵਾਰਕਰੀ ਸੰਪ੍ਰਦਾਇ ਵਿਚ ਬੀਠਲ ਸ੍ਰੀ ਕ੍ਰਿਸ਼ਨ ਜੀ ਨੂੰ ਵੀ ਕਹਿੰਦੇ ਹਨ ਪਰ ਭਗਤ ਨਾਮਦੇਵ ਜੀ ਨੇ 'ਬੀਠਲ' ਲਫ਼ਜ਼ ਨੂੰ ਸਰਬ-ਵਿਆਪਕ ਪਰਮਾਤਮਾ ਲਈ ਹੀ ਵਰਤਿਆ ਹੈ, ਆਸਾ ਰਾਗ ਵਿਚ ਦਰਜ ਇਸ ਸ਼ਬਦ ਦੀਆਂ ਅਖੀਰਲੀਆਂ ਪੰਕਤੀਆਂ ਉਨ੍ਹਾਂ ਦੇ ਆਸ਼ੇ ਨੂੰ ਬਿਲਕੁਲ ਸਪੱਸ਼ਟ ਕਰ ਦਿੰਦੀਆਂ ਹਨ:

*ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥*

*ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥* (ਪੰਨਾ ੪੮੫)

ਤੇ ਫਿਰ 'ਬੀਠਲੁ' ਸ਼ਬਦ ਨੂੰ ਇਸੇ ਅਰਥ ਵਿਚ ਸਾਰੇ ਗੁਰੂ ਸਾਹਿਬਾਨ ਨੇ ਵੀ ਸਵੀਕਾਰ ਕਰ ਲਿਆ ਸੀ। ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਫਿਰ ਇਸ ਨੂੰ ਵਰਤਿਆ ਹੈ ਜਿਵੇਂ ਸੋਰਠਿ ਰਾਗ ਵਿਚ ਦਰਜ ਸ਼ਬਦ :

*ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ॥...*

*ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ॥*

(ਪੰਨਾ ੬੨੪)

ਇਕ ਹੋਰ ਬੜੀ ਅਹਿਮ ਘਟਨਾ ਭਗਤ ਜੀ ਦੇ ਜੀਵਨ ਨਾਲ ਸੰਬੰਧਿਤ ਹੈ ਜੋ ਉਨ੍ਹਾਂ ਨੂੰ ਭਗਤੀ ਲਹਿਰ ਦੇ ਪਹਿਲੇ ਕ੍ਰਾਂਤੀਕਾਰੀ ਭਗਤ ਬਣਾ ਦਿੰਦੀ ਹੈ। ਈਰਖਾਲੂ ਜਾਤਿ-ਅਭਿਮਾਨੀਆਂ ਨੂੰ ਇਹ ਗੱਲ ਕਦੇ ਬਰਦਾਸ਼ਤ ਨਹੀਂ ਸੀ ਕਿ ਇਕ ਅਖੌਤੀ ਨੀਵੀਂ ਜਾਤ ਵਾਲਾ ਨਾ ਸਿਰਫ਼ ਪਰਮਾਤਮਾ ਦੀ ਭਗਤੀ ਕਰੇ। ਐਸੀ ਜਮਾਤ ਦੇ ਮੁਖੀਆਂ ਨੇ ਜਾ ਕੇ ਸਮੇਂ ਦੇ ਬਾਦਸ਼ਾਹ ਮੁਹੰਮਦ ਤੁਗ਼ਲਕ ਕੋਲ ਸ਼ਿਕਾਇਤ ਕੀਤੀ ਤੇ ਉਹ ਵੀ ਚੁੱਕ ਵਿਚ ਆ ਗਿਆ। ਉਸ ਨੇ ਭਗਤ ਨਾਮਦੇਵ ਜੀ ਨੂੰ ਬੰਨ੍ਹ ਲਿਆਂਦਾ ਤੇ ਕਿਹਾ ਕਿ ਅੱਜ ਤੇਰਾ ਬੀਠਲ ਸਾਨੂੰ ਪ੍ਰਗਟ ਕਰ ਕੇ ਵਿਖਾ ਤੇ ਬਹਾਨਾ ਲਾਇਆ ਮੋਈ ਗਾਂ ਜੀਵਤ ਕਰਨ ਦਾ ਭਾਵ ਕਿ ਭਗਤ ਜੀ ਕੋਈ ਚਮਤਕਾਰ ਵਿਖਾ ਦੇਣ। ਵਾਰ-ਵਾਰ ਭਗਤ ਜੀ ਨੂੰ ਕਿਹਾ ਗਿਆ ਕਿ 'ਬਿਸਮਿਲ' ਕਹੁ ਪਰ ਭਗਤ ਜੀ ਕਿਸੇ ਦੇ ਦਬਾਅ ਹੇਠ ਆ ਕੇ ਇਹ ਕਹਿਣ ਲਈ ਤਿਆਰ ਨਾ ਹੋਏ। ਉਨ੍ਹਾਂ ਨੇ ਆਪ ਇਸ ਘਟਨਾ ਦਾ ਜ਼ਿਕਰ ਕਰਦੇ ਹੋਏ ਕਿਹਾ ਹੈ:

*ਬਿਸਮਿਲਿ ਗਊ ਦੇਹੁ ਜੀਵਾਇ॥*

*ਨਾਤਰੁ ਗਰਦਨਿ ਮਾਰਉ ਠਾਂਇ॥੨॥*

*ਬਾਦਿਸਾਹ ਐਸੀ ਕਿਉ ਹੋਇ॥*

*ਬਿਸਮਿਲਿ ਕੀਆ ਨ ਜੀਵੈ ਕੋਇ॥੩॥*

*ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥* (ਪੰਨਾ ੧੧੬੫)

ਇਸ ਘਟਨਾ ਵਿਚ ਹਿੰਦੂ-ਮੁਸਲਮਾਨੀ ਤਰੀਕੇ ਨਾਲ ਰੱਬ ਨੂੰ ਪੁਕਾਰਨ ਦਾ ਮਸਲਾ ਨਹੀਂ ਹੈ, ਗੱਲ ਹੈ ਧਰਮ ਪ੍ਰਤੀ ਸ੍ਵੈ-ਸੁਤੰਤਰ ਸੋਚਣੀ ਦੀ, Independent thinking ਦੀ। ਆਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਇਸੇ ਸ੍ਵੈ-ਸੁਤੰਤਰ ਸੋਚਣੀ ਦੀ ਹਿਫ਼ਾਜ਼ਤ ਲਈ ਹੀ ਆਪਣੀ ਕੁਰਬਾਨੀ ਦਿੱਤੀ ਸੀ। ਦੂਜਾ ਕਿ ਭਗਤ-ਜਨ ਕਦੇ ਚਮਤਕਾਰਾਂ ਨੂੰ ਮਹੱਤਵ ਨਹੀਂ ਦਿੰਦੇ। ਭਗਤ ਜੀ ਨੂੰ 'ਬਿਸਮਿਲ' ਕਹਿਣ ਵਿਚ ਕੋਈ ਪਰਹੇਜ਼ ਨਹੀਂ ਸੀ। ਗੱਲ ਕੀ, ਕਿਸੇ ਦੇ ਦਬਾਅ ਹੇਠ ਆ ਕੇ ਸੱਚਾ ਭਗਤ ਕਦੇ ਈਨ ਨਹੀਂ ਮੰਨਦਾ। ਸੋ ਭਗਤ ਜੀ ਨੇ ਵੀ ਈਨ ਨਹੀਂ ਮੰਨੀ ਤੇ ਅਕਾਲ ਪੁਰਖ ਵਾਹਿਗੁਰੂ ਨੇ ਬਹੁੜ ਕੇ ਉਨ੍ਹਾਂ ਦੀ ਬੰਦ-ਖਲਾਸੀ ਕੀਤੀ। ਇਸ ਤੋਂ ਛੁਟ ਹੋਰ ਕਈ ਸ਼ਬਦਾਂ ਵਿਚ ਉਨ੍ਹਾਂ ਨੇ

ਇਸਲਾਮੀ ਸੰਬੋਧਨ ਕੀਤੇ ਹਨ, ਜਿਵੇਂ ਕਿ 'ਕਰੀਮਾ ਰਹੀਮਾ ਅਲਾਹ ਤੂ ਗਨੀ'। ਇਥੋਂ ਤਕ ਕਿ ਉਨ੍ਹਾਂ ਨੇ ਪਰਮਾਤਮਾ ਨੂੰ ਕਹਿ ਦਿੱਤਾ:

*ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥* (ਪੰਨਾ ੧੧੬੭)

ਇਸ ਲਈ ਇਹ ਕਹਿ ਸਕਦੇ ਹਾਂ ਕਿ ਭਗਤ ਨਾਮਦੇਵ ਜੀ ਨੇ ਸਦਾ ਹੀ ਨਿਰਭੈ ਹੋ ਕੇ ਬਿਨਾਂ ਕਿਸੇ ਜਾਤ-ਧਰਮ ਦੀ ਪਰਵਾਹ ਕੀਤੇ ਨਾਮ ਜਪਿਆ ਤੇ ਜਪਾਇਆ ਹੈ। ਆਪ ਨੇ ਮੱਧਕਾਲੀਨ ਸਮੇਂ ਵਿਚ ਇੱਕ-ਈਸ਼ਵਰਵਾਦ ਦਾ ਨਾਮ ਬੁਲੰਦ ਕੀਤਾ ਤੇ ਅਡੰਬਰਾਂ ਦੀ ਨਿਖੇਧੀ ਕੀਤੀ। ਗੁਰੂ ਸਾਹਿਬਾਨ ਨੇ ਖੁੱਲ੍ਹੇ ਦਿਲ ਤੋਂ ਭਗਤ ਨਾਮਦੇਵ ਜੀ ਦੀ ਘਾਲਣਾ ਨੂੰ ਸਵੀਕਾਰਿਆ। ਸ੍ਰੀ ਗੁਰੂ ਅਰਜਨ ਦੇਵ ਜੀ ਵੀ ਜਿਸ ਵੇਲੇ ਭਗਤ ਸਾਹਿਬਾਨ ਦੀ ਉਸਤਤਿ ਅਰੰਭ ਕਰਦੇ ਹਨ ਤਾਂ ਸਭ ਤੋਂ ਪਹਿਲਾਂ ਭਗਤ ਨਾਮਦੇਵ ਜੀ ਦਾ ਹੀ ਨਾਮ ਲੈਂਦੇ ਹਨ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥* (ਪੰਨਾ ੪੮੭)

ਇਸ ਲਈ ਸਾਨੂੰ ਵੀ ਭਗਤ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ। ਭਾਵੇਂ ਬਾਹਰੀ ਤੌਰ 'ਤੇ ਜਿੰਨੇ ਮਰਜ਼ੀ ਕੰਮ-ਕਾਜ ਅਸੀਂ ਕਰਦੇ ਰਹੀਏ, ਅੰਤਰ-ਆਤਮੇ ਚਿੱਤ ਨੂੰ ਉਸ ਹਰੀ ਪਰਮਾਤਮਾ ਵਿਚ ਲੀਨ ਰੱਖੀਏ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* (ਪੰਨਾ ੧੩੭੫-੭੬)

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ : ਭਗਤ ਰਵਿਦਾਸ ਬਾਣੀ ਦਾ ਪ੍ਰਸੰਗ

*-ਡਾ. ਜਸਬੀਰ ਸਿੰਘ ਸਾਬਰ*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੧੬੦੪ ਈ. ਵਿਚ ਸੰਪਾਦਨਾ-ਕਾਰਜ ਸੰਪੰਨ ਕਰਨ ਸਮੇਂ ਸਾਰੇ ਬਾਣੀਕਾਰਾਂ ਨੂੰ ਇਕ ਸਮਾਨ ਸਤਿਕਾਰ ਪ੍ਰਦਾਨ ਕੀਤਾ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ੧੭੦੮ ਈ. ਨੂੰ ਇਨ੍ਹਾਂ ਸਾਰੇ ਬਾਣੀਕਾਰਾਂ ਦੀ ਸਮੁੱਚੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਨੂੰ ਸ਼ਬਦ-ਗੁਰੂ ਦੇ ਰੂਪ ਵਿਚ ਗੁਰੂ-ਜੋਤਿ ਵਜੋਂ ਸਥਾਪਿਤ ਕਰਦਿਆਂ ਗੁਰਿਆਈ ਦੇ ਕੇ ਹਰ ਪ੍ਰਕਾਰ ਦੇ ਦਵੰਧ ਨੂੰ ਸਮਾਪਤ ਹੀ ਕਰ ਦਿੱਤਾ।

ਭਗਤ ਰਵਿਦਾਸ ਜੀ ਉਨ੍ਹਾਂ ੧੫ ਭਗਤ ਸਾਹਿਬਾਨ ਵਿੱਚੋਂ ਇਕ ਹਨ, ਜਿਨ੍ਹਾਂ ਦੀ ਰਚੀ ਅਲਾਹੀ ਬਾਣੀ ਦੇ ਮਿੱਠੜੇ ਬੋਲਾਂ ਵਿੱਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੪੦ ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਅਤੇ ਸੰਪਾਦਨਾ ਕਾਰਜ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਭਗਤ ਰਵਿਦਾਸ ਜੀ ਸਮੇਤ (ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ) ਹੋਰ ਸੰਤ-ਮਹਾਂਪੁਰਸ਼ਾਂ ਦੀ ਬਾਣੀ ਸ਼ਾਮਿਲ ਕਰਨ ਦਾ ਸਪੱਸ਼ਟ ਕਾਰਨ ਇਹੋ ਹੈ ਕਿ ਉਹ ਸਮਕਾਲੀ ਸਮਾਜ ਵਿਚ ਧਰਮ, ਵਰਨ, ਸ੍ਰੇਣੀ ਅਤੇ ਭੂ-ਖੰਡ ਦੇ ਆਧਾਰ 'ਤੇ ਪਰਸਪਰ ਵਿਰੋਧੀ ਰੁਚੀਆਂ, ਨਫ਼ਰਤ ਅਤੇ ਫਲਹੀਨ ਰਸਮੀ ਪੂਜਾ ਵਿਧੀਆਂ ਤੇ ਕਰਮਕਾਡਾਂ ਦੇ ਕਾਰਨ, ਹਉਮੈ-ਗ੍ਰਸਤ ਸ਼ਕਤੀਆਂ ਨੂੰ ਵੰਗਾਰਨ ਵਾਲੇ ਤੇ ਸੱਚੇ-ਸੁਚੇ ਮਾਰਗ ਦੇ ਪਾਂਧੀ ਬਣ ਤੇ ਬਣਾਉਣ ਵਾਲੇ ਧਰਮੋ-ਸਮਾਜਿਕ ਆਗੂਆਂ ਨੂੰ ਹਰ ਪੱਧਰ ਤੇ ਹਰੇਕ ਪੱਖੋਂ ਇਕਮੁੱਠ ਕਰਨਾ ਚਾਹੁੰਦੇ ਸਨ ਤਾਂ ਜੋ ਹਉਮੈ-ਮੁਕਤ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ। ਗੌਰ ਤਲਬ ਹੈ ਕਿ ਇਨ੍ਹਾਂ ਸੰਤ-ਪੁਰਸ਼ਾਂ ਦੇ ਪੈਰੋਕਾਰ ਵੀ ਆਪੋ-ਆਪਣੇ ਫ਼ਿਰਕੇ ਨਾਲ ਇਨ੍ਹਾਂ ਸੰਤ-ਪੁਰਸ਼ਾਂ ਦੀ ਉਸੇ ਰਚਨਾ ਨੂੰ ਵਧੇਰੇ ਪਾਵਨ ਤੇ ਪ੍ਰਮਾਣਿਕ ਸਵੀਕਾਰ ਕਰਦੇ ਹਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਹੋਈ ਹੈ। ਇਨ੍ਹਾਂ ਬਾਣੀਕਾਰਾਂ ਦਾ ਤਾਂ ਮੁਖ ਉਦੇਸ਼ ਹੀ ਜਨ-ਕਲਿਆਣ ਹੈ। ਮਨੁੱਖ ਨੂੰ ਆਪਣਾ ਜੀਵਨ, ਉਚੇਰਾ, ਸੁਚੇਰਾ ਅਤੇ ਸੋਧੇਰਾ ਬਣਾਉਣ ਲਈ ਰੂਹਾਨੀਅਤ ਦੇ ਮਾਰਗ ਦੀ ਪਉੜੀ ਦੇ ਡੰਡਿਆਂ 'ਤੇ ਚੜ੍ਹ ਕੇ ਆਪਣੇ ਜੀਵਨ ਨੂੰ ਸਫ਼ਲ ਕਰੇ। ਸ੍ਰੀ ਗੁਰੂ ਅਮਰਦਾਸ ਜੀ ਇਸੇ ਲਈ ਸਪੱਸ਼ਟ ਤੌਰ 'ਤੇ ਆਖਦੇ ਹਨ ਕਿ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਜਿਥੋਂ ਤਕ ਭਗਤ ਰਵਿਦਾਸ ਜੀ ਦੇ ਜੀਵਨ-ਦਰਸ਼ਨ ਦਾ ਸੰਬੰਧ ਹੈ, ਉਸ ਨੂੰ ਪੜ੍ਹ ਕੇ/ਸੁਣ ਕੇ ਮਾਨਵ-ਸੋਚ ਦੰਗ ਰਹਿ ਜਾਂਦੀ ਹੈ। ਇਹ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਆਪ ਜੀ ਦੇ ਸਮਕਾਲੀ ਸਮਾਜ ਵਿਚ ਸ਼ਾਸਕ, ਵਿਦੇਸ਼ੀ ਮੂਲ ਦੇ ਅਜਿਹੇ ਸਨ ਜਿਨ੍ਹਾਂ ਦੀਆਂ ਰੁਚੀਆਂ ਜ਼ਾਲਮਾਨਾ ਅਤੇ ਠਾਕੁਰਾਂ ਦਾ ਸੁਭਾਉ ਨਿਰਦਈ ਅਤੇ ਮਾਲਕਾਨਾ ਸੀ। ਪੰਡਤਾਂ ਤੇ ਮੁਲਾਂ-ਮੁਲਾਣਿਆਂ ਦਾ ਪੁਜਾਰੀ ਵਰਗ, ਕਰਮਕਾਡਾਂ ਵਿਚ ਬੱਝ ਕੇ ਹੰਕਾਰ ਨਾਲ ਨੱਕੋ-ਨੱਕ ਭਰਿਆ ਪਿਆ ਸੀ। ਇਹ ਅਜਿਹੇ ਵਰਗ ਸਨ ਜਿਨ੍ਹਾਂ ਦੀ ਹੁਕਮ-ਅਦੂਲੀ ਕਰਨ ਵਾਲੇ ਦਾ ਸਿਰ ਕਲਮ ਕਰ ਦਿੱਤਾ ਜਾਂਦਾ ਸੀ। ਨਿਰਸੰਦੇਹ ਇਹ ਸ਼ਾਸਕ ਤੇ ਪੁਜਾਰੀ ਵਰਗ, ਗਿਣਤੀ ਪੱਖੋਂ ਤਾਂ ਬਹੁਤ ਘੱਟ ਸਨ ਅਤੇ ਜਨ-ਸਾਧਾਰਨ ਦੀ ਗਿਣਤੀ ਸੈਂਕੜੇ ਗੁਣਾਂ ਵੱਧ ਸੀ। ਪਰ ਜਿਥੇ ਸ਼ਾਸਕ ਵਰਗ ਸ਼ਸਤਰਧਾਰੀ, ਧਨਵਾਨ

ਤੇ ਬਲਵਾਨ ਸੀ, ਉਥੇ ਜਨ-ਸਾਧਾਰਨ ਆਪਣੀ ਸ਼ਕਤੀ ਤੋਂ ਅਨਜਾਣ ਸੀ। ਇਸ ਦੇ ਬਾਵਜੂਦ ਭਗਤ ਰਵਿਦਾਸ ਜੀ ਜੋ ੧੩੭੬ ਈ. ਨੂੰ ਬਨਾਰਸ ਵਿਚ ਅਖੌਤੀ ਸੂਦਰ ਵਰਗ ਦੇ ਅਜਿਹੇ ਗਰੀਬ ਪਰਵਾਰ ਵਿਚ ਪੈਦਾ ਹੋਏ ਜੋ ਮਰੇ ਹੋਏ ਪਸ਼ੂਆਂ ਨੂੰ ਢੋਣ ਦਾ ਕਿੱਤਾ ਕਰਦਾ ਸੀ ਨੇ ਨਾ ਤਾਂ ਸਮੇਂ ਦੇ ਹਾਕਮਾਂ ਦਾ ਡਰ ਹੀ ਮੰਨਿਆ ਅਤੇ ਨਾ ਹੀ ਪੁਜਾਰੀ ਵਰਗ ਦੇ ਫ਼ਤਵਿਆਂ ਦੀ ਪਰਵਾਹ ਹੀ ਕੀਤੀ। ਉਨ੍ਹਾਂ ਦੇ ਜੀਵਨ-ਦਰਸ਼ਨ ਦੇ ਇਸ ਪੈਂਤੜੇ ਨੂੰ ਜਾਣ ਕੇ ਹੈਰਾਨੀ ਹੁੰਦੀ ਹੈ ਕਿ ਭਗਤ ਰਵਿਦਾਸ ਜੀ ਕੋਲ ਨਾ ਤਾਂ ਹਾਥੀ ਘੋੜੇ ਹਨ, ਨਾ ਹੀ ਰਵਾਇਤੀ ਮਾਰੂ ਹਥਿਆਰ ਅਤੇ ਨਾ ਹੀ ਗੁਰੀਲਾ ਜੰਗ ਲੜਨ ਵਾਲੀ ਸਿਖਿਅਤ ਫੌਜ ਪਰ ਜਿਸ ਦਲੇਰੀ ਨਾਲ ਉਹ ਸਮਕਾਲੀ ਸ਼ਾਸਕਾਂ ਦੇ ਜ਼ੁਲਮ ਅਤੇ ਪੁਜਾਰੀ ਵਰਗ ਦੇ ਗੁੰਮਰਾਹਕੁਨ ਫੋਕੇ ਕਰਮਕਾਂਡਾਂ ਨੂੰ ਨਕਾਰਦੇ ਹਨ ਉਹ ਢੰਗ ਕਮਾਲ ਦਾ ਹੈ। ਉਨ੍ਹਾਂ ਨੂੰ ਇਸ ਗੱਲ ਦਾ ਭਲੀ-ਭਾਂਤ ਅਹਿਸਾਸ ਹੈ ਕਿ ਉਹ ਖੁਦ ਅਤੇ ਉਨ੍ਹਾਂ ਦਾ ਭਾਈਚਾਰਾ ਅਤਿ ਗਰੀਬ ਹੈ, ਜਿਸ 'ਤੇ ਹਰ ਕੋਈ ਹਾਸਾ ਠੱਠਾ ਕਰਦਾ ਹੈ:

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥* *(ਪੰਨਾ ੮੫੮)*

ਪਰ 'ਮੋਹਿ ਆਧਾਰ ਨਾਮ ਨਰਾਇਣ' ਕਾਰਨ ਉਨ੍ਹਾਂ ਦੀ ਅੰਤਰ-ਆਤਮਾ ਅੰਤਾਂ ਦੀ ਅਮੀਰ ਹੈ ਅਤੇ ਉਨ੍ਹਾਂ ਦੀ ਸੋਚ ਏਨੀ ਸ਼ਕਤੀਸ਼ਾਲੀ ਹੈ ਕਿ ਉਨ੍ਹਾਂ ਦਾ ਭਾਈਚਾਰਾ ਵੀ ਆਪਣੀ ਆਤਮਿਕ ਸ਼ਕਤੀ ਤੋਂ ਸੁਚੇਤ ਹੋ ਕੇ ਉਨ੍ਹਾਂ ਨਾਲ ਖੜ੍ਹਾ ਹੋ ਜਾਂਦਾ ਹੈ। ਵਿਸ਼ੇਸ਼ਤਾ ਇਹ ਕਿ ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਸਮਾਕਲੀ ਸਮਾਜ ਦੇ ਸ਼ਾਸਕਾਂ ਦੀ ਜ਼ਾਲਮਾਨਾ ਰੁਚੀ ਅਤੇ ਪੁਜਾਰੀ ਵਰਗ ਦੇ ਹੰਕਾਰੀ ਰੁਖ ਨੂੰ ਅਪ੍ਰਵਾਨ ਕਰਦਿਆਂ ਨਾ ਤਾਂ ਆਪਣੇ ਵਰਗ ਨੂੰ ਹਿੰਸਾਤਮਕ ਕਾਰਵਾਈ ਕਰਨ ਲਈ ਭੜਕਾਉਂਦੇ ਹਨ, ਨਾ ਹੀ ਅਜੋਕੇ ਯੁਗ ਵਾਂਗ ਜਲਸੇ-ਜਲੂਸ ਹੀ ਕੱਢਦੇ ਹਨ, ਨਾ ਹੀ ਕੋਈ ਧਰਨਾ ਲੱਗਦਾ ਹੈ ਅਤੇ ਨਾ ਹੀ ਸਾੜ-ਫੂਕ ਹੁੰਦੀ ਹੈ, ਸਗੋਂ ਉਨ੍ਹਾਂ ਦੀ ਬਾਣੀ ਵਿੱਚੋਂ ਇਕ ਵੀ ਅਜਿਹਾ ਸ਼ਬਦ ਨਹੀਂ ਮਿਲਦਾ ਜਿਸ ਦੀ ਸੁਰ ਕੌੜੀ ਭਾਵਨਾ ਵਾਲੀ ਹੋ ਕੇ ਕਿਸੇ ਦਾ ਦਿਲ ਦੁਖਾਉਣ ਦਾ ਕਾਰਨ ਬਣ ਸਕਦੀ ਹੋਵੇ। ਬਲਕਿ ਉਹ ਉਸ ਹੰਕਾਰੀ-ਵਰਗ ਪ੍ਰਤੀ ਵੀ ਕੋਈ ਇਕ ਕੌੜਾ ਸ਼ਬਦ ਨਹੀਂ ਵਰਤਦੇ ਜਿਨ੍ਹਾਂ ਦੀਆਂ ਗ਼ਲਤ ਰੁਚੀਆਂ ਕਾਰਨ ਉਹ ਤੇ ਉਨ੍ਹਾਂ ਦਾ ਵਰਗ ਨਰਕਮਈ ਜੀਵਨ ਬਤੀਤ ਕਰਨ ਲਈ ਮਜਬੂਰ ਸੀ। ਆਪ ਜੀ ਨੇ ਆਪਣਾ ਜੀਵਨ ਇਤਨਾ ਸੁਚੇਰਾ ਤੇ ਉਚੇਰਾ ਬਣਾ ਕੇ ਪ੍ਰਸਤੁਤ ਕੀਤਾ ਕਿ ਸ਼ਾਸਕ ਤੇ ਪੁਜਾਰੀ ਵਰਗ ਉਨ੍ਹਾਂ ਦੇ ਪੈਰ ਪੂਜਣ ਵਿਚ ਮਾਣ ਮਹਿਸੂਸ ਕਰਨ ਲੱਗ ਪਿਆ:

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥* *(ਪੰਨਾ ੧੨੯੩)*

ਹਿੰਸਾਤਮਿਕ ਕਾਰਵਾਈਆਂ ਨਾਲ ਰਾਜ ਪਲਟਾ ਲਿਆਉਣਾ, ਕੌੜੇ, ਖਰ੍ਹਵੇ, ਤੇਜ-ਤਰਾਰ ਬੋਲਾਂ ਰਾਹੀਂ ਮਾਨਵ-ਚੇਤਨਾ ਵਿਚ ਡਰ ਦੀ ਭਾਵਨਾ ਪੈਦਾ ਕਰਕੇ ਸਮਾਜਿਕ ਕ੍ਰਾਂਤੀ ਲਿਆਉਣਾ, ਜਬਰੀ ਵਿਸ਼ੇਸ਼ ਧਾਰਮਿਕ ਰਸਮਾਂ ਦਾ ਪ੍ਰਚਲਨ ਅਤੇ ਆਰਥਿਕ ਪੱਧਰ ਤੇ ਲੁੱਟ-ਖਸੁੱਟ ਕਰਨਾ, ਭਗਤ ਰਵਿਦਾਸ ਜੀਵਨ-ਦਰਸ਼ਨ ਦਾ ਉਦੇਸ਼ ਨਹੀਂ। ਇਸੇ ਲਈ ਆਪ ਜੀ ਦੀ ਬਾਣੀ ਵਿਚ ਇਸ ਦਾ ਅਭਾਵ ਹੈ। ਆਪਣੇ ਉਦੇਸ਼ ਦੀ ਪੂਰਤੀ ਲਈ ਉਨ੍ਹਾਂ ਦੀ ਜੁਗਤ ਪ੍ਰੇਮ-ਪਿਆਰ ਹੈ। ਇਸੇ ਜੁਗਤ ਰਾਹੀਂ ਉਨ੍ਹਾਂ ਨੇ ਲੁੱਟ-ਖਸੁੱਟ ਕਰਨ ਵਾਲੇ ਹੁਕਰਾਮ ਅਤੇ ਪੁਜਾਰੀ ਵਰਗ ਦੇ ਦਿਲ ਦਿਮਾਗ ਨੂੰ ਬਦਲਣ ਅਤੇ ਜਿੱਤਣ ਲਈ ਆਪਣੀ ਅਧਿਆਤਮਿਕ ਅਤੇ ਨੈਤਿਕ ਸ਼ਕਤੀ ਦੇ ਬਲ ਪ੍ਰਦਰਸ਼ਨ ਦੀ ਜੁਗਤ ਵੀ ਹਿੰਸਕ ਦੀ ਥਾਂ ਅਹਿੰਸਕ ਅਤੇ ਗੱਲਬਾਤ ਵਾਲੀ ਸ਼ੈਲੀ 'ਤੇ ਆਧਾਰਤ ਰੱਖੀ ਸੀ। ਇਸ ਪ੍ਰੇਮ-ਜੁਗਤ ਦੀ ਮੁਖ ਸੁਰ ਸਰਬੱਤ ਦਾ ਭਲਾ ਮੰਗਣ ਵਾਲੀ, ਜਨ-ਜਨ ਦਾ ਕਲਿਆਣ ਕਰਨ ਵਾਲੀ ਅਤੇ ਮਨੁੱਖ ਨੂੰ ਮਨੁੱਖ ਨਾਲ ਜੋੜਨ ਵਾਲੀ ਹੋ ਨਿਬੜੀ। ਆਪ ਜੀ ਵੱਲੋਂ ਪ੍ਰਸਤੁਤ ਇਸ ਸਿਧਾਂਤ

'ਸਰਬੈ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ' ਨੇ ਮਾਨਵ-ਚੇਤਨਾ ਵਿਚ ਇਹ ਗੱਲ ਦ੍ਰਿੜ੍ਹ ਕਰ ਦਿੱਤੀ ਕਿ ਹਰ ਮਾਨਵ, ਨਿਰਗੁਣ ਨਿਰਾਕਾਰ ਦੀ ਸ਼ਾਹਕਾਰ ਰਚਨਾ ਹੈ ਅਤੇ ਉਹ ਇਸ ਨੂੰ ਖੁਦ ਭੋਗ ਰਿਹਾ ਹੈ। ਦਰਅਸਲ ਕੋਈ ਵੀ ਮਾਨਵ, ਜਾਤ-ਪਾਤ ਜਾਂ ਸ੍ਰੇਣੀ ਵੰਡ ਦੇ ਅੰਤਰਗਤ ਵੱਡਾ, ਛੋਟਾ ਜਾਂ ਅਮੀਰ, ਗਰੀਬ ਨਹੀਂ ਹੁੰਦਾ। ਇਸ ਦਾ ਨਿਰਣਾ ਉਸ ਮਾਨਵ ਦੇ ਸ਼ੁਭ, ਅਸ਼ੁਭ ਕਰਮ ਹੀ ਕਰਦੇ ਹਨ ਜੋ ਪ੍ਰਭੂ ਦੇ ਦਰ 'ਤੇ ਉਸ ਦੀ ਅਸਲ ਚੰਗੀ-ਮੰਦੀ ਪਹਿਚਾਣ ਬਣਾਉਂਦੇ ਹਨ।

ਇਹ ਵੀ ਇਕ ਅਟੱਲ ਸੱਚਾਈ ਹੈ ਕਿ ਜਾਤ-ਪਾਤ ਤੇ ਊਚ-ਨੀਚ ਦਾ ਕੋਹੜ ਕੇਵਲ ਭਾਰਤੀਆਂ ਨੂੰ ਹੀ ਚਿੰਬੜਿਆ ਹੋਇਆ ਹੈ। ਭਾਰਤੀ ਮੂਲ ਦੇ ਮਨੁੱਖਾਂ ਨੂੰ ਛੱਡ ਕੇ ਸੰਸਾਰ ਦੇ ਬਾਕੀ ਮੁਲਕਾਂ ਵਿਚ ਰੰਗ ਨਸਲ-ਭੇਦ ਤਾਂ ਹੈ ਪਰ ਜਾਤੀਵਾਦ ਪ੍ਰਥਾ ਕਿਤੇ ਵੀ ਪ੍ਰਚੱਲਤ ਨਹੀਂ ਜਾਪਦੀ। ਬਾਹਰਲੇ ਮੁਲਕਾਂ ਵਿਚ ਸਫ਼ਾਈ ਕਰਮਚਾਰੀ, ਜੁੱਤੀਆਂ ਬਣਾਉਣ ਜਾਂ ਮੁਰੰਮਤ ਕਰਨ ਵਾਲੇ, ਕੱਪੜੇ ਧੋਣ ਵਾਲੇ, ਕੱਪੜੇ ਸਿਊਣ ਵਾਲੇ ਆਦਿ ਮਾਨਵ ਦੀ ਸਮਾਜਿਕ ਪਹਿਚਾਣ, ਉਸ ਦੇ ਕਿੱਤੇ ਕਾਰਨ ਸਥਾਪਤ ਨਹੀਂ ਉਸ ਦੀ ਪਹਿਚਾਣ ਦਾ ਆਧਾਰ ਉਸ ਦਾ ਆਰਥਿਕ ਪੱਧਰ ਤੇ ਆਚਾਰ ਹੈ।

ਦਰਅਸਲ ਮਾਨਵ-ਪਿਆਰ, ਭਗਤ ਰਵਿਦਾਸ ਜੀ ਦੇ ਰੋਮ-ਰੋਮ ਵਿਚ ਸਮਾਇਆ ਹੋਇਆ ਸੀ। ਪਿਆਰ ਦੇ ਇਸ ਅਥਾਹ ਸਮੁੰਦਰ ਨੇ ਧਰਤ-ਲੋਕਾਈ ਦੇ ਹਰ ਮਾਨਵ ਨੂੰ ਬੁਕਾਂ ਭਰ-ਭਰ ਕੇ ਪਿਆਰ ਵੰਡਿਆ। ਆਪ ਜੀ ਦੀ ਇਸ ਜੁਗਤ ਕਾਰਨ ਜਨ-ਸਾਧਾਰਨ ਨੂੰ ਅਮੀਰਾਂ ਤੋਂ ਦੌਲਤ ਲੁੱਟਣ ਜਾਂ ਖੋਹਣ ਦੀ ਲੋੜ ਨਹੀਂ ਪਈ ਕਿਉਂਕਿ ਆਪ ਜੀ ਨੇ ਧਨ ਦਾ ਅਜਿਹਾ ਅਵਮੁਲਣ ਕੀਤਾ ਕਿ ਧਨੀ ਲੋਕ ਤੇ ਧਨਹੀਨ ਪੁਰਸ਼ ਇਕ ਦੂਜੇ ਨਾਲ ਆਪਣੀ ਸਮਾਨਤਾ ਦਾ ਹੱਕ ਜਤਾਅ ਸਕਣ। ਧਨੀ ਲੋਕਾਂ ਨੇ ਭਗਤ ਜੀ ਦੀ ਮਹਾਨਤਾ ਸਵੀਕਾਰ ਕਰਦਿਆਂ ਆਪਣੇ ਆਪ ਨੂੰ ਉਨ੍ਹਾਂ ਸਾਹਮਣੇ ਤੁੱਛ ਪੇਸ਼ ਕੀਤਾ। ਆਪ ਜੀ ਦਾ ਸੰਗ ਕਰਨ ਵਾਲੇ ਧਨਹੀਨ ਪੁਰਸ਼ਾਂ ਨੇ ਆਪਣੀ ਚੇਤਨਾ ਵਿੱਚੋਂ ਹੀਨ ਭਾਵਨਾ ਕੱਢਦਿਆਂ ਖ਼ੁਦ ਨੂੰ ਗੌਰਵਸ਼ਾਲੀ ਸਮਝਿਆ। ਕਮਾਲ ਦੀ ਗੱਲ ਇਹ ਹੈ ਕਿ ਭਗਤ ਰਵਿਦਾਸ ਜੀ ਨੂੰ ਰਾਜੇ, ਰਾਣੀਆਂ ਤੇ ਸ਼ਾਹੂਕਾਰਾਂ ਵੱਲੋਂ ਬੇਸ਼ੁਮਾਰ ਧਨ-ਦੌਲਤ ਅਰਪਣ ਕਰਨ ਦੀ ਪੇਸ਼ਕਸ਼ ਕੀਤੀ ਗਈ ਪਰ ਆਪ ਜੀ ਨੇ ਇਸ ਨੂੰ ਅਸਵੀਕਾਰ ਕਰਕੇ ਖ਼ੁਦ ਆਪਣੀ ਰੋਟੀ-ਰੋਜ਼ੀ ਆਪਣੇ ਪਰਿਵਾਰਕ ਕਿੱਤੇ ਨੂੰ ਜਾਰੀ ਰੱਖਦਿਆਂ ਕਮਾਉਣ ਦਾ ਸੰਕਲਪ ਲਿਆ। ਆਪ ਜੀ ਦੇ ਇਸ ਸੰਕਲਪ ਨੇ ਜਿੱਥੇ ਕਿਰਤ ਕਰਨ ਦੀ ਪਰੰਪਰਾ ਨੂੰ ਸੁਦ੍ਰਿੜ ਕੀਤਾ, ਉਥੇ ਕਿਰਤ ਨੂੰ ਉੱਚੀ-ਸੁੱਚੀ ਦੱਸ ਕੇ ਇਸ ਨੂੰ ਹੀਨ ਭਾਵਨਾ ਦੇ ਘੇਰੇ ਵਿੱਚੋਂ ਆਜ਼ਾਦ ਕੀਤਾ। ਉਨ੍ਹਾਂ ਨੇ ਹਾਕਮ ਵਰਗ ਅਤੇ ਰਾਜੇ ਰਾਣੀਆਂ ਤੋਂ ਕਿਸੇ ਪ੍ਰਕਾਰ ਦੀ ਹਕੂਮਤ ਜਾਂ ਤਾਕਤ ਪ੍ਰਾਪਤ ਕਰਨ ਦਾ ਯਤਨ ਨਹੀਂ ਕੀਤਾ ਅਤੇ ਨਾ ਹੀ ਕੋਠੀਆਂ, ਡੇਰਿਆਂ ਜਾਂ ਮਹਲਾਂ ਦੀ ਉਸਾਰੀ ਹੀ ਕੀਤੀ। ਉਨ੍ਹਾਂ ਨੇ ਤਾਂ ਇਸ ਸ਼੍ਰੇਣੀ ਦਾ ਹੰਕਾਰ ਘਟਾ ਕੇ ਉਨ੍ਹਾਂ ਨੂੰ ਜਨ-ਸਾਧਾਰਨ ਦੀ ਪੱਧਰ 'ਤੇ ਸੋਚਣ ਤੇ ਵਿਚਾਰਨ ਦੀ ਪ੍ਰੇਰਨਾ ਕੀਤੀ ਇਸੇ ਲਈ ਉਹ ਆਮ ਲੋਕਾਂ ਵਾਂਗ ਭਗਤ ਰਵਿਦਾਸ ਜੀ ਦੇ ਦਰਬਾਰ ਵਿਚ ਸੰਗਤ ਰੂਪ ਵਜੋਂ ਹਾਜ਼ਰ ਹੁੰਦੇ ਰਹੇ। ਇਸ ਜੁਗਤ ਰਾਹੀਂ ਭਗਤ ਰਵਿਦਾਸ ਜੀ ਨੇ ਰਾਜ-ਸੱਤਾ ਨੂੰ ਅਧਿਆਤਮਿਕ ਸਤਾ ਦੇ ਅਧੀਨ ਲਿਆਂਦਾ ਕਿਉਂਕਿ ਧਰਮ-ਯੁਕਤ ਰਾਜ ਸੱਤਾ ਹੀ ਜਨ-ਸਾਧਾਰਨ ਦਾ ਪਾਲਣ-ਪੋਸ਼ਣ ਕਰ ਸਕਦੀ ਹੈ ਜਦੋਂ ਕਿ ਧਰਮਹੀਨ-ਰਾਜ ਸੱਤਾ ਜਨ-ਸਾਧਾਰਨ ਦਾ ਸ਼ੋਸ਼ਣ ਕਰਦੀ ਹੈ। ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਧਰਮ, ਸਹੀ ਅਰਥਾਂ ਵਿਚ ਵਿਸ਼ਵ ਪੱਧਰ 'ਤੇ ਮਨੁੱਖ ਨਾਲ ਜੋੜਨ ਦੀ ਭੂਮਿਕਾ ਨਿਭਾਉਣ ਦਾ ਕਾਰਜ ਕਰਨ ਦੀ ਭੂਮਿਕਾ ਨਿਭਾਏ।

ਭਗਤ ਰਵਿਦਾਸ ਜੀ ਦੀ ਬਾਣੀ ਮਨੁੱਖ ਨੂੰ ਸਹੀ ਅਰਥਾਂ ਵਿਚ ਪੂਰਨ ਮਨੁੱਖ ਬਣਾਉਣਾ ਚਾਹੁੰਦੀ ਹੈ। ਇਸ ਕਾਰਜ ਲਈ ਉਸਾਰੀਆਂ ਉਨ੍ਹਾਂ ਦੀਆਂ ਜੀਵਨ-ਜੁਗਤਾਂ ਵਿੱਚੋਂ ਕੁਝ ਇਕ ਦਾ

ਵੇਰਵਾ ਹੇਠ ਲਿਖੇ ਅਨੁਸਾਰ ਹੈ:

੧. ਭਗਤ ਰਵਿਦਾਸ ਜੀ ਇਸ ਤੱਥ ਨੂੰ ਭਲੀ ਪ੍ਰਕਾਰ ਸਮਝਦੇ ਹਨ ਕਿ ਗਿਆਨਵਾਨ ਮਾਨਵ ਹੀ ਆਪਣੇ ਆਲੇ-ਦੁਆਲੇ ਫੈਲੀਆਂ ਸਮੱਸਿਆਵਾਂ ਨੂੰ ਠੀਕ ਪ੍ਰਸੰਗ ਵਿਚ ਸਮਝ ਸਕਦਾ ਹੈ ਅਤੇ ਸੁਲਝਾ ਸਕਦਾ ਹੈ। ਇਸੇ ਲਈ ਉਹ ਅੰਧ- ਵਿਸ਼ਵਾਸ ਵਿਚ ਮੂਰਛਿਤ, ਸੁੱਤੇ ਮਾਨਵ ਨੂੰ ਗਿਆਨਵਾਨ ਹੋਣ ਦੀ ਪ੍ਰੇਰਨਾ ਕਰਦੇ ਹਨ:

*ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥*

*(ਪੰਨਾ ੧੧੬੭)*

੨. ਆਪਣੀ ਸਾਰਥਿਕਤਾ ਸਥਾਪਤ ਕਰਨ ਲਈ ਮਨੁੱਖ ਨੂੰ ਹਉਮੈ-ਮੁਕਤ ਅਤੇ ਪ੍ਰੇਮ-ਯੁਕਤ ਹੋਣਾ ਜ਼ਰੂਰੀ ਹੈ। ਬਗ਼ੈਰ ਇਸ ਜੁਗਤਿ ਦੇ ਮਨੁੱਖ ਸੁਖ ਦਾ ਭਾਗੀਦਾਰ ਨਹੀਂ ਬਣ ਸਕਦਾ:

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *(ਪੰਨਾ ੬੫੭)*

੩. ਹੰਕਾਰ ਦੇ ਟਾਕਰੇ ਨਿਮਰਤਾ ਅਤੇ ਪ੍ਰੇਮ ਐਸੀ ਜੁਗਤ ਹੈ ਜਿਸ ਨੇ ਮਾਣ ਮੱਤੇ ਬ੍ਰਾਹਮਣਾਂ ਨੂੰ ਆਚਾਰ ਸਹਿਤ, ਭਗਤ ਰਵਿਦਾਸ ਜੀ ਦੇ ਚਰਨਾਂ ਤੇ ਡੰਡਉਤਿ ਕਰਨ ਲਈ ਬੇਵੱਸ ਕਰ ਦਿੱਤਾ:

*ਅਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ॥*

*(ਪੰਨਾ ੧੨੯੩)*

ਇਥੋਂ ਤਕ ਕਿ ਇਸ ਪ੍ਰੇਮ-ਯੁਕਤ ਅੱਗੇ ਤਾਂ ਪ੍ਰਭੂ ਵੀ ਬੇਵੱਸ ਹੋ ਜਾਂਦਾ ਹੈ:

*ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ॥*

*(ਪੰਨਾ ੪੮੭)*

੪. ਆਤਮ-ਵਿਕਾਸ ਲਈ ਪ੍ਰਭੂ ਨਾਲ ਸੱਚੀ ਪ੍ਰੀਤ ਪਾਉਣ ਦੀ ਲੋੜ ਹੈ ਜੋ ਦਿਖਾਵੇ ਵਾਲੀਆਂ ਵਸਤਾਂ ਦੀ ਪੂਜਾ ਕਰਨ ਨਾਲ ਪ੍ਰਸੰਨ ਨਹੀਂ ਹੁੰਦਾ (ਤੇਰਾ ਕੀਆ ਤੁਝੈ ਕਿਆ ਅਰਪਉ) ਅਤੇ ਨਾ ਹੀ ਉਸ ਦੀ ਪ੍ਰਸੰਨਤਾ ਹਾਸਲ ਕਰਨ ਲਈ ਭਾੜੇ ਦੇ ਪੁਜਾਰੀ ਹੀ ਸਹਾਈ ਹੋ ਸਕਦੇ ਹਨ। ਇਸ ਕਾਰਜ ਲਈ ਤਾਂ (ਤਨ ਮਨ ਅਰਪਉ ਪੂਜ ਚਰਾਵਉ) ਵਾਲੀ ਜੁਗਤ ਹੀ ਕਾਰਗਰ ਸਿੱਧ ਹੋ ਸਕਦੀ ਹੈ।

੫. ਹਰ ਪ੍ਰਕਾਰ ਦੀ ਜੀਵਨ-ਸ਼ੈਲੀ ਅਪਣਾਉਣ ਅਤੇ ਹਰ ਖੇਤਰ ਵਿਚ ਕਾਰਜ ਕਰਨ ਲਈ ਹਰ ਮਾਨਵ, ਪੂਰੀ ਤਰ੍ਹਾਂ ਸੁਤੰਤਰ ਹੈ। ਕਿਸੇ ਪ੍ਰਕਾਰ ਦਾ ਵਿਸ਼ੇਸ਼ ਕਾਰਜ, ਸਥਾਨ, ਅਧਿਕਾਰ ਕਿਸੇ ਖਾਸ ਜਾਤ, ਵਰਨ ਜਾਂ ਵਰਗ ਲਈ ਹੀ ਰਾਖਵਾਂ ਨਹੀਂ। ਗੁਣ-ਕਰਮ ਨਾਲ ਇਹ ਕੋਈ ਵੀ ਪ੍ਰਾਪਤ ਕਰ ਸਕਦਾ ਹੈ ਅਤੇ ਇਹ ਸੁਤੰਤਰਤਾ ਧਾਰਮਿਕ ਖੇਤਰ ਵਿਚ ਵੀ ਪ੍ਰਵਾਨਿਤ ਹੈ:

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥* *(ਪੰਨਾ ੮੫੮)*

੬. ਭਗਤ ਜੀ ਦਾ ਭਾਈਚਾਰਾ ਕਿਰਤੀ ਵਰਗ ਸੀ। ਕਿਰਤੀ ਵਰਗ ਹਰ ਸਮਾਜ ਦੀ ਰੀੜ ਦੀ ਹੱਡੀ ਹੋਇਆ ਕਰਦਾ ਹੈ। ਇਸੇ ਲਈ ਆਪ ਜੀ ਨੇ ਕਿਰਤ-ਕਰਨ ਦੀ ਜੀਵਨ-ਜੁਗਤ ਦੱਸਦਿਆਂ ਖ਼ੁਦ ਕਿਰਤ ਕੀਤੀ। ਕਿਰਤੀ-ਮਾਨਵ ਹੀ ਸਮਾਜ ਦਾ ਵਿਕਾਸ ਕਰ ਸਕਦਾ ਹੈ ਜਦੋਂ ਕਿ ਵਿਹਲੜ ਤੇ ਨਿਖੱਟੂ ਆਪਣੇ ਆਪ 'ਤੇ ਭਾਰ ਹੁੰਦਾ ਹੈ, ਪਰਵਾਰ 'ਤੇ ਭਾਰ ਹੁੰਦਾ ਹੈ ਅਤੇ ਸਮਾਜ 'ਤੇ ਵੀ ਭਾਰ ਹੁੰਦਾ ਹੈ। ਇਸ ਤਰ੍ਹਾਂ ਭੀਖ-ਮੰਗਣਾ, ਸਮਾਜਿਕ ਅਪਰਾਧ ਹੈ ਅਤੇ ਝੂਠਾ ਭੇਖ, ਪਾਪ-ਕਰਮ ਹੈ। ਨਿਰਸੰਦੇਹ ਕਿਰਤ ਕਰਦਿਆਂ ਹੱਕ ਹਲਾਲ ਦੀ ਕਮਾਈ ਕਰਨਾ ਪਾਪ-ਕਰਮ ਨਹੀਂ ਪਰ ਅਨੈਤਿਕ ਢੰਗ ਨਾਲ ਧੰਨ ਬਟੋਰਨਾ ਮਹਾਂ ਪਾਪ ਹੈ। ਇਸੇ ਲਈ ਸੱਚੇ-ਬੰਦੇ ਇਸ ਵਿਚ ਗਲਤਾਨ ਨਹੀਂ ਹੁੰਦੇ:

*ਸੰਪਤਿ ਬਿਪਤਿ ਪਟਲ ਮਾਇਆ ਧਨੁ॥ ਤਾ ਮਹਿ ਮਗਨ ਹੋਤ ਨ ਤੇਰੋ ਜਨੁ॥*

*(ਪੰਨਾ ੪੮੬-੮੭)*

੭. ਪਰਵਿਰਤੀ ਅਤੇ ਨਿਰਵਿਰਤੀ ਮਾਰਗ ਵਿਚ ਸੰਤੁਲਨ ਕਾਇਮ ਕਰਨ ਦੀ ਲੋੜ ਹੈ। ਇਸੇ ਲਈ ਭਗਤ ਰਵਿਦਾਸ ਜੀ ਨੇ ਗ੍ਰਿਹਸਤੀ ਜੀਵਨ ਧਾਰਨ ਕਰਦਿਆਂ ਜਿਥੇ ਸਮਾਜਿਕ ਜ਼ਿੰਮੇਵਾਰੀਆਂ ਨੂੰ ਪੂਰੀ ਈਮਾਨਦਾਰੀ ਨਾਲ ਨਿਭਾਇਆ ਅਤੇ ਪ੍ਰਭੂ ਨਾਲ ਸੱਚੀ ਪ੍ਰੀਤ ਪਾਉਂਦਿਆਂ (ਸਾਚੀ ਪ੍ਰੀਤ ਹਮ ਤੁਮ ਸਿਉ ਜੋਰੀ) ਭਾਜਵਾਦੀ ਜੀਵਨ ਨਾਲੋਂ ਸਮਾਜਵਾਦੀ ਜੀਵਨ ਨੂੰ ਪਹਿਲ ਦੇ ਕੇ ਪ੍ਰਭੂ-ਭਗਤੀ ਨੂੰ ਆਸ਼ਾਵਾਦੀ ਮਾਨਵ ਜੀਵਨ-ਜਾਚ ਦਾ ਹਿੱਸਾ ਬਣਾ ਦਿੱਤਾ।

੮. ਆਪ ਜੀ 'ਸਾਧ ਸੰਗਤਿ' ਦੀ ਮਹੱਤਤਾ 'ਤੇ ਜ਼ੋਰ ਦਿੰਦੇ ਹਨ ਕਿਉਂਕਿ ਸਾਧ ਸੰਗਤਿ ਇਕ ਐਸੀ ਜੀਵਨ-ਜੁਗਤ ਹੈ, ਜਿਥੋਂ ਸੁਕ੍ਰਿਤ ਕਾਰਜ ਦੀ ਸੇਧ ਮਿਲਦੀ ਹੈ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥ (ਪੰਨਾ ੬੯੪)*

੯. ਮਨੁੱਖੀ ਜੀਵਨ ਦੇ ਵਿਕਾਸ ਹਿਤ ਆਪ ਜੀ ਨੇ ਮਧੂ-ਮੱਖੀਆਂ ਦੇ ਛੱਤੇ ਦੀ ਮਿਸਾਲ ਦਿੰਦਿਆਂ ਮਿਲ-ਜੁਲ ਕੇ ਰਹਿਣ ਦੀ ਜੀਵਨ-ਜੁਗਤ ਦੱਸੀ:

*ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥ (ਪੰਨਾ ੪੮੬)*

੧੦. ਭਗਤ ਰਵਿਦਾਸ ਜੀ ਦੇ ਤਤਕਾਲੀ ਸਮਾਜ ਵਿਚ ਸ਼ਰਾਬ ਦਾ ਸੇਵਨ ਚਰਮ ਸੀਮਾ 'ਤੇ ਸੀ ਜਿਸ ਦਾ ਗ੍ਰਾਫ ਅੱਜ ਵੀ ਤੇਜ਼ੀ ਨਾਲ ਉਪਰ ਵੱਲ ਜਾ ਰਿਹਾ ਹੈ। ਸ਼ਰਾਬ-ਪੀਣਾ ਤੇ ਪਿਆਉਣਾ ਅੱਜ ਸਟੇਟਸ ਸਿੰਬਲ ਬਣ ਗਿਆ ਹੈ। ਇਸ ਦੀ ਗ਼ੈਰ-ਹਾਜ਼ਰੀ ਵਿਚ ਹਰ ਸਮਾਜਿਕ ਫੰਕਸ਼ਨ ਫਿੱਕਾ-ਫਿੱਕਾ ਸਮਝਿਆ ਜਾਂਦਾ ਹੈ। ਹਾਲਾਂਕਿ ਸਮਾਜਿਕ ਬੁਰਾਈਆਂ ਦਾ ਪ੍ਰਮੁੱਖ ਕਾਰਨ, ਸ਼ਰਾਬ-ਪੀਣ ਦੀਆਂ ਜੜ੍ਹਾਂ ਵਿਚ ਲੁਪਤ ਹੈ। ਪਰ ਇਸ ਸੱਚ ਤੋਂ ਸਾਰੇ ਅੱਖਾਂ ਮੀਟ ਲੈਂਦੇ ਹਨ। ਇਸੇ ਲਈ ਭਗਤ ਰਵਿਦਾਸ ਜੀ ਸ਼ਰਾਬ-ਪੀਣ ਦੀ ਰੁਚੀ ਤੋਂ ਮਾਨਵ-ਚੇਤਨਾ ਨੂੰ ਸੁਚੇਤ ਕਰਦਿਆਂ ਆਖਦੇ ਹਨ ਕਿ:

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥ (ਪੰਨਾ ੧੨੯੩)*

੧੧. ਨਿੰਦਾ ਚੁਗਲੀ ਕਰਨਾ: ਭਗਤ ਰਵਿਦਾਸ ਜੀ ਦੇ ਯੁਗ ਵਿਚ ਵੀ ਮਨੁੱਖਾ ਜੀਵਨ ਦਾ ਨਰੋਆ ਅੰਗ ਸੀ ਅਤੇ ਅੱਜ ਵੀ ਇਸ ਦਾ ਬੋਲਬਾਲਾ ਹੈ। ਹਾਲਾਂਕਿ ਨਿੰਦਾ ਚੁਗਲੀ ਕਰਨ ਵਾਲੇ ਥੋੜ੍ਹੇ ਸਮੇਂ ਲਈ ਤਾਂ ਚੰਮ ਦੀਆਂ ਚਲਾ ਲੈਂਦੇ ਹਨ ਪਰ ਅੰਤ 'ਸਚੇ ਦਾ ਹੀ ਬੋਲਬਾਲਾ' ਹੁੰਦਾ ਹੈ। ਭਗਤ ਰਵਿਦਾਸ ਜੀ ਇਸ ਤੱਥ ਤੋਂ ਭਲੀ-ਭਾਂਤ ਜਾਣੂੰ ਹੁੰਦੇ ਹੋਏ ਮਨੁੱਖ ਨੂੰ ਸਾਵਧਾਨ ਕਰਦੇ ਹਨ ਕਿ ਉਸ ਦਾ ਹਰ ਪ੍ਰਕਾਰ ਦਾ ਕੀਤਾ ਹੋਇਆ ਦਾਨ, ਪੁੰਨ, ਭਲੇ ਕੰਮ ਸਭ ਵਿਅਰਥ ਹੋ ਜਾਂਦੇ ਹਨ ਜੇਕਰ ਉਹ ਨਿੰਦਾ ਚੁਗਲੀ ਨੂੰ ਆਪਣੇ ਜੀਵਨ ਦੇ ਅੰਗ-ਸੰਗ ਰੱਖਦਾ ਹੈ:

*ਕਰੈ ਨਿੰਦ ਸਭ ਬਿਰਥਾ ਜਾਵੈ॥ (ਪੰਨਾ ੮੭੫)*

ਭਗਤ ਰਵਿਦਾਸ ਬਾਣੀ ਵਿਚ ਇਕ ਤੱਥ ਬੜਾ ਹੀ ਹੈਰਾਨਕੁਨ ਅਤੇ ਸੰਤੋਸ਼ਜਨਕ ਦ੍ਰਿਸ਼ਟਗੋਚਰ ਹੁੰਦਾ ਹੈ ਜੋ ਬੇਗ਼ਮਪੁਰੇ ਦੇ ਸੰਕਲਪ ਨਾਲ ਸੰਬੰਧਤ ਹੈ। ਭਗਤ ਜੀ ਇਸ ਸੰਕਲਪ ਨੂੰ ਜਦੋਂ ਉਸਾਰਦੇ ਹਨ ਤਾਂ ਉਹ ਵੀ ਕਿਸੇ ਪ੍ਰਕਾਰ ਦੀ ਭੜਕਾਹਟ ਵਿਚ ਆ ਕੇ ਉਤੇਜਤ ਨਹੀਂ ਹੁੰਦੇ, ਸਗੋਂ ਸਹਿਜ-ਸੁਭਾਅ ਸੰਤੁਲਤ ਮਨ ਨਾਲ ਆਪਣੀ ਪ੍ਰੇਮਮਈ ਸੁਰ ਵਾਲੀ ਜੁਗਤਿ ਨੂੰ ਹੀ ਨਿਰੰਤਰ ਜਾਰੀ ਰੱਖਦੇ ਹਨ। ਵਾਸਤਵ ਵਿਚ ਇਹ ਸ਼ਬਦ ਤਤਕਾਲੀ ਪ੍ਰਸ਼ਾਸਨ-ਪ੍ਰਣਾਲੀ ਦਾ ਪਾਜ ਉਘੇੜਨ ਵਾਲਾ ਅਤੇ ਉਨ੍ਹਾਂ ਨੂੰ ਸਹੀ ਦਿਸ਼ਾ ਵਿਚ ਕੰਮ-ਕਾਰ ਕਰਨ ਦੀ ਪ੍ਰੇਰਨਾ ਦੇਣ ਵਾਲਾ ਹੈ।

# ਭਗਤ ਰਾਮਾਨੰਦ ਜੀ : ਜੀਵਨ ਤੇ ਬਾਣੀ

*-ਡਾ. ਗੁਰਮੁਖ ਸਿੰਘ*

ਭਗਤ ਰਾਮਾਨੰਦ ਜੀ ਪ੍ਰਸਿੱਧ ਭਗਤ ਹਨ, ਜਿਨ੍ਹਾਂ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਨੂੰ ਵਿਕਾਸ ਦੇ ਪੱਥ 'ਤੇ ਤੋਰਿਆ ਅਤੇ ਸਭ ਜੀਵਾਂ ਨੂੰ ਪ੍ਰਭੂ-ਭਗਤੀ ਦੇ ਅਧਿਕਾਰੀ ਮੰਨਦਿਆਂ ਪ੍ਰਭੂ-ਭਗਤੀ ਵਿਚ ਲੀਨ ਹੋਣ ਦਾ ਮਾਰਗ ਦੱਸਿਆ। ਜਾਤ-ਪਾਤ ਦੀਆਂ ਫੌਲਾਦੀ ਦੀਵਾਰਾਂ ਨੂੰ ਜਰਜਰਾ ਕੀਤਾ। ਆਪ ਨੇ ਤਥਾ-ਕਥਿਤ ਸ਼ੂਦਰਾਂ ਨੂੰ ਭਗਤੀ ਦੇ ਅਧਿਕਾਰੀ ਮੰਨਿਆ ਅਤੇ ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਭਗਤ ਰਵਿਦਾਸ ਜੀ ਜੈਸੇ ਭਗਤਾਂ ਨੂੰ ਆਪਣੇ ਗਲ ਨਾਲ ਲਗਾ ਕੇ ਬੇਅੰਤ ਜਾਤ-ਅਭਿਮਾਨੀਆਂ ਨੂੰ ਨਰਾਜ਼ ਕਰ ਲਿਆ ਪਰ ਇਸ ਰਾਹ ਨੂੰ ਠੀਕ ਮੰਨਦਿਆਂ ਅਗਾਂਹ ਵਧਦੇ ਗਏ। ਭਗਤ ਕਬੀਰ-ਪੰਥੀਆਂ ਵਿਚ ਇਕ ਦੋਹਰਾ ਪ੍ਰਸਿੱਧ ਹੈ ਜਿਸ ਤੋਂ ਆਪ ਦੀ ਭਗਤੀ ਲਹਿਰ ਨੂੰ ਦੇਣ ਦੇ ਮਹੱਤਵ ਦਾ ਗਿਆਨ ਹੁੰਦਾ ਹੈ:-

*ਭਕਤਿ ਦ੍ਰਾਵਿੜ ਉਪਜੀ, ਲਾਏ ਰਾਮਾਨੰਦ।*
*ਪ੍ਰਗਟ ਕੀਆ ਕਬੀਰ ਨੇ, ਸਪਤ ਦੀਪ ਨਵਖੰਡ।*

ਭਗਤ ਰਾਮਾਨੰਦ ਜੀ ਦਾ ਜਨਮ ਪ੍ਰਯਾਗ ਵਿਖੇ ਕੰਨਿਆ ਕੁਬਜ ਬ੍ਰਾਹਮਣ ਪਰਵਾਰ ਵਿਚ ਸ੍ਰੀ ਭੂਰਿਕਰਮ ਦੇ ਘਰ ਮਾਤਾ ਸੁਸ਼ੀਲਾ ਦੀ ਕੁੱਖੋਂ ੧੩੩੬ ਈ. ਵਿਚ ਹੋਇਆ। ਆਪ ਦੀ ਜਨਮ-ਮਿਤੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਆਪ ਦਾ ਬਚਪਨ ਦਾ ਨਾਂ ਰਾਮਦੱਤ ਜਾਂ ਰਾਮ ਭਾਰਤੀ ਸੀ ਪਰ ਸਮਾਂ ਪਾ ਕੇ ਆਪ ਸੁਆਮੀ ਰਾਮਾਨੰਦ ਦੇ ਨਾਂ ਨਾਲ ਪ੍ਰਸਿੱਧ ਹੋਏ। ਆਪ ਦੇ ਮਾਤਾ-ਪਿਤਾ ਨੇ ਆਪ ਨੂੰ ਉਚੇਰੀ ਵਿੱਦਿਆ ਪ੍ਰਾਪਤ ਕਰਨ ਲਈ ਕਾਸ਼ੀ ਭੇਜ ਦਿੱਤਾ ਜੋ ਵਿੱਦਿਆ ਦਾ ਮਹਾਨ ਕੇਂਦਰ ਸੀ। ਇਥੇ ਆਪ ਨੇ ੧੨-੧੩ ਸਾਲ ਦੀ ਉਮਰ ਵਿਚ ਦਰਸ਼ਨ, ਕਾਵਿ-ਸ਼ਾਸਤਰ, ਪੁਰਾਣ ਤੇ ਬੇਅੰਤ ਸੰਸਕ੍ਰਿਤ ਗ੍ਰੰਥਾਂ ਦਾ ਡੂੰਘਾ ਗਿਆਨ ਪ੍ਰਾਪਤ ਕੀਤਾ।

ਭਗਤ ਰਾਮਾਨੰਦ ਜੀ ਦੀ ਬਚਪਨ ਤੋਂ ਹੀ ਰੁਚੀ ਪ੍ਰਭੂ-ਭਗਤੀ ਵੱਲ ਸੀ ਤੇ ਇਕ ਸਾਧੂ ਪਾਸੋਂ ਧਰਮ-ਵਿੱਦਿਆ ਤੇ ਸਾਧਨਾ ਬਾਰੇ ਗਿਆਨ ਹਾਸਲ ਕੀਤਾ। ਇਕ ਦਿਨ ਆਪ ਜੀ ਦਾ ਮਿਲਾਪ ਸੁਆਮੀ ਰਾਘਵਾਨੰਦ ਨਾਲ ਹੋਇਆ। ਉਨ੍ਹਾਂ ਨੇ ਇਸ ਨੌਜਵਾਨ ਨੂੰ ਜੀਵਨ ਦੇ ਲਕਸ਼ ਬਾਰੇ ਦੱਸਿਆ ਤੇ ਇਸ ਦੀ ਪ੍ਰਾਪਤੀ ਦਾ ਮਾਰਗ ਪ੍ਰਭੂ-ਸਿਮਰਨ ਬਾਰੇ ਸੋਝੀ ਕਰਵਾਈ ਤਾਂ ਇਹ ਇੰਨੇ ਪ੍ਰਭਾਵਿਤ ਹੋਏ ਕਿ ਉਸ ਮਹਾਂਪੁਰਖ ਦੀ ਸ਼ਰਨ ਵਿਚ ਚਲੇ ਗਏ। ਗਿਆਨੀ ਪ੍ਰਤਾਪ ਸਿੰਘ ਅਨੁਸਾਰ, "ਰਾਮਾਨੰਦ ਕੁਝ ਸਮਾਂ ਆਪਣੇ ਗੁਰੂ ਪਾਸ ਟਿਕੇ, ਯੋਗ-ਸਾਧਨਾ ਨਾਲ ਇਨ੍ਹਾਂ ਦਾ ਸਰੀਰ ਬੜਾ ਸੁੰਦਰ ਤੇ ਅਰੋਗ ਹੋ ਗਿਆ। ਮਨ ਵੀ ਟਿਕਾਉ ਵਿਚ ਹੋ ਗਿਆ ਸੀ। ਰਾਘਵਾਨੰਦ ਆਪਣੇ ਸੇਵਕ ਦੀ ਆਤਮਿਕ ਉੱਨਤੀ ਨੂੰ ਦੇਖ ਕੇ ਬੜੇ ਪ੍ਰਸੰਨ ਹੋਏ। ਉਸ ਨੇ ਅਸੀਸ ਦਿੱਤੀ, ਜਾਹ ਸੰਸਾਰ ਵਿਚ ਤੇਰਾ ਨਾਮ ਰੌਸ਼ਨ ਹੋਵੇਗਾ, ਆਯੂ ਵੀ ਵੱਡੀ ਹੋਵੇਗੀ।[੧] ਇਉਂ ਸਪੱਸ਼ਟ ਹੈ ਕਿ ਆਪ ਸੁਆਮੀ ਰਾਘਵਾਨੰਦ ਦੇ ਚੇਲੇ ਸਨ।

ਭਗਤ ਰਾਮਾਨੰਦ ਜੀ ਨੇ ਇਕ ਵਾਰ ਆਪਣੇ ਗੁਰੂ ਰਾਘਵਾਨੰਦ ਪਾਸੋਂ ਤੀਰਥ ਯਾਤਰਾ ਕਰਨ ਲਈ ਆਗਿਆ ਮੰਗੀ ਜੋ ਮਿਲ ਗਈ। ਆਪ ਬਹੁਤ ਸਾਰੇ ਤੀਰਥਾਂ 'ਤੇ ਗਏ। ਕਈ ਧਰਮਾਂ ਦੇ ਸਾਧੂਆਂ ਜਾਂ ਆਗੂਆਂ ਨਾਲ ਆਪ ਦਾ ਮੇਲ ਹੋਇਆ। ਆਪ ਨੇ ਕੱਟੜਤਾ ਦਾ ਤਿਆਗ ਕਰ ਦਿੱਤਾ। ਆਪ ਨੇ ਸਭ ਜਾਤਾਂ, ਵਰਨਾਂ ਤੇ ਜਗਿਆਸੂਆਂ ਨੂੰ ਸਿੱਖਿਆ ਦੇਣੀ ਅਰੰਭ ਕਰ ਦਿੱਤੀ ਤਾਂ

ਆਪ ਦਾ ਬਹੁਤ ਵਿਰੋਧ ਹੋਇਆ। "ਕੱਟੜ-ਪੰਥੀਆਂ ਨੇ ਆਪ ਦੀ ਵਿਰੋਧਤਾ ਕੀਤੀ ਪਰ ਉਨ੍ਹਾਂ ਆਖਿਆ ਕਿ ਸਭ ਭਗਤਾਂ ਦਾ ਗੋਤਰ ਇਕ ਹੈ, ਇੱਕੋ ਪੰਗਤ ਵਿਚ ਬੈਠ ਕੇ ਲੰਗਰ ਛਕਣ ਦੀ ਆਗਿਆ ਦੇ ਦਿੱਤੀ।"[੨] ਆਪ ਦੇ ਗੁਰੂ ਸੁਆਮੀ ਰਾਘਵਾਨੰਦ ਨੂੰ ਵੀ ਆਪ ਦਾ ਇਹ ਵਿਚਾਰ ਪਸੰਦ ਨਹੀਂ ਸੀ ਜਿਸ ਕਾਰਨ ਗੁਰੂ-ਸ਼ਿਸ਼ ਵਿਚ ਫਾਸਲਾ ਵਧਦਾ ਗਿਆ ਤੇ ਭਗਤ ਰਾਮਾਨੰਦ ਜੀ ਨੇ ਵੱਖਰੀ ਸੰਪ੍ਰਦਾਇ ਬਣਾ ਲਈ।

ਭਗਤ ਰਾਮਾਨੰਦ ਜੀ ਨੂੰ ਮਿਹਰਵਾਨ ਸੋਢੀ ਨੇ 'ਆਦਿ ਭਗਤ' ਕਹਿ ਕੇ ਵਡਿਆਇਆ ਹੈ। "ਅਰੁ ਕਲਜੁਗ ਕੇ ਭਗਤਾਂ ਬੀਚ ਤੇ ਪ੍ਰਥਮੇਂ ਆਦਿ ਸਭਨਾਂ ਭਗਤਾਂ ਤੇ ਜੁ ਭੈਆ ਹੈ ਗੁਸਾਈਂ ਰਾਮਾਨੰਦ ਸੰਨਿਆਸੀ ਅਰ ਜਨਮ ਕਾ ਬ੍ਰਾਹਮਣੁ ਥਾ। ਤਿਨਿ ਐਸੀ ਭਗਤ ਕਮਾਈ ਜਿਸ ਕੀ ਸੰਪ੍ਰਦਾ ਚਲੀ ਜਾਤੀ ਹੈ। ਅਰੁ ਨਾਮੇ ਕੰਬੀਰ ਰਵਿਦਾਸ ਤੇ ਲਾਇ ਕਰਿ ਸਭ ਭਗਤ ਜਿਸ ਕੇ ਸਿਖ ਥੇ। ਜਿਨਿ ਜਿਨਿ ਗੁਸਾਈਂ ਰਾਮਾਨੰਦ ਜੀ ਕੀ ਦੀਖਿਆ ਲਈ ਹੈ ਤਿਸ ਕੰਉ ਸਾਈਂ ਰਾਮਾਨੰਦ ਸ੍ਰੀ ਠਾਕੁਰ ਜੀ ਕੰਉ ਮਿਲਾਇ ਛੋਡਿਆ ਹੈ।"[੩] ਇਸ ਤੋਂ ਭਗਤ ਜੀ ਦੀ ਆਤਮਿਕ ਬੁਲੰਦੀ ਦਾ ਅਨੁਮਾਨ ਸਹਿਜੇ ਲਗਾਇਆ ਜਾ ਸਕਦਾ ਹੈ। ਭਾਈ ਦਰਬਾਰੀ ਦਾਸ ਨੇ ਵੀ ਭਗਤ ਜੀ ਦੀ ਸਾਧਨਾ ਤੇ ਉਦਾਰ ਬਿਰਤੀ ਬਾਰੇ ਸ਼ਰਧਾ ਸਹਿਤ ਲਿਖਿਆ ਹੈ:-

*ਆਦਿ ਕਾਲ ਕੇ ਰਾਮਾਨੰਦ। ਅੰਧਘੋਰ ਮਹਿ ਪਾਯਾ ਰੰਦ।*
*ਭਗਤਿ ਕਰੈ ਹਰਿ ਕੈ ਗੁਣ ਗਾਵੈ। ਸਾਸਿ ਸਾਸਿ ਹਰਿਨਾਮ ਧਯਾਵੈ।*
*ਬਰਨੁ ਬ੍ਰਹਮਣੁ ਭਯਾ ਬੈਰਾਗੀ। ਮਾਯਾ ਮਮਤਾ ਸਗਲ ਤਯਾਗੀ।*
*ਜਿਨ ਜਨ ਦੀਖਯਾ ਲੀਨੀ ਆਇ। ਸੋ ਪ੍ਰਭਿ ਲੀਨੇ ਆਪਿ ਮਿਲਾਇ।*[੪]

ਭਗਤ ਰਾਮਾਨੰਦ ਜੀ ਨੇ ਭਗਤੀ ਦਾ ਪ੍ਰਚਾਰ ਕੀਤਾ ਅਤੇ ਬਹੁਤ ਸਾਰੇ ਭਗਤ ਆਪ ਦੇ ਸ਼ਿਸ਼ ਬਣ ਗਏ ਜਿਨ੍ਹਾਂ ਵਿਚ ਪ੍ਰਸਿੱਧ ਹੋਏ ਭਗਤਾਂ ਦਾ ਜ਼ਿਕਰ ਨਾਭਾ ਦਾਸ ਨੇ ਇਉਂ ਕੀਤਾ ਹੈ:-

*ਅਨੰਤ ਨੰਦ ਕਬੀਰ ਸੁਖਾ ਸੁਰਸੁਰਾ ਪਦਮਾਵਤ ਨਰਹਰਿ।*
*ਪੀਪਾ ਭਾਵਾ ਨੰਦ ਰਵਿਦਾਸ ਧੰਨਾ ਸੈਣ ਸੁਰਸੁਰੀ ਕੀ ਧਾਰ ਹਰਿ।*
*ਔਰੇ ਸਿਸ ਪ੍ਰਸਿਧਯ ਏਕ ਤੇ ਏਕ ਉਜਾਗਰ।*
*ਵਿਸ਼ਵ ਮੰਗਲ ਆਧਾਰ ਸਰਬ ਨੰਦ ਜਸਧਾ ਕੇ ਆਗਰ।*[੫]

ਇਨ੍ਹਾਂ ਸ਼ਿਸ਼ਾਂ ਨੇ ਭਗਤ ਰਾਮਾਨੰਦ ਜੀ ਦੀ ਵਿਚਾਰਧਾਰਾ ਨੂੰ ਆਪ ਅਪਣਾਇਆ ਤੇ ਆਪਣੇ-ਆਪਣੇ ਕਰਮ-ਖੇਤਰ ਵਿਚ ਖ਼ੂਬ ਪ੍ਰਚਾਰ ਕੀਤਾ। ਸਰਗੁਣ ਭਗਤੀ ਤੋਂ ਨਿਰਗੁਣ ਭਗਤੀ ਦਾ ਵਿਕਾਸ ਇਨ੍ਹਾਂ ਸੰਤਾਂ ਦੀ ਵਿਚਾਰਧਾਰਾ ਵਿਚ ਪਰਿਵਰਤਨ ਦਾ ਮਹੱਤਵਪੂਰਨ ਪ੍ਰਮਾਣ ਹੈ।

ਭਗਤ ਰਾਮਾਨੰਦ ਜੀ ਦੀ ਸੰਪ੍ਰਦਾਇ ਨੂੰ ਵੈਰਾਗੀ ਸੰਪ੍ਰਦਾਇ ਵੀ ਆਖਿਆ ਜਾਂਦਾ ਹੈ ਤੇ ਹੋਰ ਨਾਂ ਵੀ ਦਿੱਤੇ ਗਏ ਹਨ। "ਭਗਤ ਰਾਮਾਨੰਦ ਜੀ ਨੇ ਇਕ ਸੰਪ੍ਰਦਾਇ ਕਾਇਮ ਕੀਤੀ ਜੋ ਸ਼੍ਰੀ ਸੰਪ੍ਰਦਾਇ ਰਾਮਾਨੰਦੀ ਸੰਪ੍ਰਦਾਇ ਤੇ ਰਾਮਾਵਤ ਸੰਪ੍ਰਦਾਇ ਨਾਂ ਨਾਲ ਪ੍ਰਸਿੱਧ ਹੈ। ਕੁਝ ਲੋਕ ਇਨ੍ਹਾਂ ਨੂੰ ਤਿੰਨ ਵੱਖ-ਵੱਖ ਸੰਪ੍ਰਦਾਵਾਂ ਮੰਨਦੇ ਹਨ। ਰਾਮਾਨੰਦੀ ਸੰਪ੍ਰਦਾਇ ਦੇ ਪੈਰੋਕਾਰ ਕੁਝ 'ਅਵਧੂਤ' ਅਖਵਾਉਂਦੇ ਹਨ ਅਤੇ ਕੁਝ 'ਵੈਰਾਗੀ'। ਇਨ੍ਹਾਂ ਦੋਹਾਂ ਸਾਧੂ ਸੰਪ੍ਰਦਾਵਾਂ ਦੇ ਭੇਖ ਅਤੇ ਮਾਨਤਾਵਾਂ ਸੰਬੰਧੀ ਫ਼ਰਕ ਵੀ ਹਨ। ਭਗਤ ਰਾਮਾਨੰਦ ਜੀ ਦੇ ਇਨ੍ਹਾਂ ਦੋਵਾਂ ਸੰਪ੍ਰਦਾਵਾਂ ਨੇ ਨਿਰਗੁਣ ਸੰਤਾਂ ਨੂੰ ਕੁਝ ਕਿਰਿਆਤਮਕ ਅਤੇ ਕੁਝ ਪ੍ਰਤੀ ਕਿਰਿਆਤਮਕ ਪ੍ਰੇਰਨਾਵਾਂ ਜ਼ਰੂਰ ਪ੍ਰਦਾਨ ਕੀਤੀਆਂ ਹੋਣਗੀਆਂ। ਭਗਤ ਰਾਮਾਨੰਦ ਜੀ ਦੇ ਬਹੁਤ ਸਾਰੇ ਚੇਲੇ ਸਨ। ਇਨ੍ਹਾਂ ਵਿੱਚੋਂ ਬਹੁਤਿਆਂ ਦੀ ਵਿਚਾਰਧਾਰਾ ਨਿਰਗੁਣ ਹੀ ਸੀ। ਇਨ੍ਹਾਂ ਵਿਚ ਭਗਤ ਧੰਨਾ ਜੀ, ਭਗਤ ਪੀਪਾ ਜੀ ਤੇ ਭਗਤ ਸੈਣ ਜੀ ਵਿਸ਼ੇਸ਼

ਪ੍ਰਸਿੱਧੀ ਦੇ ਧਾਰਨੀ ਹਨ।"[੬] ਇਉਂ ਭਗਤ ਰਾਮਾਨੰਦ ਜੀ ਦੇ ਪੈਰੋਕਾਰਾਂ ਵਿਚ ਨਿਰਗੁਣ ਤੇ ਸਰਗੁਣ ਭਗਤੀ ਦੇ ਪ੍ਰਚਾਰਕ ਸਨ ਜਿਨ੍ਹਾਂ ਨੇ ਪ੍ਰਚੱਲਤ ਪੂਜਾ-ਭਗਤੀ ਦੀ ਪਾਖੰਡ ਤੇ ਆਡੰਬਰਮਈ ਵਿਧੀ ਦਾ ਤਿਆਗ ਕਰ ਕੇ ਲੋਕਾਂ ਨੂੰ ਪ੍ਰਭੂ ਨਾਲ ਮਿਲਣ ਲਈ ਨਵਧਾ ਭਗਤੀ ਦਾ ਪ੍ਰਚਾਰ ਕੀਤਾ।

ਭਗਤ ਰਾਮਾਨੰਦ ਜੀ ਦੇ ਵਿਚਾਰਾਂ ਬਾਰੇ ਡਾ. ਰਾਮ ਕੁਮਾਰ ਵਰਮਾ ਦਾ ਮੱਤ ਹੈ ਕਿ—

"(ੳ) ਭਗਤ ਰਾਮਾਨੰਦ ਜੀ ਨੇ ਜਾਤ-ਪਾਤ ਦਾ ਬੰਧਨ ਢਿੱਲਾ ਕਰ ਦਿੱਤਾ... ਉਨ੍ਹਾਂ ਨੇ ਖਾਣ-ਪੀਣ ਦੇ ਵਿਸ਼ੇ ਵਿਚ ਖੁੱਲ੍ਹ ਦਿੱਤੀ। ਉਨ੍ਹਾਂ ਨੇ ਇੰਨਾ ਜ਼ਰੂਰ ਕੀਤਾ ਕਿ ਭਗਤੀ ਲਈ ਅਨੇਕ ਜਾਤ ਦੇ ਜਗਿਆਸੂਆਂ ਨੂੰ ਇਕ ਪੰਗਤੀ ਵਿਚ ਬਿਠਾ ਦਿੱਤਾ।

(ਅ) ਉਨ੍ਹਾਂ ਨੇ ਧਰਮ ਪ੍ਰਚਾਰ ਲਈ ਸੰਸਕ੍ਰਿਤ ਦੀ ਬਜਾਏ ਲੋਕ-ਭਾਸ਼ਾ ਨੂੰ ਪਹਿਲ ਦਿੱਤੀ। ਭਾਵੇਂ ਉਨ੍ਹਾਂ ਦੀ ਹਿੰਦੀ ਰਚਨਾ ਬਹੁਤ ਘੱਟ ਹੈ ਪਰ ਉਨ੍ਹਾਂ ਨੇ ਆਪਣੇ ਸ਼ਿਸ਼ਾਂ ਨੂੰ ਲੋਕ-ਭਾਸ਼ਾ ਵਿਚ ਧਰਮ ਪ੍ਰਚਾਰ ਕਰਨ ਦੀ ਆਗਿਆ ਦਿੱਤੀ ਸੀ।

(ੲ) ਸੁਆਮੀ (ਭਗਤ ਰਾਮਾਨੰਦ) ਜੀ ਨੇ ਈਸ਼ਵਰ ਦੇ ਵਰਣਨ ਵਿਚ ਅਦ੍ਵੈਤਵਾਦ ਅੰਦਰ ਵਰਤੇ ਜਾਂਦੇ ਈਸ਼ਵਰ ਦੇ ਨਾਵਾਂ ਦਾ ਉਪਯੋਗ ਕੀਤਾ।

(ਸ) ਸ਼ੰਕਰਾਚਾਰੀਆ ਦੇ ਸੰਨਿਆਸੀਆਂ ਤੋਂ ਭਗਤ ਰਾਮਾਨੰਦ ਜੀ ਦੇ ਸੰਨਿਆਸੀਆਂ ਦੀ ਆਚਾਰਾਤਮਕ ਸੁਤੰਤਰਤਾ ਬਹੁਤ ਜ਼ਿਆਦਾ ਹੈ।"[੭] ਭਗਤ ਰਾਮਾਨੰਦ ਜੀ ਦੀ ਭਗਤੀ ਲਹਿਰ ਨੂੰ ਦੇਣ ਬੜੀ ਨਿੱਗਰ ਹੈ ਤੇ ਆਪ ਦੀ ਮਹਿਮਾ ਕਈ ਸੰਤ ਕਵੀਆਂ ਨੇ ਆਖੀ ਹੈ। ਬਾਵਾ ਰਾਮਦਾਸ ਜੀ ਪਟਿਆਲੇ ਵਾਲੇ ਲਿਖਦੇ ਹਨ:-

*ਸ੍ਰੀ ਰਾਮਾਨੰਦ ਦਇਆਲ ਭਗਤ ਇਕ ਰੰਗ ਹੈ।*
*ਆਠ ਪਹਰ ਆਨੰਦ ਸਦ ਸਤ ਸੰਗ ਹੈ।*
*ਤਜੀ ਜੁਗਤ ਕੀ ਆਸ ਲਗੇ ਨਿਜ ਨਾਮ ਸਿਉਂ।*
*ਹਰਿ ਹਾਂ ਰਾਮਦਾਸ ਕਰ ਭਗਤਿ ਮਿਲੇ ਸ੍ਰੀ ਰਾਮ ਸਿਉਂ।*[੮]

ਭਗਤ ਰਾਮਾਨੰਦ ਜੀ ਦੀ ਉਮਰ ਬਹੁਤ ਲੰਮੀ ਸੀ। ਨਾਭਾ ਦਾਸ ਅਨੁਸਾਰ:-

*ਬਹੁਤ ਕਾਲ ਬਪ ਧਾਰ ਕੇ ਪ੍ਰਣਤ ਜਨਨਿ ਕੋ ਪਾਰ ਦੀਯੋ।*

ਭਾਈ ਦਰਬਾਰੀ ਦਾਸ ਨੇ ਆਪ ਜੀ ਬਾਰੇ ਲਿਖਿਆ ਹੈ:-

*ਰਾਮਾਨੰਦ ਕੀ ਆਉ ਚੌਦਹ ਸੈ ਬਰਸਾ ਭਾਈ।*
*ਕਲਜੁਗ ਏਹ ਸੁਭਾਉ ਸੌ ਬਰਸ ਜੀਵੈ ਨਹੀ।*[੯]

ਇਨ੍ਹਾਂ ਦੇ ਬ੍ਰਹਮਲੀਨ ਹੋਣ ਦੀ ਮਿਤੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ ਪਰ ਬਹੁਤੇ ੧੪੬੭ ਈ. ਮੰਨਦੇ ਹਨ। ਅਜਿਹਾ ਮੰਨਿਆ ਜਾਂਦਾ ਹੈ ਕਿ ਆਪ ਜੀਵਨ ਦੇ ਅੰਤਲੇ ਦਿਨਾਂ ਵਿਚ ਅਯੋਧਿਆ ਚਲੇ ਗਏ ਸਨ, ਜਿੱਥੇ ਇਕ ਗੁਫਾ ਵਿਚ ਰਹਿੰਦੇ ਸਨ। ਇਕ ਦਿਨ ਸਵੇਰੇ-ਸਵੇਰੇ ਗੁਫਾ ਵਿਚ ਸੰਖ ਦੀ ਧੁਨ ਸੁਣਾਈ ਦਿੱਤੀ। ਜਦੋਂ ਭਗਤਾਂ ਨੇ ਗੁਫਾ ਵਿਚ ਜਾ ਕੇ ਦੇਖਿਆ, ਉਥੇ ਸਭ ਕੁਝ ਖ਼ਤਮ ਸੀ। ਭਗਤ ਉਨ੍ਹਾਂ ਦੀਆਂ ਖੜਾਵਾਂ ਕਾਸ਼ੀ ਲੈ ਆਏ ਤੇ ਉਨ੍ਹਾਂ ਨੇ ਪੰਚ ਗੰਗਾ ਘਾਟ 'ਤੇ ਸਥਾਪਿਤ ਕਰ ਦਿੱਤੀਆਂ। ਇਸ ਸਥਾਨ ਨੂੰ ਸ੍ਰੀ ਮੱਠ ਆਖਿਆ ਜਾਂਦਾ ਹੈ।

**ਸੁਆਮੀ ਰਾਮਾਨੰਦ ਜੀ ਦੀਆਂ ਰਚਨਾਵਾਂ**

ਆਪ ਨੇ ਸੰਸਕ੍ਰਿਤ ਤੇ ਹਿੰਦੀ ਵਿਚ ਰਚਨਾ ਕੀਤੀ ਹੈ। ਆਪ ਨੇ ਵੇਦਾਂਤ ਦਾ ਡੂੰਘਾ ਅਧਿਐਨ ਕੀਤਾ ਤੇ ਪ੍ਰਮੁੱਖ ਗ੍ਰੰਥਾਂ ਦਾ ਸਾਰ-ਤੱਤ ਗ੍ਰਹਿਣ ਕੀਤਾ।

ਸੰਸਕ੍ਰਿਤ ਗ੍ਰੰਥ : (੧) ਵੈਸ਼ਣਵ ਮਤਾ ਬਜ ਭਾਸਕਰ

(੨) ਸ੍ਰੀ ਰਾਮ ਅਰਚਨਾ ਪਧਤਿ

ਆਪ ਦੇ ਚੇਲਿਆਂ ਨੇ ਆਪ ਦੇ ਨਾਂ 'ਤੇ ੧੭ ਗ੍ਰੰਥ ਲਿਖ ਕੇ ਪ੍ਰਸਿੱਧ ਕਰਨ ਦਾ ਯਤਨ ਕੀਤਾ ਹੈ ਜੋ ਅਪ੍ਰਮਾਣਿਕ ਹਨ ਤੇ ਵਿਦਵਾਨ[10] ਉਨ੍ਹਾਂ ਨੂੰ ਸੁਆਮੀ ਜੀ ਦੀ ਰਚਨਾ ਨਹੀਂ ਮੰਨਦੇ।

**ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਭਗਤ ਰਾਮਾਨੰਦ ਜੀ :**

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿਰਗੁਣ ਧਾਰਾ ਦੇ ਸੰਤਾਂ ਮਹਾਤਮਾਵਾਂ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤੇ ਹਨ। ਭਗਤ ਰਾਮਾਨੰਦ ਜੀ ਦਾ ਨਿਮਨ ਸ਼ਬਦ ਰਾਗ ਬਸੰਤ[11] ਵਿਚ ਉਪਲਬਧ ਹੈ:

*ਰਾਮਾਨੰਦ ਜੀ ਘਰੁ ੧ ੧ੴ ਸਤਿਗੁਰ ਪ੍ਰਸਾਦਿ॥*
*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥੧॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥੧॥*
*ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥੨॥*
*ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥੩॥੧॥*

*(ਪੰਨਾ ੧੧੯੫)*

ਇਸ ਸ਼ਬਦ ਦੇ ਅਧਿਐਨ ਤੋਂ ਸ੍ਵੈ-ਸਪੱਸ਼ਟ ਹੈ ਕਿ ਭਗਤ ਜੀ ਨੇ ਆਪਣੇ ਜੀਵਨ ਦੇ ਆਖਰੀ ਚਰਨ ਵਿਚ ਸਰਗੁਣ ਦੀ ਬਜਾਏ ਨਿਰਗੁਣ ਬ੍ਰਹਮ ਦੀ ਭਗਤੀ ਅਰੰਭ ਕਰ ਦਿੱਤੀ ਸੀ। ਡਾ. ਰਤਨ ਸਿੰਘ (ਜੱਗੀ) ਦਾ ਵਿਚਾਰ ਹੈ— "ਰਾਮਾਨੰਦ ਪਹਿਲਾਂ ਸੀਤਾ ਰਾਮ ਦੀ ਉਪਾਸਨਾ ਕਰਦੇ ਸਨ ਪਰ ਪਿਛਲੀ ਉਮਰ ਵਿਚ ਉਹ ਮੂਰਤੀ ਪੂਜਾ ਅਥਵਾ ਪ੍ਰਤੀਕ-ਉਪਾਸਨਾ ਤੋਂ ਉੱਚੇ ਉੱਠ ਕੇ ਨਿਰਗੁਣ ਦੀ ਉਪਾਸਨਾ ਵੱਲ ਰੁਚਿਤ ਹੋਏ।"[12] ਇਸ ਸ਼ਬਦ ਵਿਚ ਸੁਆਮੀ ਜੀ ਨੇ ਮਨ ਦੇ ਟਿਕਾਓ ਕਾਰਨ ਮਨ ਵਿਚ ਵਿਆਪਕ ਆਨੰਦ ਦਾ ਜ਼ਿਕਰ ਕੀਤਾ ਹੈ। ਬ੍ਰਹਮ ਕਿਧਰੇ ਬਾਹਰ ਨਹੀਂ ਹੈ, ਉਹ ਤਾਂ ਮਨ ਅੰਦਰ ਹੀ ਵਿਦਮਾਨ ਹੈ ਜਿਸ ਦਾ ਗਿਆਨ ਗੁਰੂ ਤੋਂ ਮਿਲਦਾ ਹੈ। ਉਹ ਪਾਰਬ੍ਰਹਮ ਸਰਬ-ਵਿਆਪਕ ਹੈ। ਉਸ ਦੀ ਖੋਜ ਵਿਚ ਕਿਧਰੇ ਜਾਣ ਦੀ ਜ਼ਰੂਰਤ ਨਹੀਂ ਹੈ, ਉਹ ਤਾਂ ਸਭ ਦੇ ਪਾਸ ਹੀ ਹੈ। ਸਭ ਪ੍ਰਕਾਰ ਦੇ ਭਰਮ ਸਤਿਗੁਰੂ ਨੇ ਕੱਟ ਦਿੱਤੇ ਹਨ। ਹਰ ਪ੍ਰਕਾਰ ਦੇ ਕਰਮ ਨੂੰ ਗੁਰੂ ਦਾ ਸ਼ਬਦ ਕੱਟ ਦਿੰਦਾ ਹੈ। ਇਸ ਸ਼ਬਦ ਵਿਚ ਪ੍ਰਭੂ ਨੂੰ ਬਾਹਰ ਭਾਲਣ ਦੀ ਥਾਂ ਅੰਦਰ ਭਾਲਣ ਦਾ ਉਪਦੇਸ਼ ਹੈ। ਉਹ ਸਭ ਥਾਂ ਹੈ। ਸਭ ਵਿਚ ਹੈ। ਇਹ ਸੋਝੀ ਸਤਿਗੁਰੂ ਦੀ ਬਖ਼ਸ਼ਿਸ਼ ਨਾਲ ਹੁੰਦੀ ਹੈ। ਕਰਮ-ਸਿਧਾਂਤ ਨੂੰ ਨਕਾਰਦਿਆਂ ਸਪੱਸ਼ਟ ਕੀਤਾ ਹੈ ਕਿ ਗੁਰੂ ਦਾ ਸ਼ਬਦ ਹਰ ਪ੍ਰਕਾਰ ਦੇ ਕਰਮ ਦੇ ਪ੍ਰਭਾਵ ਜਾਂ ਉਸ ਕਾਰਨ ਮਿਲਣ ਵਾਲੇ ਫਲ ਨੂੰ ਕੱਟ ਦਿੰਦਾ ਹੈ। ਭਗਤ ਰਾਮਾਨੰਦ ਜੀ ਦੀ ਭਗਤੀ ਲਹਿਰ ਨੂੰ ਮਹਾਨ ਦੇਣ ਹੈ ਤੇ ਆਪ ਦੀਆਂ ਰਚਨਾਵਾਂ ਵਿਚ ਨਵੇਂ ਵਿਚਾਰ ਉਪਲਬਧ ਹਨ ਜੋ ਪਰੰਪਰਾਵਾਦੀ ਵਿਚਾਰਾਂ ਨਾਲੋਂ ਭਿੰਨ ਹਨ। ਆਪ ਨੇ ਸਭ ਭਗਤਾਂ ਨੂੰ ਸਮਾਨ ਮੰਨਿਆ ਅਤੇ ਜਾਤ-ਪਾਤ ਦੀ ਜਕੜ ਨੂੰ ਢਿੱਲੀ ਕਰਨ ਦਾ ਸਫ਼ਲ ਯਤਨ ਕੀਤਾ।

***ਫੁਟ ਨੋਟ ਤੇ ਹਵਾਲੇ :***

1. *ਗਿ. ਪ੍ਰਤਾਪ ਸਿੰਘ, **ਭਗਤ ਦਰਸ਼ਨ**, ਖਾਲਸਾ ਬ੍ਰਦਰਜ਼, ਅੰਮ੍ਰਿਤਸਰ, ੧੯੮੧, ਪੰਨਾ ੧੦੫.*

੨. ਹਰਨਾਮ ਸਿੰਘ (ਸੰਤ), ਗੁਰਮਤਿ ਦੇ ਪਾਂਧੀ, ਪੰਨਾ ੧੦੫-੧੦੬.
੩. ਕ੍ਰਿਸ਼ਨਾ ਕੁਮਾਰੀ ਬਾਂਸਲ, ਸੁਖਮਨੀ ਸਹੰਸਰਨਾਮਾ, ਪੰਨਾ ੬੫੪.
੪. ਗੁਰਚਰਨ ਸਿੰਘ ਸੇਕ, ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੧, ਪੰਨਾ ੧੫੨.
੫. ਭਗਤਮਾਲਾ, ਛੰਦ ੩੬.
੬. ਗੋਬਿੰਦ ਤ੍ਰੈਗੁਣਾਇਤ, ਹਿੰਦੀ ਨਿਰਗੁਣ ਕਾਵਯਧਾਰਾ ਕੀ ਦਾਰਸ਼ਨਿਕ ਪ੍ਰਿਸ਼ਠ ਭੂਮੀ, ਪੰਨਾ ੨੫.
੭. ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ ੨੨੦.
੮. ਬਾਣੀ ਬ੍ਰਿਧਪ੍ਰਤਾਪ ਗ੍ਰੰਥ, ਪੰਨਾ ੩੬੩.
੯. ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ, ਪੰਨਾ ੧੫੩.
੧੧. ਇਹ ਸ਼ਬਦ ਹਿੰਦੀ ਗ੍ਰੰਥਾਂ ਵਿਚ ਮਿਲਦਾ ਹੈ ਪਰ ਪਾਠ-ਭੇਦ ਕਾਫੀ ਹਨ।
੧੨. ਡਾ. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵ ਕੋਸ਼ (ਭਾਗ II), ਪੰਜਾਬੀ ਯੂਨੀਵਰਸਿਟੀ ਪਟਿਆਲਾ, 2002, ਪੰਨਾ ੪੫੫.

# ਭਗਤ ਭੀਖਨ ਜੀ : ਜੀਵਨ ਅਤੇ ਬਾਣੀ

*-ਪ੍ਰੋ: ਬਲਵਿੰਦਰ ਸਿੰਘ 'ਜੌੜਾ ਸਿੰਘਾ'*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੈਵੀ ਅਵੇਸ਼ ਰਾਹੀਂ ਪ੍ਰਵਾਨ ਚੜ੍ਹੇ ਸੰਤ-ਭਗਤਾਂ ਵਿਚ ਭਗਤ ਭੀਖਨ ਜੀ ਵੀ ਪ੍ਰਵਾਨ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੋਰਠਿ ਵਿਚ ਪੰਨਾ ੬੫੯ ਉੱਪਰ ਭਗਤ ਭੀਖਨ ਜੀ ਦੇ ਦੋ ਸ਼ਬਦ ਸੁਸ਼ੋਭਿਤ ਹਨ। ਭਗਤ ਭੀਖਨ ਜੀ ਦੇ ਜੀਵਨ ਬਾਰੇ ਕੋਈ ਇਤਿਹਾਸਕ ਜੀਵਨੀ-ਸ੍ਰੋਤ ਨਹੀਂ ਮਿਲਦਾ। ਪਰ ਆਮ ਮੰਨਿਆ ਜਾਂਦਾ ਹੈ ਕਿ ਭਗਤ ਭੀਖਨ ਜੀ ਕਾਕੋਰੀ ਦੇ ਵਸਨੀਕ ਸਨ। ਕਾਕੋਰੀ ਲਖਨਊ ਸਰਕਾਰ (ਸੂਬਾ) ਦਾ ਇਕ ਪਰਗਨਾ ਸੀ।[੧] ਆਪ ਜੀ ਦਾ ਜਨਮ ੧੪੮੦ ਈ: ਦੇ ਨੇੜੇ-ਤੇੜੇ ਦਾ ਮੰਨਿਆ ਗਿਆ ਹੈ।[੨] ਭਗਤ ਭੀਖਨ ਜੀ ਆਪਣੇ ਸਮੇਂ ਦੇ ਪੜ੍ਹੇ-ਲਿਖੇ ਲੋਕਾਂ ਵਿੱਚੋਂ ਸਨ। ਆਪ ਜੀ ਦੀ ਧਾਰਮਿਕ ਰਹਿਨੁਮਾਈ ਅਤੇ ਵਿਦਵਤਾ ਵਿਚ ਸ਼ੇਖ ਮੀਰ ਸੱਯਦ ਇਬਰਾਹੀਮ ਦਾ ਵਿਸ਼ੇਸ਼ ਯੋਗਦਾਨ ਸੀ। ਸੱਯਦ ਇਬਰਾਹੀਮ ਆਪਣੇ ਸਮੇਂ ਦੇ ਮਹਾਨ ਧਾਰਮਿਕ ਚਿੰਤਕ ਸਨ।[੩] ਭਗਤ ਭੀਖਨ ਜੀ ਨੇ ਸ਼ਰੀਅਤ ਤੇ ਤਰੀਕਤ ਦੇ ਮਸਲਿਆਂ ਨੂੰ ਸਮਝਿਆ ਤੇ ਵਿਚਾਰਿਆ। ਸੰਜੋਗਵੱਸ ਆਪ ਦੇ ਸਮਕਾਲੀਨ ਹੀ ਭਗਤੀ ਲਹਿਰ ਭਾਰਤ ਦੇ ਹਰ ਹਿੱਸੇ ਵਿਚ ਪ੍ਰਭਾਵੀ ਸੀ। ਹਰ ਸੂਝਵਾਨ ਮਨੁੱਖ ਉਸ ਦੇ ਪ੍ਰਭਾਵ ਤੋਂ ਅਭਿੱਜ ਨਹੀਂ ਰਹਿ ਸਕਿਆ ਸੀ। ਕਾਕੋਰੀ ਕਿਉਂਕਿ ਉੱਤਰੀ ਭਾਰਤ ਵਿਚ ਸਥਿਤ ਸੀ ਅਤੇ ਉੱਤਰੀ ਭਾਰਤ ਭਗਤੀ ਲਹਿਰ ਦਾ ਵਿਸ਼ੇਸ਼ ਪ੍ਰਭਾਵੀ ਖੇਤਰ ਸੀ। ਭਗਤ ਭੀਖਨ ਜੀ ਦੇ ਪਾਵਨ ਸ਼ਬਦਾਂ ਦੀ ਭਾਵ— ਸਮੱਗਰੀ ਨਿਰਗੁਣਵਾਦੀ ਚੇਤਨਾ ਦੀ ਸੂਚਕ ਹੈ। ਇਨ੍ਹਾਂ ਵਿਚ ਕਿਤੇ ਵੀ ਸੂਫ਼ੀ ਜਾਂ ਇਸਲਾਮਿਕ ਸੱਭਿਆਚਾਰ ਦਾ ਕੋਈ ਅੰਸ਼ ਨਹੀਂ ਅਤੇ ਅਰਬੀ-ਫ਼ਾਰਸੀ ਦਾ ਕੋਈ ਸ਼ਬਦ ਵੀ ਨਹੀਂ ਵਰਤਿਆ ਗਿਆ ਹੈ। ਲੱਗਦਾ ਹੈ ਕਿ ਭਗਤ ਭੀਖਨ ਜੀ ਦੇ ਉੱਤੇ ਭਗਤੀ ਲਹਿਰ ਦਾ ਇੰਨਾ ਅਸਰ ਪਿਆ ਕੇ ਉਹ ਸੂਫ਼ੀ ਮੱਤ ਦੀਆਂ ਸੀਮਾਵਾਂ ਉੱਤੋਂ ਉੱਪਰ ਉੱਠ ਕੇ ਨਿਰਗੁਣਵਾਦੀ ਭਗਤ ਬਣ ਗਏ। ਭਗਤੀ ਲਹਿਰ ਦਾ ਅਸਰ ਭਗਤ ਭੀਖਨ ਜੀ ਨੇ ਲਾਜ਼ਮੀ ਕਬੂਲਿਆ। ਇਸੇ ਲਈ ਆਪ ਸ਼ਰੀਅਤ ਦੀਆਂ ਹੱਦਾਂ ਲੰਘ ਕੇ ਬੰਦਗੀ ਜਾਂ ਸਿਮਰਨ ਨੂੰ ਹੀ ਸਾਰੇ ਰੋਗਾਂ ਦਾ ਇਲਾਜ ਮੰਨਣ ਲੱਗ ਪਏ।[੪] ਭਗਤ ਭੀਖਨ ਜੀ ੧੫੭੩-੭੪ ਵਿਚ ਜੋਤੀ-ਜੋਤਿ ਸਮਾਏ।[੫]

ਭਗਤ ਭੀਖਨ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਪਾਵਨ ਸ਼ਬਦ ਹੇਠ ਲਿਖੇ ਅਨੁਸਾਰ ਹੈ:

*ਰਾਗੁ ਸੋਰਠਿ ਬਾਣੀ ਭੀਖਨ ਕੀ ੴ ਸਤਿਗੁਰ ਪ੍ਰਸਾਦਿ॥*
*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥੧॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥*
*ਅਪਨੇ ਸੰਤਹ ਲੇਹੁ ਉਬਾਰੀ॥੧॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥੩॥੧॥*

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥੧॥*
*ਹਰਿ ਗੁਨ ਕਹਤੇ ਕਹਨੁ ਨ ਜਾਈ॥*
*ਜੈਸੇ ਗੂੰਗੇ ਕੀ ਮਿਠਿਆਈ॥੧॥ ਰਹਾਉ॥*
*ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥*
*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥੨॥੨॥* (ਪੰਨਾ ੬੫੯)

ਡਾ: ਰਤਨ ਸਿੰਘ (ਜੱਗੀ) ਅਨੁਸਾਰ ਇਨ੍ਹਾਂ ਦੋ ਪਾਵਨ ਸ਼ਬਦਾਂ ਦੀ ਅਭਿਵਿਅਕਤੀ ਦਾ ਪ੍ਰੌੜ੍ਹ ਸਰੂਪ ਵੇਖ ਕੇ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਨ੍ਹਾਂ ਨੇ ਹੋਰ ਬਾਣੀ ਵੀ ਰਚੀ ਹੋਵੇਗੀ ਜੋ ਹੁਣ ਕਾਲ -ਕਵਲਿਤ ਹੋ ਚੁੱਕੀ ਹੈ। ਇਹ ਵੀ ਸੰਭਵ ਹੈ ਕਿ ਇਹ ਭਗਤ ਕਬੀਰ ਜੀ ਦੇ ਅਨੁਯਾਈ ਰਹੇ ਹੋਣਗੇ।[੬] ਦੋ-ਦੋ ਤੁਕਾਂ ਦੇ ਤਿੰਨ ਪਦੇ ਹਨ ਅਤੇ ਦੋ ਤੁਕਾਂ ਦਾ ਰਹਾਉ ਹੈ। ਦੂਜੇ ਵਿਚ ਦੋ-ਦੋ ਤੁਕਾਂ ਦੇ ਦੋ ਪਦੇ ਹਨ ਅਤੇ ਦੋ ਤੁਕਾਂ ਦਾ ਰਹਾਉ ਹੈ। ਮਾਤ੍ਰਾਵਾਂ ਦੀ ਗਿਣਤੀ ਸਮਾਨ ਨਹੀਂ। ਇਨ੍ਹਾਂ ਦੀ ਭਾਸ਼ਾ ਮੁਹਾਵਰੇਦਾਰ ਸਰਲ ਹਿੰਦੀ ਅਤੇ ਸ਼ੈਲੀ ਭਾਵ-ਪੂਰਤ ਅਤੇ ਨਿਮਰ-ਭਾਵ ਵਾਲੀ ਤੇ ਮਿਠਾਸ ਭਰੀ ਹੈ।

ਭਗਤ ਭੀਖਨ ਜੀ ਦੀ ਬਾਣੀ ਵਿਚ 'ਨਾਮ' ਕੇਂਦਰੀ ਵਿਸ਼ਾ ਹੈ। ਗੁਰਬਾਣੀ ਦਾ ਪ੍ਰਧਾਨ ਵਿਸ਼ਾ ਵੀ 'ਨਾਮ' ਹੀ ਹੈ। ਜੀਵ-ਆਤਮਾ ਦੇ ਪਰਮ-ਆਤਮਾ ਵਿਚ ਮਿਲਾਨ ਗੁਰਬਾਣੀ ਅਨੁਸਾਰ ਅੰਤਮ ਲਕਸ਼ ਹੈ। ਇਸ ਲਈ 'ਸਚਿਆਰ' ਹੋਣਾ ਜ਼ਰੂਰੀ ਹੈ। ਪਰ ਇਸ ਵਿਚ ਹਉਮੈ ਰੋਗ ਹੈ। ਵਿਕਾਰਾਂ ਨਾਲ ਮੱਤ ਭਰੀ ਪਈ ਹੈ। ਇਸੇ ਕਰਕੇ ਸੰਸਾਰਿਕ ਦੁੱਖ ਹਨ ਅਤੇ ਮਾਨਸਿਕ ਰੋਗ ਹਨ। ਸ਼ਬਦ 'ਰੋਗ' ਦੀ ਵਰਤੋਂ ਮਾਨਸਿਕ ਜਾਂ ਅਧਿਆਤਮਕ ਬੁਰਿਆਈਆਂ ਲਈ ਹੁੰਦੀ ਹੈ। ਇਹ ਦੁੱਖ ਜਾਂ ਰੋਗ 'ਨਾਮ' ਦੇ ਅਭਾਵ ਕਰਕੇ ਹਨ। ਗੁਰਬਾਣੀ ਦੇ ਅਨੇਕਾਂ ਪ੍ਰਮਾਣ ਇਸ ਸੰਬੰਧੀ ਮਿਲਦੇ ਹਨ:

- *ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥* (ਪੰਨਾ ੨੪੦)
- *ਨਾਮ ਬਿਨਾ ਕੁਸਟੀ ਮੋਹ ਅੰਧਾ॥ ਸਭ ਨਿਹਫਲ ਕਰਮ ਕੀਏ ਦੁਖੁ ਧੰਧਾ॥* (ਪੰਨਾ ੩੬੭)
- *ਖਸਮੁ ਵਿਸਾਰਿ ਕੀਏ ਰਸ ਭੋਗ॥ ਤਾ ਤਨਿ ਉਠਿ ਖਲੋਏ ਰੋਗ॥* (ਪੰਨਾ ੧੨੫੬)

ਭਗਤ ਭੀਖਨ ਜੀ ਵੀ ਜੀਵ ਦੇ ਇਨ੍ਹਾਂ ਰੋਗਾਂ ਜਾਂ ਦੁੱਖਾਂ ਕਰਕੇ ਚਿੰਤਤ ਹਨ ਕਿ ਮਨੁੱਖ ਦੇ ਬੁਢੇਪੇ ਦੀ ਅਵਸਥਾ ਕਰਕੇ, ਅੱਖਾਂ 'ਚੋਂ ਪਾਣੀ ਵਗ ਰਿਹਾ ਹੈ, ਸਰੀਰ ਕਮਜ਼ੋਰ ਹੋ ਰਿਹਾ ਹੈ, ਵਾਲ ਚਿੱਟੇ ਹੋ ਰਹੇ ਹਨ, ਰੇਸ਼ੇ (ਕਫ਼) ਨਾਲ ਗਲਾ ਰੁਕਣ ਕਰਕੇ ਬੋਲਣ ਤੋਂ ਵੀ ਆਤੁਰ ਹੈ ਪਰ ਅਜੇ ਵੀ ਉਹ ਸਰੀਰ ਦੇ ਮੋਹ ਵਿਚ ਫਸਿਆ ਪਿਆ ਹੈ। ਸਰੀਰ ਦੀ ਕਮਜ਼ੋਰੀ ਨਾਲ ਸਿਰ ਦੀ ਪੀੜ ਟਿਕੀ ਰਹਿੰਦੀ ਹੈ। ਸਰੀਰ ਜਲਨ ਨਾਲ ਧੁਖ ਰਿਹਾ ਹੈ। ਕਲੇਜੇ ਦੀ ਅਸਹਿ ਦਰਦ ਬਣੀ ਹੋਈ ਹੈ। ਹਾਲਤ ਇਹ ਕਿ ਸਰੀਰ ਦੇ ਹਰ ਅੰਗ ਵਿੱਚੋਂ ਚੀਸਾਂ ਉੱਠ ਰਹੀਆਂ ਹਨ। ਇਕ ਅਜਿਹਾ ਵੱਡਾ ਸਰੀਰਿਕ ਰੋਗ ਪੈਦਾ ਹੋ ਗਿਆ ਹੈ ਜਿਸ ਦਾ ਕੋਈ ਇਲਾਜ ਨਹੀਂ। ਮਨੁੱਖ ਦੇ ਇਸ ਦੁਖਾਂਤ ਦੀ ਪੁਸ਼ਟੀ ਭਗਤ ਬੇਣੀ ਜੀ ਵੀ ਆਪਣੀ ਬਾਣੀ ਵਿਚ ਕਰਦੇ ਹਨ:

*ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ॥*
*ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ॥*
*ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕਮਲਾਣਾ॥*
*ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ॥* (ਪੰਨਾ ੯੩)

ਇਨ੍ਹਾਂ ਸਰੀਰਕ ਰੋਗਾਂ ਦੀ ਨਵਿਰਤੀ ਲਈ ਭਗਤ ਭੀਖਨ ਜੀ ਅਕਾਲ ਪੁਰਖ ਅੱਗੇ ਬੇਨਤੀ

ਕਰਦੇ ਹਨ:

*ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥* (ਪੰਨਾ ੬੫੯)

ਗੁਰਬਾਣੀ ਵਿਚ ਮਨੁੱਖਾਂ ਨੂੰ ਲੱਗੇ ਦੁੱਖਾਂ ਤੇ ਰੋਗਾਂ ਦਾ ਇਲਾਜ ਵੀ ਦੱਸਿਆ ਹੈ। ਇਹ ਦਾਰੂ 'ਨਾਮ' ਦਾ ਹੈ:

*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥* (ਪੰਨਾ ੬੫੯)

ਭਗਤ ਭੀਖਨ ਜੀ ਇਸੇ 'ਨਾਮ' ਦੇ ਦਾਰੂ ਦੀ ਪ੍ਰੇਰਨਾ ਕਰਦੇ ਹਨ:

*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥* (ਪੰਨਾ ੬੫੯)

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

*ਸਰਬ ਰੋਗ ਕਾ ਅਉਖਦੁ ਨਾਮੁ॥ ਕਲਿਆਣ ਰੂਪ ਮੰਗਲ ਗੁਣ ਗਾਮ॥* (ਪੰਨਾ ੨੭੪)

ਨਾਮ ਦੀ ਪ੍ਰਾਪਤੀ ਕਿਵੇਂ ਹੋਵੇ? ਇਹ ਪ੍ਰਸ਼ਨ ਵੀ ਮਨੁੱਖ ਦੇ ਸਾਹਮਣੇ ਹੈ। ਭਗਤ ਭੀਖਨ ਜੀ ਅਨੁਸਾਰ ਨਾਮ ਦੀ ਪ੍ਰਾਪਤੀ ਗੁਰੂ ਦੀ ਕਿਰਪਾ ਰਾਹੀਂ ਹੁੰਦੀ ਹੈ। ਇਸ ਪ੍ਰਾਪਤੀ ਤੇ ਮੁਕਤ ਦੁਆਰਾ ਖੁੱਲ੍ਹ ਜਾਂਦਾ ਹੈ। ਗੁਰਬਾਣੀ ਵਿਚ ਇਸ ਸੰਬੰਧੀ ਹੋਰ ਪ੍ਰਮਾਣ ਹਨ:

*- ਨਾਮੁ ਅਮੋਲਕ ਰਤਨ ਹੈ ਪੂਰੇ ਸਤਿਗੁਰ ਪਾਸਿ॥*
*ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥* (ਪੰਨਾ ੪੦)

*- ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥* (ਪੰਨਾ ੯੪੧)

ਭਗਤ ਭੀਖਨ ਜੀ ਦੇ ਦੂਸਰੇ ਸ਼ਬਦ ਵਿਚ 'ਨਾਮ' ਦੇ ਗੁਣਾਂ ਤੇ ਨਿਰਮੋਲਕਤਾ ਆਦਿ ਬਾਰੇ ਦੱਸਿਆ ਹੈ। ਨਾਮ-ਪ੍ਰਾਪਤੀ ਦਾ ਜੋ ਫ਼ਲ ਮਿਲਦਾ ਹੈ ਉਸ ਦਾ ਜ਼ਿਕਰ ਵੀ ਹੈ। ਭਗਤ ਭੀਖਨ ਜੀ ਅਨੁਸਾਰ ਨਾਮ ਅਜਿਹਾ ਅਮੋਲਕ ਪਦਾਰਥ ਹੈ, ਜੋ ਚੰਗੀ ਕਿਸਮਤ ਨਾਲ ਮਿਲਦਾ ਹੈ। ਇਹ ਅਜਿਹਾ ਰਤਨ ਹੈ ਜੋ ਛੁਪਦਾ ਨਹੀਂ ਸਗੋਂ ਚਮਕਦਾ ਹੈ:

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥* (ਪੰਨਾ ੬੫੯)

ਭਗਤ ਭੀਖਨ ਜੀ ਉਲੇਖ ਕਰਦੇ ਹਨ ਕਿ ਨਾਮ ਸਿਮਰਦਿਆਂ ਜੋ ਆਤਮਿਕ ਅਨੰਦ ਆਉਂਦਾ ਹੈ, ਉਹ ਕਥਨ ਕਰਨਾ ਔਖਾ ਹੈ। ਗੂੰਗੇ ਦੇ ਮਠਿਆਈ ਦਾ ਸੁਆਦ ਦੱਸਣ ਤੁਲ ਹੈ। ਭਗਤ ਕਬੀਰ ਜੀ ਵੀ ਅਜਿਹੀ ਬੇਵਸੀ ਜ਼ਾਹਿਰ ਕਰਦੇ ਹਨ:

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥* (ਪੰਨਾ ੩੩੪)

ਗੁਰਬਾਣੀ ਦਾ ਹੋਰ ਫ਼ੁਰਮਾਨ ਹੈ:

*ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥* (ਪੰਨਾ ੬੩੫)

ਭਗਤ ਭੀਖਨ ਜੀ ਅਨੁਸਾਰ ਨਾਮ ਜਪਦਿਆਂ ਮਨੁੱਖ ਦੇ ਕੰਨਾਂ, ਜੀਭ, ਚਿਤ ਆਦਿ ਨੂੰ ਸੁਖ ਮਿਲਦਾ ਹੈ। ਅੱਖਾਂ ਵਿਚ ਸੀਤਲਤਾ ਭਰ ਜਾਂਦੀ ਹੈ। ਨਾਮ ਅਤੇ ਨਾਮੀ ਦੀ ਇੱਕਮਿੱਕਤਾ ਨਾਲ ਹਰ ਪਾਸੇ ਹਰੀ ਦੇ ਦਰਸ਼ਨ ਹੁੰਦੇ ਹਨ। 'ਤੋਹੀ ਮੋਹੀ' ਦਾ ਅੰਤਰ ਮਿਟ ਜਾਂਦਾ ਹੈ:

*ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ॥* (ਪੰਨਾ ੬੫੯)

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਹਰੀ ਦੇ ਮਿਲਣ 'ਤੇ ਜੋ ਆਤਮਿਕ ਆਨੰਦ ਆਉਂਦਾ ਹੈ, ਉਸ ਦਾ ਬੜੇ ਸੁੰਦਰ ਸ਼ਬਦਾਂ ਵਿਚ ਫ਼ੁਰਮਾਨ ਕਰਦੇ ਹਨ:

*ਨੇਤ੍ਰ ਸੰਤੋਖੇ ਏਕ ਲਿਵ ਤਾਰਾ॥ ਜਿਹਵਾ ਸੂਚੀ ਹਰਿ ਰਸ ਸਾਰਾ॥*
*ਸਚੁ ਕਰਣੀ ਅਭ ਅੰਤਰਿ ਸੇਵਾ॥ ਮਨ ਤ੍ਰਿਪਤਾਸਿਆ ਅਲਖ ਅਭੇਵਾ॥*

*ਜਹ ਜਹ ਦੇਖਉ ਤਹ ਤਹ ਸਾਚਾ॥ ਬਿਨੁ ਬੂਝੇ ਝਗਰਤ ਜਗੁ ਕਾਚਾ॥* *(ਪੰਨਾ ੨੨੪)*

ਭਗਤ ਭੀਖਨ ਜੀ ਦੀ ਬਾਣੀ ਸੰਬੰਧੀ ਸਾਰ-ਅੰਸ਼ ਇਹ ਕਿਹਾ ਜਾ ਸਕਦਾ ਹੈ ਕਿ ਮਨੁੱਖ ਨੂੰ ਕਿਉਂਕਿ ਵਿਕਾਰਾਂ ਵਿਚ ਖੱਚਿਤ ਰਹਿਣ ਕਰਕੇ ਅਧਿਆਤਮਕ ਤੇ ਮਾਨਸਿਕ ਦੁੱਖ ਚਿੰਬੜੇ ਹੋਏ ਹਨ। ਇਸੇ ਲਈ ਉਸ ਨੂੰ ਨਾ ਪਰਮਾਤਮਾ ਯਾਦ ਆਉਂਦਾ ਹੈ, ਨਾ ਮੌਤ ਚੇਤੇ ਹੈ। ਪਦਾਰਥਕ ਰਸਾਂ-ਕਸਾਂ ਵਿਚ ਮਸਤ ਹੈ। ਜਗਤ ਤੋਂ ਚਲੇ ਜਾਣ ਦੇ ਖਿਆਲ ਨੂੰ ਅਣਡਿੱਠ ਕਰ ਕੇ ਮਨੁੱਖਾ ਜਨਮ ਅਜਾਈਂ ਗਵਾ ਰਹੇ ਹਨ। ਪਰ ਭਗਤ ਭੀਖਨ ਜੀ ਵਰਗੇ ਭਾਗਾਂ ਵਾਲੇ ਮਹਾਂਪੁਰਖ ਹਨ, ਜੋ ਜੀਵ ਦੇ ਅੰਤਲੇ ਸਮੇਂ ਨੂੰ ਯਾਦ ਕਰਦੇ ਹਨ। ਜੀਵ ਨੂੰ ਉਸ ਦੇ ਫਰਜ਼ਾਂ ਦੀ ਸੋਝੀ ਕਰਵਾਉਂਦੇ ਹਨ ਕਿ ਹੇ ਜੀਵ, ਤੂੰ ਪਰਮਾਤਮਾ ਦਾ ਨਾਮ ਜਪ; ਜੇ ਪਹਿਲਾਂ ਸਮਾਂ ਨਹੀਂ ਮਿਲਿਆ ਤਾਂ ਅੰਤਲੇ ਸਮੇਂ ਹੀ ਸੁਚੇਤ ਹੋ! ਗੁਰਬਾਣੀ ਦਾ ਇਹੀ ਆਸ਼ਾ ਹੈ, ਤਾਕੀਦ ਹੈ:

*ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ॥*
*ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ॥੩॥*
*ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ॥*
*ਕਹੁ ਨਾਨਕ ਨਰ ਬਾਵਰੇ ਕਿਉ ਨਾ ਭਜੈ ਭਗਵਾਨੁ॥* *(ਪੰਨਾ ੧੪੨੬)*

**ਫੁਟ ਨੋਟ :**

*੧. M.A. Macauliffe,* ***The Sikh Religion,*** *Vol. (VI), Low Price Publications Delhi, 1996, Page. 415*

*੨. ਡਾ: ਤਾਰਨ ਸਿੰਘ,* ***ਗੁਰੂ ਗ੍ਰੰਥ ਰਤਨਾਵਲੀ,*** *ਪੰਜਾਬੀ ਯੂਨੀਵਰਸਿਟੀ ਪਟਿਆਲਾ, ਮਿਤੀਹੀਣ, ਪੰਨਾ ੧੩੦.*

*੩. M.A. Macauliffe,* ***The Sikh Religion,*** *Page 415*

*੪. ਡਾ: ਤਾਰਨ ਸਿੰਘ,* ***ਗੁਰੂ ਗ੍ਰੰਥ ਰਤਨਾਵਲੀ,*** *ਪੰਨਾ ੧੩੦*

*੫. ਸ. ਰੂਪ ਸਿੰਘ,* ***ਸੇ ਭਗਤ ਸਤਿਗੁਰ ਮਨਿ ਭਾਏ,*** *ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੭, ਪੰਨਾ ੧੨੨.*

*੬. ਡਾ. ਰਤਨ ਸਿੰਘ (ਜੱਗੀ),* ***ਸਿੱਖ ਪੰਥ ਵਿਸ਼ਵ ਕੋਸ਼,*** *ਭਾਗ ਦੂਜਾ, ਗੁਰੂ ਰਤਨ ਪਬਲਿਸ਼ਰਜ, ਪਟਿਆਲਾ, ੨੦੦੫, ਪੰਨਾ ੧੩੬੩*

# ਭਗਤ ਤ੍ਰਿਲੋਚਨ ਜੀ

*-ਸ. ਗੁਰਮੇਲ ਸਿੰਘ*

ਭਗਤ ਤ੍ਰਿਲੋਚਨ ਜੀ ਉਹ ਮਹਾਂਪੁਰਖ ਹਨ, ਜਿਨ੍ਹਾਂ ਦੀ ਪਵਿੱਤਰ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਕੇ ਸਦੀਵੀ ਅਮਰਤਾ ਦਾ ਰੁਤਬਾ ਦਿੱਤਾ ਹੈ।

ਜੀਵਨ : ਭਾਰਤ ਦੇ ਪੁਰਾਤਨ/ਮੱਧਕਾਲੀ ਸੰਤਾਂ-ਭਗਤਾਂ ਵਾਂਗ ਭਗਤ ਤ੍ਰਿਲੋਚਨ ਜੀ ਦੇ ਜੀਵਨ-ਵੇਰਵੇ ਪ੍ਰਮਾਣਿਕ ਰੂਪ ਵਿਚ ਉਪਲਬਧ ਨਹੀਂ, ਇਸ ਦਾ ਵੱਡਾ ਕਾਰਨ ਸ਼ਾਇਦ ਹਿੰਦੁਸਤਾਨੀ 'ਮਨਸ' ਵਿਚ ਇਤਿਹਾਸਕ ਕਲਪਨਾ ਦੀ ਘਾਟ ਹੈ। ਇਤਿਹਾਸ ਦੀ ਪੱਛਮੀ ਧਾਰਨਾ (ਜਿਸ ਦੀ ਉਪਜ ਵਿਦਵਾਨ 'ਇਸਲਾਮੀ ਜਗਤ' ਨੂੰ ਮੰਨਦੇ ਹਨ) ਅਨੁਸਾਰ ਕਿਸੇ ਮਨੁੱਖ, ਘਟਨਾ ਜਾਂ ਸਥਿਤੀ ਆਦਿ ਨੂੰ ਨਾਂ-ਥਾਂ, ਸੰਨ-ਸੰਮਤ, ਬਾਲ-ਜੁਆਨੀ, ਕੰਮ-ਕਾਜ, ਜਨਮ-ਮਰਨ, ਰਚਨਾਵਾਂ-ਘਟਨਾਵਾਂ ਅਤੇ ਹੋਰ ਨਿੱਕੀਆਂ-ਵੱਡੀਆਂ ਗੱਲਾਂ ਦੇ ਵੇਰਵਿਆਂ ਦੀ ਸਹੀ ਪਰਖ-ਪੜਤਾਲ ਕਰ ਕੇ ਇਕ ਸਿਲਸਿਲੇਵਾਰ ਰੂਪ ਵਿਚ ਨਿਸ਼ਚਿਤ ਕਰਨਾ, ਵਿਗਿਆਨਕ-ਇਤਿਹਾਸਕਾਰੀ ਹੈ। ਇਸ ਦੇ ਉਲਟ ਪੂਰਬੀ ਧਾਰਨਾ ਵਿਚ ਇਹ ਗੱਲ ਬਹੁਤੀ ਪਾਇਦਾਰ ਨਹੀਂ ਰਹੀ, ਪੂਰਬੀ ਇਤਿਹਾਸਕਾਰੀ ਨੇ ਮਾਨਵ-ਹਿਤੈਸੀ ਸ਼ਖ਼ਸੀਅਤਾਂ ਨੂੰ ਉਨ੍ਹਾਂ ਦੀ ਆਤਮਿਕ-ਉਚਾਈ ਤੋਂ ਚਿਤਰਿਆ ਹੈ, ਇਸ ਕਰਕੇ ਕਿਸੇ ਵੀ ਮਹਾਂਪੁਰਖ ਸਬੰਧੀ ਪ੍ਰਮਾਣਿਕ ਵੇਰਵਿਆਂ ਦੀ ਅਣਹੋਂਦ, ਕੋਈ ਗ਼ੈਰ-ਕੁਦਰਤੀ ਵਰਤਾਰਾ ਨਹੀਂ। ਭਗਤ ਤ੍ਰਿਲੋਚਨ ਜੀ ਦੇ ਸਬੰਧ ਵਿਚ ਵੀ ਉਪਰੋਕਤ ਕਥਨ ਸਹੀ ਹਨ, ਇਨ੍ਹਾਂ ਦੇ ਜੀਵਨ-ਚਰਿੱਤਰ ਨੂੰ ਵਿਦਵਾਨਾਂ ਨੇ ਬਹੁਤਾ 'ਲੋਕ ਸਿਮ੍ਰਤੀ' ਵਿੱਚੋਂ ਹੀ ਚਿਤਰਿਆ ਹੈ।

ੳ) ਭਗਤ ਤ੍ਰਿਲੋਚਨ ਜੀ ਸਬੰਧੀ ਸਭ ਤੋਂ ਮੁੱਢਲੇ ਪ੍ਰਮਾਣਿਕ ਹਵਾਲੇ ਗੁਰਬਾਣੀ ਵਿੱਚੋਂ ਮਿਲਦੇ ਹਨ ਜੋ ਕਿ ਉਨ੍ਹਾਂ ਦੇ ਆਤਮਿਕ ਵਿਅਕਤਿਤਵ ਦੇ ਦਰਸ਼ਨ ਕਰਵਾਉਂਦੇ ਹਨ। ਗੁਰਬਾਣੀ ਵਿਚ ਲੱਗਭਗ ੧੩-੧੪ ਹਵਾਲੇ ਮਿਲਦੇ ਹਨ:

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਭਾਰਤੀ ਵਰਨ-ਵੰਡ ਪ੍ਰਥਾ ਨੂੰ ਨਿਕਾਰਦੇ ਹੋਏ, ਭਗਤ ਨਾਮਦੇਵ ਜੀ, ਭਗਤ ਜੈਦੇਵ ਜੀ, ਭਗਤ ਕਬੀਰ ਜੀ, ਭਗਤ ਧੰਨਾ ਜੀ, ਭਗਤ ਸੈਣ ਜੀ, ਭਗਤ ਰਵਿਦਾਸ ਜੀ ਅਤੇ ਭਗਤ ਤ੍ਰਿਲੋਚਨ ਜੀ ਦੀ ਉਦਾਹਰਣ ਰਾਹੀਂ ਹਰਿ ਨਾਮ, ਸਾਧੂ (ਗੁਰਮੁਖਾਂ) ਦੀ ਸੰਗਤ ਦੀ ਵਡਿਆਈ ਦੱਸਦੇ ਹਨ:

*- ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ॥*
*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥*
*(ਪੰਨਾ ੮੩੫)*

*- ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥*
*ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥* *(ਪੰਨਾ ੯੯੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਵੀ (ਹੋਰ ਭਗਤ ਸਾਹਿਬਾਨ ਸਮੇਤ) ਭਗਤ ਤ੍ਰਿਲੋਚਨ ਜੀ ਦੀ ਸ਼ਖ਼ਸੀਅਤ ਵਿਚ ਹਰਿ ਕੀਰਤਨ, ਸਾਧ ਸੰਗਿ ਅਤੇ ਗੁਰ (ਗਿਆਨ) ਦੁਆਰਾ ਲਿਆਂਦੇ ਪਰਿਵਰਤਨ ਦੀ ਸ਼ਾਹਦੀ ਭਰਦੇ ਹਨ:

*- ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ॥*
*ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ॥* *(ਪੰਨਾ ੪੯੮)*

*- ਧੰਨੈ ਸੇਵਿਆ ਬਾਲ ਬੁਧਿ॥*
*ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥* (ਪੰਨਾ ੧੧੯੨)

ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ ਭਗਤ ਸਾਹਿਬਾਨਾਂ ਦੀ ਬਾਣੀ ਵਿਚ ਆਏ ਹਵਾਲੇ ਜਿੱਥੇ ਭਗਤ ਤ੍ਰਿਲੋਚਨ ਜੀ ਦੀ ਪ੍ਰਭੂ-ਭਗਤੀ, ਹਰਿ-ਸਿਮਰਨ ਆਦਿ ਦੁਆਰਾ ਕੀਤੀ ਆਤਮਿਕ ਤਰੱਕੀ ਦੀ ਦੱਸ ਪਾਉਂਦੇ ਹਨ, ਉਥੇ ਇਨ੍ਹਾਂ ਨੂੰ ਭਗਤ ਨਾਮਦੇਵ ਜੀ ਦਾ ਸਮਕਾਲੀ ਵੀ ਸਿੱਧ ਕਰਦੇ ਹਨ:

*- ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ॥* (ਪੰਨਾ ੯੭੨)

*- ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥* (ਪੰਨਾ ੧੧੦੬)

*- ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥*
*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥* (ਪੰਨਾ ੧੩੭੫-੭੬)

ਭੱਟ ਸਾਹਿਬਾਨ (ਪਹਿਲੇ ਪੰਜ) ਗੁਰੂ ਸਾਹਿਬਾਨਾਂ ਤੇ ਹੋਰ ਭਗਤ ਸਾਹਿਬਾਨ ਸਮੇਤ ਭਗਤ ਤ੍ਰਿਲੋਚਨ ਜੀ ਨੂੰ ਆਤਮਿਕ ਪੱਧਰ ਉੱਤੇ ਹੀ ਚਿਤਰਦੇ ਹਨ:

*- ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥*
*ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥*
*ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ॥*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ॥* (ਪੰਨਾ ੧੩੯੦)

*- ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ॥*
*ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ ਅਮਰਦਾਸ ਗੁਰ ਕਉ ਫੁਰਿਆ॥*
(ਪੰਨਾ ੧੩੯੩)

*- ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥*
*ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ॥*
*ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ॥*
*ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ॥* (ਪੰਨਾ ੧੩੯੪)

*- ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ॥*
*ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ ਜਸੁ ਜਗਤ੍ਰ ਪਰਿ ਛਾਇਯਉ॥*
(ਪੰਨਾ ੧੪੦੫)

*- ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜ੍ਯੋ ਜੁ ਪ੍ਰਗਾਸੁ॥* (ਪੰਨਾ ੧੪੦੬)

ਗੁਰਬਾਣੀ ਦੇ ਉਪਰੋਕਤ ਹਵਾਲਿਆਂ ਵਿਚ ਭਗਤ ਜੀ ਦੇ ਜੀਵਨ ਸਬੰਧੀ ਹੇਠ ਲਿਖੇ ਤੱਥ ਸਾਹਮਣੇ ਆਉਂਦੇ ਹਨ:

੧) ਭਗਤ ਜੀ ਉੱਚ ਆਤਮਿਕ ਅਵਸਥਾ ਦੇ ਮਾਲਕ ਸਨ, ਇਹ ਅਵਸਥਾ ਉਨ੍ਹਾਂ ਨੂੰ ਨਾਮ-ਸਿਮਰਨ, ਹਰਿ-ਕੀਰਤਨ, ਸੇਵਾ, ਗੁਰ-ਗਿਆਨ ਅਤੇ ਸੱਚੀ ਕਿਰਤ ਕਰ ਕੇ ਪ੍ਰਾਪਤ ਹੋਈ।

੨) ਭਗਤ ਤ੍ਰਿਲੋਚਨ ਜੀ, ਭਗਤ ਨਾਮਦੇਵ ਜੀ ਦੇ ਸਮਕਾਲੀ ਸਨ, ਬਲਕਿ ਇਨ੍ਹਾਂ ਦਾ

ਆਪਸ ਵਿਚ ਵਿਚਾਰ-ਵਟਾਂਦਰਾ ਵੀ ਹੁੰਦਾ ਰਹਿੰਦਾ ਸੀ।

(੩) ਸ੍ਰੀ ਗੁਰੂ ਰਾਮਦਾਸ ਜੀ ਨੇ ਤਾਂ ਅਸਿੱਧੇ ਤੌਰ ਉੱਪਰ ਇਨ੍ਹਾਂ ਦੀ 'ਅਉਜਾਤਿ' ਵੱਲ ਵੀ ਸੰਕੇਤ ਕਰ ਦਿੱਤਾ ਹੈ, ਭਾਵ ਉਹ ਪ੍ਰਚੱਲਤ ਧਾਰਨਾ ਅਨੁਸਾਰ ਜਾਤੀ ਦੇ 'ਬ੍ਰਾਹਮਣ' ਨਹੀਂ ਸਨ।

(ਅ) ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਭਾਵੇਂ ਗੁਰਬਾਣੀ ਵਾਂਗ ਭਗਤ ਤ੍ਰਿਲੋਚਨ ਜੀ ਦਾ ਆਤਮਿਕ ਸਰੂਪ ਹੀ ਚਿਤਰਿਆ ਹੈ, ਪਰ ਇਤਿਹਾਸਕ ਦ੍ਰਿਸ਼ਟੀ ਤੋਂ ਵਾਧਾ ਇਹ ਕੀਤਾ ਹੈ ਕਿ ਭਾਈ ਸਾਹਿਬ, ਭਗਤ ਜੀ ਦਾ ਵਿਵਹਾਰਕ ਜੀਵਨ ਵੀ ਚਿਤਰਦੇ ਹਨ ਅਤੇ ਪ੍ਰਚੱਲਤ ਰੂਪ ਵਿਚ ਭਗਤ ਤ੍ਰਿਲੋਚਨ ਜੀ ਤੇ ਭਗਤ ਨਾਮਦੇਵ ਜੀ ਵਿਚਲੀ 'ਗੁਰੂ-ਸ਼ਿਸ਼ ਜਾਂ ਸ਼ਿਸ਼-ਗੁਰੂ' ਧਾਰਨਾ ਨੂੰ ਛੱਡ ਕੇ 'ਮਿੱਤਰਭਾਵੀ' ਆਧਾਰ ਵੀ ਸੰਕੇਤਦੇ ਹਨ:

*ਦਰਸ਼ਣ ਵੇਖਣ ਨਾਮਦੇਵ ਭਲਕੇ ਉਠ ਤ੍ਰਿਲੋਚਨ ਆਵੈ।*
*ਭਗਤਿ ਕਰਨ ਮਿਲ ਦੁਇ ਜਣੇ ਨਾਮਦੇਉ ਹਰਿ ਚਲਤ ਸੁਣਾਵੈ।*
*ਮੇਰੀ ਭੀ ਕਰ ਬੇਨਤੀ ਦਰਸ਼ਨ ਦੇਖਾਂ ਜੇ ਤਿਸ ਭਾਵੈ।*
*ਠਾਕੁਰ ਜੀ ਨੋਂ ਪੁਛਿਓਸ ਦਰਸ਼ਨ ਕਿਵੈਂ ਤ੍ਰਿਲੋਚਨ ਪਾਵੈ।*
*ਹਸਕੈ ਠਾਕੁਰ ਬੋਲਿਆ ਨਾਮਦੇਉ ਨੋਂ ਕਹਿ ਸਮਝਾਵੈ।*
*ਹਥ ਨ ਆਵੈ ਭੇਟ ਸੋ ਤੁਸ ਤ੍ਰਿਲੋਚਨ ਮੈਂ ਮੁਹਿ ਲਾਵੈ।*
*ਹਉਂ ਅਧੀਨ ਹਾਂ ਭਗਤ ਦੇ ਪਹੁੰਚ ਨ ਹੰਘਾਂ ਭਗਤੀ ਦਾਵੈ।*
*ਹੋਇ ਵਿਚੋਲਾ ਆਣ ਮਿਲਾਵੈ॥* *(ਵਾਰ ੧੦:੧੨)*

ਭਗਤ ਤ੍ਰਿਲੋਚਨ ਜੀ ਹੋਰ ਭਗਤ ਸਾਹਿਬਾਨ ਵਾਂਗ 'ਸਾਧ-ਸੰਗਤਿ ਗੁਰ ਸਰਨੀ' ਆ ਕੇ ਆਤਮਿਕ ਜੀਵਨ ਦਾ ਸੁਖ ਫਲ ਪ੍ਰਾਪਤ ਕਰਦੇ ਹਨ:

*ਗੁਰਮੁਖਿ ਸੁਖ ਫਲੁ ਪਾਇਆ ਸਾਧਸੰਗਤਿ ਗੁਰ ਸਰਣੀ ਆਏ।*
*ਧ੍ਰੂ ਪ੍ਰਹਿਲਾਦੁ ਵਖਾਣੀਅਨਿ ਅੰਬਰੀਕੁ ਬਲਿ ਭਗਤਿ ਸਬਾਏ।*
*ਜਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ।*
*ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।*
*ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ।*
*ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।*
*ਹਉਮੈ ਮਾਰੀ ਪ੍ਰਗਟੀ ਆਏ॥* *(ਵਾਰ ੨੩:੧੫)*

(ੲ) ਗੁਰਬਾਣੀ ਤੇ ਭਾਈ ਗੁਰਦਾਸ ਜੀ ਤੋਂ ਬਿਨਾਂ ਮੁੱਢਲੀਆਂ ੧੭ਵੀਂ-੧੯ਵੀਂ ਸਦੀ ਦੀਆਂ ਲਿਖਤਾਂ ਵਿਚ ਕਿਤੇ-ਕਿਤੇ ਭਗਤ ਜੀ ਦੀ ਜਾਤਿ, ਜਨਮ, ਸਮਾਂ ਆਦਿ ਬਾਰੇ ਸੰਕੇਤ ਮਿਲਦੇ ਹਨ:

(੧) ਪੋਥੀ 'ਪ੍ਰੇਮ-ਅਬੋਧ' ਅਨੁਸਾਰ ਭਗਤ ਜੀ ਦਾ ਜਨਮ ਸੰਮਤ ੧੩੨੪ (੧੨੬੯ ਈ.) ਨੂੰ ਹੋਇਆ ਅਤੇ ਇਹ ਜਾਤੀ ਦੇ ਬ੍ਰਾਹਮਣ ਸਨ। ਭਗਤ ਜੀ ਦੀ ਜਾਤਿ ਦੇ 'ਬਿਪ੍ਰ' (ਬ੍ਰਾਹਮਣ) ਹੋਣ ਦਾ ਇਸ਼ਾਰਾ 'ਸੂਰਜ ਪ੍ਰਕਾਸ਼' ਦੇ ਕਰਤਾ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਵੀ ਕਰਦੇ ਹਨ:-

*ਭੀਖਨ ਧੰਨਾ ਅਰੁ ਜੈਦੇਵ।*
*ਬਿਪ੍ਰ ਤ੍ਰਿਲੋਚਨ ਸ੍ਰੀ ਗੁਰਦੇਵ।* *(ਰਾਸਿ ੩, ਅੰਸੂ ੪੧)*

(੨) 'ਪ੍ਰੇਮ ਅਬੋਧ', 'ਸੂਰਜ ਪ੍ਰਕਾਸ਼' ਆਦਿ ਗ੍ਰੰਥਾਂ ਵਿਚ ਭਗਤ ਜੀ ਦੀ ਜਾਤਿ ਨੂੰ 'ਬ੍ਰਾਹਮਣ' ਕਿਹਾ ਗਿਆ ਹੈ ਅਤੇ ਆਮ ਪ੍ਰਚੱਲਤ ਧਾਰਨਾ ਵੀ ਇਹੀ ਹੈ। ਆਧੁਨਿਕ ਵਿਦਵਾਨਾਂ ਵਿੱਚੋਂ ਬਹੁਤਿਆਂ ਨੇ ਇਨ੍ਹਾਂ ਗ੍ਰੰਥਾਂ ਦੇ ਆਧਾਰ 'ਤੇ ਭਗਤ ਜੀ ਨੂੰ 'ਬ੍ਰਾਹਮਣ' ਮੰਨਿਆ ਹੈ।

('ਭਗਤ ਬਾਣੀ ਸਟੀਕ', ਰਚਿਤ ਪ੍ਰੋ: ਸਾਹਿਬ ਸਿੰਘ)

ਭਾਈ ਦਰਬਾਰੀ ਦਾਸ ਰਚਿਤ (ਸੰਪਾ: ਗੁਰਚਰਨ ਸਿੰਘ ਸੇਕ) 'ਪਰਚੀਆਂ ਭਗਤਾਂ ਕੀਆਂ' ਵਿਚ 'ਪਰਚੀ ਤਿਰਲੋਚਨ ਭਗਤ ਕੀ' ਵਿਚ ਭਗਤ ਜੀ ਦੀ 'ਜਾਤਿ' ਨੂੰ 'ਕਾਇਥ' ਕਰਕੇ ਲਿਖਿਆ ਹੈ। ਰਚੈਤਾ ਦਾ ਕਹਿਣਾ ਹੈ ਕਿ ਭਗਤ ਜੀ ਦਾ ਪਹਿਲਾ ਨਾਂ 'ਤਿਲੋਕਾ' ਸੀ ਅਤੇ ਇਹ (ਬ੍ਰਹਮ-ਗਿਆਨ ਦਾ) 'ਤੀਜਾ ਨੇਤਰ' ਪਾ ਕੇ 'ਤ੍ਰਿਲੋਚਨ' ਬਣਿਆ ਹੈ:-

*ਕਾਇਥ ਕੈ ਘਰ ਜਨਮੁ ਪਠਾਯਾ;*
*ਨਾਮ ਤਿਲਕਾ ਫੇਰਿ ਧਰਾਯਾ।...*
*ਤਿਲੋਕਾ ਤ੍ਰਿਲੋਚਨ ਭਯਾ ਤੀਜਾ ਲੋਚਨੁ ਪਾਇ।*
*ਪ੍ਰੀਤਿ ਲਗੀ ਜਗਦੀਸ ਸੌ ਅਨਿਦਿਨੁ ਹਰਿਗੁਣ ਗਾਇ।*

'ਭਾਰਤੀ ਸੰਸਕ੍ਰਿਤੀ ਅਤੇ ਜਾਤੀਆਂ' (ਅਨੁਵਾਦਕ: ਬਲਦੇਵ ਸਿੰਘ) ਅਨੁਸਾਰ ਕਾਇਸਥ ਇਕ ਜਾਤਿ ਜੋ ਸ਼ੂਦਰ ਪਤਨੀ ਅਤੇ ਛਤ੍ਰੀ ਪਿਤਾ ਦੇ ਸੰਜੋਗ ਤੋਂ ਜਨਮੀ।

'ਸ੍ਰੀ ਗੁਰ ਭਗਤਮਾਲਾ' (ਟੀਕਾਕਾਰ, ਸੰਤ ਲਾਲ ਸਿੰਘ) ਵਿਚ ਸਪੱਸ਼ਟ ਰੂਪ ਵਿਚ ਦੋ ਤ੍ਰਿਲੋਚਨਾਂ ਦਾ ਜ਼ਿਕਰ ਹੈ। ਇਕ ਤ੍ਰਿਲੋਚਨ ਉਹ ਹੈ, ਜਿਸ ਨੇ ਭਗਤ ਧੰਨਾ ਜੀ ਨੂੰ ਠਾਕੁਰ (ਪੱਥਰ) ਪੂਜਣ ਵਾਸਤੇ ਦਿੱਤਾ ਅਤੇ ਦੂਸਰੇ ਤ੍ਰਿਲੋਚਨ ਜੀ ਉਹ ਹਨ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਬਾਣੀਆਂ ਜਾਤਿ ਦੇ ਸਨ।

'ਗੋਸਟਿ ਸ੍ਰੀ ਨਾਮੇ ਤਿਲੋਚਨ ਕੀ' ਵਿਚ ਭਗਤ ਤ੍ਰਿਲੋਚਨ ਜੀ ਦੇ ਜਨਮ, ਜਾਤਿ ਆਦਿ ਬਾਰੇ ਤਾਂ ਕੋਈ ਸੰਕੇਤ ਨਹੀਂ, ਪਰੰਤੂ ਇਸ ਵਿਚ ਭਗਤ ਨਾਮਦੇਵ ਜੀ ਨੂੰ ਭਗਤ ਤ੍ਰਿਲੋਚਨ ਜੀ ਦਾ 'ਗੁਰੂ' ਦਰਸਾਇਆ ਗਿਆ ਹੈ। ਭਗਤ ਤ੍ਰਿਲੋਚਨ ਜੀ ਇਹ ਜਾਣਨ ਦੀ ਇੱਛਾ ਨਾਲ ਭਗਤ ਨਾਮਦੇਵ ਜੀ ਕੋਲ ਆਉਂਦੇ ਹਨ ਕਿ ਭਗਤ ਨਾਮਦੇਵ ਜੀ ਨੇ ਕਿਸ ਤਰ੍ਹਾਂ ਪਰਮਾਤਮਾ ਨੂੰ ਪ੍ਰਾਪਤ ਕੀਤਾ ਹੈ। ਭਗਤ ਨਾਮਦੇਵ ਜੀ ਨਾਲ ਇਨ੍ਹਾਂ ਦੀ ਲੰਮੀ 'ਗੋਸਟਿ' ਕਰਵਾਈ ਗਈ ਹੈ:-

"ਮੇਰੇ ਗੁਰ ਕਉ ਪਰਮੇਸਰੁ ਸਾਵਧਾਨੁ ਮਿਲਤਾ ਹੈ ਅਰੁ ਮੈ ਦਰਸਨੁ ਨਾਹੀ ਦੇਖਾ ਠਾਕੁਰ ਜੀ ਕਸਿ ਮੈ ਨਿਹਭਾਗੁ ਹਉ॥

ਚਾਹੀਐ ਕਿ ਮੈ ਆਪਨੇ ਗੁਰੂ ਪਹਿ ਜਾਉ॥ ਜਾਇ ਕਰਿ ਬੇਨਤੀ ਕਰਉ ਗੁਰੂ ਪਹਿ ਜਿ ਗੁਰੂ ਜੀ ਮੇਰੇ ਤਾਈ ਠਾਕੁਰ ਜੀ ਕਾ ਦਰਸਨੁ ਦਿਖਾਉ॥"

(ਗੋਸ਼ਟੀਆਂ, ਭਾਸ਼ਾ ਵਿਭਾਗ ਪਟਿਆਲਾ)

ਸ) ਆਧੁਨਿਕ ਵਿਦਵਾਨਾਂ ਵਿੱਚੋਂ ਥੋੜ੍ਹੀ ਵਿਸਤਾਰ ਸਹਿਤ ਜਾਣਕਾਰੀ ਮੁੱਢਲੇ ਰੂਪ ਵਿਚ ਮਿ. ਮੈਕਾਲਿਫ਼ ਤੇ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਦਿੱਤੀ ਹੈ। ਮਿ. ਮੈਕਾਲਫ਼ ਨੇ ਇਕ ਸਾਧੂ 'Jankibar Saran of Ajudhia' ਤੋਂ ਮੌਖਿਕ ਰੂਪ ਵਿਚ ਇਹ ਜਾਣਕਾਰੀ ਲਈ। ਇਨ੍ਹਾਂ ਅਨੁਸਾਰ ਭਗਤ ਜੀ ਦਾ ਜਨਮ ੧੨੬੭ ਈ. ਵਿਚ ਪੰਡਰਪੁਰ ਦੇ ਨੇੜੇ ਬਾਰਸੀ, ਜ਼ਿਲ੍ਹਾ ਸੋਲਪੁਰ (ਮਹਾਂਰਾਸ਼ਟਰ) ਵਿਚ ਹੋਇਆ। ਇਹ ਵੈਸ਼ ਜਾਤੀ ਦੇ ਸਨ ਅਤੇ ਇਨ੍ਹਾਂ ਦਾ ਭਗਤ ਨਾਮਦੇਵ ਜੀ ਨਾਲ ਮੇਲ-ਮਿਲਾਪ ਰਿਹਾ। ਭਾਈ ਕਾਨ੍ਹ ਸਿੰਘ ਦੀ ਬਾਕੀ ਜਾਣਕਾਰੀ ਤਾਂ ਮਿ. ਮੈਕਾਲਿਫ਼ ਨਾਲ ਮਿਲਦੀ ਹੈ, ਸਿਰਫ਼ ਭਾਈ ਸਾਹਿਬ ਜਨਮ-ਤਿਥੀ ਸੰਮਤ ੧੩੨੫ (੧੨੬੮ ਈ.) ਮੰਨਦੇ ਹਨ।

ਭਗਤ ਜੀ ਦੇ ਸਬੰਧ ਵਿਚ ਕੰਮ ਕਰਨ ਵਾਲੇ ਵਿਦਵਾਨ ਡਾ. ਸੁਰਿੰਦਰ ਸਿੰਘ (ਕੋਹਲੀ), ਡਾ. ਤਾਰਨ ਸਿੰਘ, ਡਾ. ਰਤਨ ਸਿੰਘ (ਜੱਗੀ), ਭਾਈ ਜੋਧ ਸਿੰਘ, Encyclopaedia of Sikhism, ਸ਼ਬਦਾਰਥ, ਆਦਿ ਦੇ ਵਿਚਾਰ ਲੱਗਭਗ ਮਿ. ਮੈਕਾਲਫ਼ ਤੇ ਭਾਈ ਕਾਨ੍ਹ ਸਿੰਘ ਨਾਭਾ ਵਾਲੇ ਹੀ ਹਨ,

ਕੇਵਲ ਭਗਤ ਜੀ ਦੀ ਜਾਤੀ ਜਾਂ ਵਿਚਾਰਧਾਰਾ ਦੇ ਸਬੰਧ ਵਿਚ ਥੋੜ੍ਹੀ ਭਿੰਨਤਾ ਹੈ।

ਪ੍ਰੋ. ਪਿਆਰਾ ਸਿੰਘ ਪਦਮ ਇਨ੍ਹਾਂ ਦੀ ਬਾਣੀ ਵਿਚਲੇ ਇਲਾਕਾਈ ਰੰਗਣ ਤੇ ਬੋਲੀ ਦੀ ਪ੍ਰਾਚੀਨਤਾ ਦੇ ਆਧਾਰ 'ਤੇ ਭਗਤ ਜੀ ਨੂੰ ੧੪ਵੀਂ ਸਦੀ ਦਾ ਹੋਣਾ ਮੰਨਦੇ ਹਨ। ਪ੍ਰੋ. ਪਦਮ ਅਨੁਸਾਰ ਇਨ੍ਹਾਂ ਦੀ ਜਾਤੀ ਵੈਸ਼ ਸੀ। ਗਿ. ਪ੍ਰਤਾਪ ਸਿੰਘ ਜਿੱਥੇ ਭਗਤ ਜੀ ਨੂੰ ਵੈਸ਼ ਮੰਨਦੇ ਹਨ, ਉਥੇ ਗਿਆਨਦੇਵ ਨੂੰ ਇਨ੍ਹਾਂ ਦਾ ਗੁਰੂ ਸਵੀਕਾਰਦੇ ਹਨ। ਡਾ. ਧਰਮਪਾਲ ਸਿੰਗਲਾ ਨੇ ਡਾ. ਗੋਬਿੰਦ ਤ੍ਰਿਗੁਣਾਇਤ, ਡਾ. ਰਾਮ ਕੁਮਾਰ ਵਰਮਾ, ਡਾ. ਪਰਸ਼ੂਰਾਮ ਚਤੁਰਵੇਦੀ ਆਦਿ ਦੀਆਂ ਲਿਖਤਾਂ ਦੇ ਵਿਸ਼ਲੇਸ਼ਣ ਤੋਂ ਬਾਅਦ ਇਹ ਸਿੱਟਾ ਕੱਢਿਆ ਹੈ ਕਿ ਭਗਤ ਤ੍ਰਿਲੋਚਨ ਜੀ ਦੋ ਹਨ, ਇਕ ਜਿਸ ਨੇ ਭਗਤ ਧੰਨਾ ਜੀ ਨੂੰ ਪੱਥਰ (ਠਾਕੁਰ) ਦਿੱਤਾ ਅਤੇ ਦੂਸਰੇ ਮਹਾਂਰਾਸ਼ਟਰ ਦੇ ਵੈਸ਼ਯ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ। ਵਿਦਵਾਨ ਅਕਸਰ ਇਨ੍ਹਾਂ ਨੂੰ ਆਪਸ ਵਿਚ ਰਲਗਡ ਕਰਦੇ ਹਨ।

### ਭਾਵਨਾਮੂਲਿਕ ਸ੍ਰੋਤ ਦੇ ਆਧਾਰ 'ਤੇ ਭਗਤ ਜੀ ਦਾ ਜੀਵਨ

ਪੂਰੇ ਸੰਸਾਰ ਦੇ ਪੁਰਾਤਨ ਤਥਾ ਮੱਧਕਾਲੀਨ ਦੇ ਸੰਤਾਂ-ਭਗਤਾਂ ਨਾਲ ਅਨੇਕਾਂ ਵਾਰਤਾਵਾਂ ਜੁੜੀਆਂ ਹੋਈਆਂ ਹਨ, ਇਨ੍ਹਾਂ ਕਥਾ-ਕਹਾਣੀਆਂ ਨੂੰ 'ਲੋਕ-ਸਿਮ੍ਰਤੀ' ਜਿੱਥੇ ਸਾਂਭ ਕੇ ਰੱਖਦੀ ਹੈ, ਉਥੇ ਪੀੜ੍ਹੀਓ-ਪੀੜ੍ਹੀ ਇਸ ਦੇ ਸਰੂਪ ਵਿਚ ਅਦਲਾ-ਬਦਲੀ ਵੀ ਕਰਦੀ ਰਹਿੰਦੀ ਹੈ, ਇਸ ਨਾਲ ਭਾਵੇਂ ਇਨ੍ਹਾਂ ਕਥਾ-ਕਹਾਣੀਆਂ ਦੇ ਅਸਲ ਰੂਪ ਤਾਂ ਲਾਂਭੇ ਹੋ ਗਏ ਹਨ, ਪਰ ਫਿਰ ਵੀ ਇਨ੍ਹਾਂ ਵਿਚ ਮੂਲ-ਸੁਰ ਕਿਤੇ-ਨ-ਕਿਤੇ ਜੀਵੰਤ ਰਹਿੰਦੀ ਹੈ। ਆਧੁਨਿਕ ਇਤਿਹਾਸਕਾਰੀ ਨੇ ਲੋਕ-ਸਿਮ੍ਰਤੀ ਨੂੰ ਇਤਿਹਾਸ ਦੇ ਗੁਹਜ ਤੱਥ ਪ੍ਰਵਾਨ ਕੀਤਾ ਹੈ, ਇਨ੍ਹਾਂ ਤੱਥਾਂ ਵਿੱਚੋਂ ਸੰਬੰਧਿਤ ਨਾਇਕ ਦੇ ਵਿਅਕਤਿੱਤਵ ਨੂੰ ਉਸਾਰਨ ਵਿਚ ਸਹਾਇਤਾ ਮਿਲਦੀ ਹੈ।

ਭਗਤ ਤ੍ਰਿਲੋਚਨ ਜੀ ਨਾਲ ਦੋ ਕਹਾਣੀਨੁਮਾ ਵਾਰਤਾਵਾਂ ਪ੍ਰਮੁੱਖ ਤੌਰ ਉੱਤੇ ਜੁੜੀਆਂ ਹੋਈਆਂ ਹਨ। ਇਨ੍ਹਾਂ ਦਾ ਜ਼ਿਕਰ ਲੱਗਭਗ ਸਭ ਨਵੇਂ/ਪੁਰਾਣੇ ਲੇਖਕਾਂ ਦੀਆਂ ਲਿਖਤਾਂ ਵਿਚ ਮਿਲ ਜਾਂਦਾ ਹੈ। ਇਥੇ ਇਨ੍ਹਾਂ ਦੋਨੋਂ ਕਹਾਣੀਆਂ ਦਾ ਅਤਿ ਸੰਖੇਪ ਦਿੱਤਾ ਜਾਂਦਾ ਹੈ।

ੳ) ਪਹਿਲੀ ਕਹਾਣੀ- ਭਗਤ ਜੀ ਦੇ ਘਰ ਲੰਗਰ-ਪਾਣੀ ਛਕਣ ਤੇ ਹੋਰ ਲੋੜਵੰਦ ਗਰੀਬ-ਗੁਰਬਿਆਂ ਦਾ ਤਾਂਤਾ ਲੱਗਿਆ ਰਹਿੰਦਾ ਸੀ। ਸੇਵਾ ਵਿਚ ਹੱਥ ਵਟਾਉਣ ਦੀ ਖ਼ਾਤਿਰ ਭਗਤ ਜੀ ਨੇ ਆਪਣੀ ਸੁਪਤਨੀ ਦੇ ਕਹਿਣ 'ਤੇ ਇਕ 'ਅੰਤਰਜਾਮੀ' ਨਾਂ ਦਾ ਨੌਕਰ ਰੱਖ ਲਿਆ। ਅੰਤਰਜਾਮੀ ਇਕ ਚੰਗਾ, ਸਾਊ, ਇਮਾਨਦਾਰ ਤੇ ਕਾਮਾ ਨੌਕਰ ਸੀ, ਪਰ ਰਤਾ ਪਰਸ਼ਾਦੇ ਜ਼ਿਆਦਾ ਛਕਦਾ ਸੀ। ਆਏ-ਗਏ ਦੀ ਸੇਵਾ-ਟਹਿਲ ਕਰਨ ਦੇ ਨਾਲ-ਨਾਲ ਉਹ ਪ੍ਰਭੂ-ਭਗਤੀ ਵੀ ਕਰਦਾ। ਇਸ ਤਰ੍ਹਾਂ ਸੇਵਾ ਕਰਦਿਆਂ ੧੩ ਮਹੀਨੇ ਬੀਤ ਗਏ।

ਇਕ ਦਿਨ ਅੰਤਰਜਾਮੀ ਨੇ ਆਪਣੀ ਮਾਲਕਣ (ਭਗਤ ਜੀ ਦੀ ਸੁਪਤਨੀ) ਦੇ ਮੂੰਹੋਂ ਗੁਆਂਢਣ ਕੋਲ ਇਹ ਕਹਿੰਦਿਆਂ ਸੁਣ ਲਿਆ ਕਿ 'ਕੰਮ ਤਾਂ ਬਥੇਰਾ ਕਰਦੈ ਪਰ ਰੋਟੀਆਂ ਨਾਲ ਈ ਰੱਜਦਾ ਨ੍ਹੀਂ!' ਇਹ ਗੱਲ ਸੁਣ ਕੇ ਨੌਕਰ ਘਰ ਛੱਡ ਕੇ ਚਲਾ ਗਿਆ। ਜਦ ਤ੍ਰਿਲੋਚਨ ਜੀ ਨੂੰ ਪਤਾ ਲੱਗਿਆ ਤਾਂ ਬੜੇ ਉਦਾਸ ਹੋਏ, ਪਰ ਹੁਣ ਕੁਝ ਨਹੀਂ ਬਣ ਸਕਦਾ ਸੀ! ਬਾਅਦ ਵਿਚ ਭਗਤ ਜੀ ਨੂੰ (ਅਕਾਸ਼ਬਾਣੀ ਹੋਣ 'ਤੇ) ਪਤਾ ਲੱਗਦਾ ਹੈ ਕਿ ਉਹ 'ਅੰਤਰਜਾਮੀ' (ਨੌਕਰ) ਪ੍ਰਭੂ ਹੀ ਸੀ।

ਅ) ਦੂਜੀ ਕਹਾਣੀ ਦਾ ਸੰਖੇਪ ਇਉਂ ਹੈ— ਭਗਤ ਤ੍ਰਿਲੋਚਨ ਜੀ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਿਆ ਕਿ ਭਗਤ ਨਾਮਦੇਵ ਜੀ ਬ੍ਰਹਮ-ਗਿਆਨੀ ਹਨ ਤਾਂ ਆ ਹਾਜ਼ਰ ਹੋਏ। ਆ ਕੇ ਬੇਨਤੀ ਕੀਤੀ ਕਿ ਉਸ ਨੂੰ ਵੀ 'ਠਾਕੁਰ' (ਪਰਮਾਤਮਾ) ਜੀ ਕੇ' ਦਰਸ਼ਨ ਕਰਵਾਏ ਜਾਣ। ਭਗਤ

ਨਾਮਦੇਵ ਜੀ ਉਨ੍ਹਾਂ ਨੂੰ ਵਾਰੀ-ਵਾਰੀ ਬਾਹਰ ਵੱਲ ਭੇਜਦੇ ਹਨ ਕਿ ਜਾਓ ਅੱਜ ਠਾਕੁਰ ਜੀ ਤੁਹਾਨੂੰ ਮਿਲਣਗੇ। ਭਗਤ ਤ੍ਰਿਲੋਚਨ ਜੀ ਨੂੰ ਕਦੇ ਘੋੜਿਆਂ ਦੀ ਸੇਵਾ ਕਰ ਰਿਹਾ (ਖਰਖਰਾ ਫੇਰਦਾ) ਆਦਮੀ ਮਿਲਦਾ ਹੈ, ਕਦੇ ਮੱਝਾਂ ਨੂੰ ਪਾਣੀ ਪਿਲਾਉਣ ਵਾਲਾ, ਕਦੇ ਸੁਆਨੁ (ਕੁੱਤਾ), ਕਦੇ ਕੋਈ-ਕਦੇ ਕੋਈ ਮਿਲਦੇ ਹਨ, ਭਗਤ ਤ੍ਰਿਲੋਚਨ ਜੀ ਦੇ ਇਹ ਰਹੱਸ ਸਮਝ ਨਹੀਂ ਆਉਂਦਾ, ਉਹ ਹਰੇਕ ਵਾਰ 'ਖਾਲੀ ਹੱਥ' ਆ ਕੇ ਭਗਤ ਨਾਮਦੇਵ ਜੀ ਕੋਲ ਸ਼ੰਕਾ ਪ੍ਰਗਟ ਕਰਦੇ ਹਨ। ਕਈ ਦਿਨਾਂ ਤੋਂ ਭਗਤ ਨਾਮਦੇਵ ਜੀ ਕੋਲ ਰਹਿੰਦਿਆਂ ਭਗਤ ਤ੍ਰਿਲੋਚਨ ਜੀ ਇਹ ਵੀ ਦੇਖਦੇ ਹਨ ਕਿ ਭਗਤ ਨਾਮਦੇਵ ਜੀ ਤਾਂ ਸਾਰਾ ਦਿਨ 'ਜੰਜਾਲਾਂ' (ਘਰ ਦੇ ਕੰਮ-ਕਾਜ ਖ਼ਾਸ ਕਰ ਖੱਡੀ ਦਾ ਕੰਮ) ਵਿਚ ਹੀ ਫਸੇ ਰਹਿੰਦੇ ਹਨ, ਪ੍ਰਭੂ-ਭਗਤੀ ਲਈ ਕਿੱਥੋਂ ਸਮਾਂ ਕੱਢਦੇ ਨੇ? ਸ਼ੰਕਾ ਪ੍ਰਗਟਾਉਣ 'ਤੇ ਭਗਤ ਨਾਮਦੇਵ ਜੀ 'ਜੀਵਨ ਤੱਤ' (ਗੁਰਮਤਿ ਦਾ ਨਾਮ-ਮਾਰਗ) ਦੀ ਸੋਝੀ ਦਿੰਦੇ ਹਨ ਕਿ ਘਟਿ ਘਟਿ ਵਿਚ ਰਮੇ ਰਾਮ ਨੂੰ ਹੱਥਾਂ-ਪੈਰਾਂ ਨਾਲ ਕੰਮ ਕਰ ਕੇ ਅਤੇ ਚਿਤ ਨਾਲ ਚਿੰਤਨ ਕਰ ਕੇ ਹੀ ਪਾਇਆ ਜਾ ਸਕਦਾ ਹੈ।

ਸਿੱਟਾ : ਭਗਤ ਜੀ ਦੇ ਜੀਵਨ ਸਬੰਧੀ ਮਿਲਦੇ ਦੋਨਾਂ ਕਿਸਮਾਂ ਦੇ ਸ੍ਰੋਤ (ਲਿਖਤਾਂ ਤੇ ਕਥਾ-ਕਹਾਣੀਆਂ) ਦੇ ਸੰਖੇਪ ਵਿਵਰਣ ਤੋਂ ਹੇਠ ਲਿਖੇ ਤੱਥ/ਸਿੱਟੇ ਸਾਹਮਣੇ ਆਉਂਦੇ ਹਨ।

੧. ਭਗਤ ਜੀ ਦਾ ਜਨਮ ੧੨੬੭ ਜਾਂ ੧੨੬੮ ਈ. ਨੂੰ ਮਹਾਂਰਾਸ਼ਟਰ ਦੇ ਸ਼ੋਲਪੁਰ ਜ਼ਿਲ੍ਹੇ ਦੇ ਬਾਰਸੀ ਪਿੰਡ ਵਿਚ ਹੋਇਆ, ਯੂ.ਪੀ. ਵਿਚ ਇਨ੍ਹਾਂ ਦਾ ਆਉਣਾ- ਜਾਣਾ ਰਿਹਾ।

੨. ਵੱਖੋ-ਵੱਖ ਲਿਖਤਾਂ ਵਿਚ ਇਨ੍ਹਾਂ ਦਾ ਸੰਬੰਧ, ਭਗਤ ਨਾਮਦੇਵ ਜੀ ਨਾਲ ਮਿੱਤਰ, ਗੁਰੂ, ਚੇਲੇ ਦਾ ਪ੍ਰਗਟ ਹੁੰਦਾ ਹੈ, ਪਰ ਭਾਈ ਗੁਰਦਾਸ ਜੀ ਤੇ ਗੁਰਬਾਣੀ ਦੀ ਪ੍ਰਮਾਣਿਕ ਗਵਾਹੀ ਇਨ੍ਹਾਂ ਵਿਚਕਾਰਲਾ ਸੰਬੰਧ 'ਮਿੱਤਰਭਾਵੀ' ਸੰਕੇਤ ਕਰਦੀ ਹੈ, ਸੋ ਇਹ ਮਿੱਤਰ ਸਨ।

੩. ਭਗਤ ਜੀ ਦਾ ਗਿਆਨਦੇਵ ਨੂੰ 'ਗੁਰੂ' ਧਾਰਨ ਕਰਨ ਦੀ ਧਾਰਨਾ ਕੋਈ ਬਹੁਤੀ ਪਾਇਦਾਰ ਨਹੀਂ, ਭਾਈ ਗੁਰਦਾਸ ਜੀ, ਗੁਰਬਾਣੀ ਜਾਂ ਹੋਰ ਕਿਤੋਂ ਕੋਈ ਹਵਾਲਾ/ਸੰਕੇਤ ਉਪਲਬਧ ਨਹੀਂ, ਖ਼ੁਦ ਇਨ੍ਹਾਂ ਦੀ ਆਪਣੀ ਬਾਣੀ ਵਿੱਚੋਂ ਵੀ ਕੋਈ ਸੰਕੇਤ ਨਹੀਂ। ਅਸਲ ਵਿਚ ਭਗਤ ਨਾਮਦੇਵ ਜੀ ਦੀ ਸੰਗਤ ਕਰਕੇ ਇਨ੍ਹਾਂ ਨੂੰ 'ਅੰਦਰ ਸਮਾਇ' ਹੋਏ 'ਗੁਰੂ' ਦੀ ਸੋਝੀ ਹੁੰਦੀ ਹੈ।

੪. ਭਗਤ ਜੀ ਦੀ ਜਾਤਿ ਸਬੰਧੀ ਮਿਲਦੇ ਅਕੱਟ ਹਵਾਲਿਆਂ ਦੇ ਆਧਾਰ 'ਤੇ ਇਨ੍ਹਾਂ ਨੂੰ 'ਬ੍ਰਾਹਮਣ' ਨਹੀਂ ਮੰਨਿਆ ਜਾ ਸਕਦਾ, ਇਹ ਭਾਰਤੀ ਵਰਨ-ਵੰਡ ਦੁਆਰਾ ਦਰਸਾਈ 'ਨੀਚ' ਜਾਤਿ ਦੇ ਸਨ, ਇਹ ਕਾਇਸਥ ਕੁਲ (ਖ਼ਾਨਦਾਨ) ਵਿੱਚੋਂ ਵੈਸ਼ ਜਾਤੀ ਮੰਨੀ ਜਾਂਦੀ ਹੈ।

੫. ਭਗਤ ਜੀ ਦੇ ਮਾਤਾ-ਪਿਤਾ, ਜੋਤੀ-ਜੋਤਿ ਸਮਾਉਣ ਹੋਰ ਸਕੇ-ਸੰਬੰਧੀਆਂ ਬਾਰੇ ਕੁਝ ਪਤਾ ਨਹੀਂ ਲੱਗਦਾ।

੬. ਭਗਤ ਜੀ ਨਾਲ ਸੰਬੰਧਿਤ ਦੋ ਉੱਘੀਆਂ ਕਥਾਵਾਂ ਨੂੰ ਇਨ੍ਹਾਂ ਦੇ ਚਿੰਨ੍ਹਾਤਮਕ ਅਰਥਾਂ ਵਿਚ ਹੀ ਲੈਣਾ ਚਾਹੀਦਾ ਹੈ। 'ਅੰਤਰਜਾਮੀ' ਨੌਕਰ ਵਾਲੀ ਸਾਖੀ ਜਿੱਥੇ ਭਗਤ ਜੀ ਦੀ ਪਰਉਪਕਾਰੀ, ਸੱਚੀ-ਸੁੱਚੀ, ਕਿਰਤੀ ਸ਼ਖ਼ਸੀਅਤ ਦੀ ਦੱਸ ਪਾਉਂਦੀ ਹੈ, ਉਥੇ ਇਹ ਵੀ ਜਾਣਕਾਰੀ ਦਿੰਦੀ ਹੈ ਕਿ ਭਗਤ ਜੀ ਨੇ 'ਪ੍ਰੇਮ' ਕਰਕੇ ਪ੍ਰਭੂ ਨੂੰ ਪਾਇਆ, ਕਿਉਂਕਿ (ਕਹਾਣੀ ਅਨੁਸਾਰ) ਜਦੋਂ ਅੰਤਰਜਾਮੀ ਘਰ ਛੱਡ ਕੇ ਤੁਰ ਜਾਂਦਾ ਹੈ ਤਾਂ ਭਗਤ ਜੀ ਨੂੰ 'ਅਕਾਸ਼ਬਾਣੀ' (ਅੰਤਰ ਦੀ ਸੂਝ, ਸੋਝੀ, ਉਚ-ਸੋਝੀ) ਹੁੰਦੀ ਹੈ ਕਿ 'ਪ੍ਰਭੂ ਪ੍ਰੇਮ ਕੀਤਿਆਂ ਮਿਲਦਾ ਹੈ' ('ਨੌਕਰ' ਪ੍ਰੇਮ ਕੀਤਿਆਂ ਹੀ 'ਘਰ' ਵਿਚ ਰਹਿ ਸਕਦਾ ਹੈ)। ਦੂਜੀ ਕਹਾਣੀ ਹਰ ਥਾਂ, ਹਰ ਸ਼ੈਅ 'ਵਣਿ ਤ੍ਰਿਣਿ ਰਤੜਾ ਨਾਰਾਇਣਾ' (ਪੰਨਾ ੯੨) ਵਿਚ ਵੱਸਦੇ ਵਾਹਿਗੁਰੂ ਨੂੰ ਦੇਖਣ ਦੀ ਸੋਝੀ ਦਿੰਦੀ ਹੈ। ਹਰੇਕ ਜ਼ਰੇ, ਮਾਨਵ, ਤਿਣਕੇ ਤੇ ਪਦਾਰਥ-ਪਸ਼ੂ ਨੂੰ 'ਨਾਮ' ਨੇ ਧਾਰਿਆ ਹੋਇਆ ਹੈ। ਇਸ ਗੱਲ ਦੀ ਸੋਝੀ ਭਗਤ ਨਾਮਦੇਵ ਜੀ

ਭਗਤ ਤ੍ਰਿਲੋਚਨ ਜੀ ਨੂੰ ਦਿੰਦੇ ਹਨ, ਸੋ ਇਹ ਕਹਾਣੀ ਉਨ੍ਹਾਂ ਦੀ ਆਤਮਿਕ ਉਚਤਾ, ਹਰ ਥਾਂ 'ਨਾਮ' ਦਾ ਪਸਾਰਾ ਦੇਖਣ ਦੀ ਬਿਰਤੀ ਅਤੇ ਭਗਤ ਨਾਮਦੇਵ ਜੀ ਤੇ ਭਗਤ ਤ੍ਰਿਲੋਚਨ ਜੀ ਦੀ ਸੱਚੀ ਮਿੱਤਰਤਾ ਦਾ ਖੁਲਾਸਾ ਕਰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੇ ਚਾਰ ਸ਼ਬਦ ਸ਼ਾਮਲ ਹਨ, ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:

| ਰਾਗ | ਪੰਨਾ | ਸ਼ਬਦ ਗਿਣਤੀ | ਕੁੱਲ ਬੰਦ | ਪਦ ਤੁਕਾਂ | ਰਹਾਉ ਤੁਕਾਂ | ਕੁੱਲ ਤੁਕਾਂ |
|---|---|---|---|---|---|---|
| ਸਿਰੀਰਾਗੁ | ੯੨ | ੧ | ੫ | ੨ | ੫ | ੧੫ |
| ਗੂਜਰੀ | ੫੨੫-੨੬ | ੨ | ੧) ੪ | ੧) ੨ | ੧) ੨ | ੧) ੧੦ |
| | | | ੨) ੫ | ੨) ੨ | ੨) ੧ | ੨) ੧੧ |
| ਧਨਾਸਰੀ | ੬੯੫ | ੧ | ੬ | ੧) ੩ | ੨ | ੧੫ |
| | | | | ੨-੬) ੨* | | |

ੳ) ਕੁੱਲ ਸ਼ਬਦ - ੪ ਅ) ਕੁੱਲ ਬੰਦ - ੨੦ (੫+੪+੫+੬) ੲ) ਕੁੱਲ ਤੁਕਾਂ - ੫੧ (੧੫+੧੦+੧੧+੧੫)

*ਇਸ ਸ਼ਬਦ ਵਿਚ ਪਹਿਲੇ ਬੰਦ ਦੀਆਂ ਦੋ ਤੁਕਾਂ ਰਹਾਉ ਤੋਂ ਬਾਅਦ, ਅਗਲਾ ਪਹਿਲਾ ਬੰਦ ੩ ਤੁਕਾਂ ਦਾ ਅਤੇ ਬੰਦ ੨ ਤੋਂ ੬, ੨-੨ ਤੁਕਾਂ ਦੇ ਹਨ, ਪਹਿਲੀ ਤੁਕ ਲੰਮੀ ਤੇ ਦੂਸਰੀ ਛੋਟੀ ਹੈ।*

### ਵਿਚਾਰਧਾਰਾ (Ideology)

ਭਗਤ ਤ੍ਰਿਲੋਚਨ ਜੀ ਦੀ ਵਿਚਾਰਧਾਰਾ ਦਾ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਉਨ੍ਹਾਂ ਦੇ ਚਾਰ ਸ਼ਬਦ ਹਨ। ਇਨ੍ਹਾਂ ਚਾਰੇ ਸ਼ਬਦਾਂ ਦਾ ਅਧਿਐਨ ਇਹ ਬਿਲਕੁਲ ਸਪੱਸ਼ਟ ਕਰ ਦਿੰਦਾ ਹੈ ਕਿ ਭਗਤ ਜੀ ਦੀ ਵਿਚਾਰਧਾਰਾ ਗੁਰਮਤਿ ਅਨੁਸਾਰੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਸਮੁੱਚੀ ਬਾਣੀ ਇਕ 'ਇਕਾਈ ਰੂਪ' ਹੈ, ਭਗਤ ਜੀ ਦੀ ਵਿਚਾਰਧਾਰਾ ਇਸ ਸਮੁੱਚੇ ਗੁਰਬਾਣੀ ਪ੍ਰਵਾਹ ਨੂੰ ਪਿਛੋਕੜ ਵਿਚ ਰੱਖ ਕੇ ਹੀ ਸਮਝੀ ਜਾ ਸਕਦੀ ਹੈ।

ਗੁਰਬਾਣੀ ਦਾ ਅੱਖਰ-ਅੱਖਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਾਂਪਾਰਖੂ ਅੱਖ ਤੇ ਮਹਾਂਕਵੀ ਭਾਈ ਗੁਰਦਾਸ ਜੀ ਦੀ ਕਲਮ ਹੇਠ ਦੀ ਲੰਘਿਆ ਹੋਇਆ ਹੈ। ਗੁਰਬਾਣੀ ਵਿਚ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ) ਜਿੰਨੇ ਵੀ ਭੱਟ/ਭਗਤ/ਗੁਰਸਿੱਖਾਂ ਦੀ ਬਾਣੀ ਸ਼ਾਮਲ ਹੈ, ਉਹ ਅਜਿਹੀਆਂ ਮਾਨਵਵਾਦੀ ਵਿਚਾਰਸ਼ੀਲ ਸ਼ਖ਼ਸੀਅਤਾਂ ਹਨ, ਜਿਨ੍ਹਾਂ 'ਸਾਂਈ ਸਿਵਾਤਾ' ਸੀ (ਪ੍ਰਾਪਤ ਕਰ ਲਿਆ ਸੀ)।

*- ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥*
*ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਹਾ ਕਾਰਿ ਨ ਆਈ॥* *(ਪੰਨਾ ੧੪੨੫)*

*- ਭਾਈ ਗੁਰਦਾਸ ਕੋ ਆਗਿਆ ਕਰੀ। ਸਭ ਕਰੋ ਇਕਤ੍ਰ ਬਾਨੀ ਇਹ ਘਰੀ।*
*ਅਰੁ ਬਾਨੀ ਭਗਤਨ ਕੀ ਸਭ ਮੇਲੋ। ਸਾਚੀ ਰਾਖੋ ਝੂਠੀ ਪੇਲੋ।*
*('ਮਹਿਮਾ ਪ੍ਰਕਾਸ਼', ਭਾਗ ਪਹਿਲਾ)*

### ਭਗਤ ਤ੍ਰਿਲੋਚਨ ਜੀ ਦੀ ਵਿਚਾਰਧਾਰਾ ਦਾ ਸਿਧਾਂਤਕ ਪੱਖ

ਮਾਨਵ-ਚੇਤਨਾ ਦੇ ਉੱਚ ਤੇ ਪ੍ਰਮੁੱਖ ਸਵਾਲਾਂ ਪਰਮ ਸਚੁ, ਸ੍ਰਿਸ਼ਟੀ ਅਤੇ ਜੀਵਨ ਵਿੱਚੋਂ ਭਗਤ

ਜੀ ਦੀ ਬਾਣੀ ਦਾ (ਵਿਚਾਰਧਾਰਾ ਦਾ) ਕੇਂਦਰ ਭਾਵੇਂ ਮਨੁੱਖਾ ਜੀਵਨ ਹੈ, ਪਰ ਉਨ੍ਹਾਂ ਪਰਮ ਸਚੁ ਪ੍ਰਤੀ ਵੀ ਵਿਚਾਰ ਪ੍ਰਗਟਾਏ ਹਨ, ਨਾਲ ਹੀ ਉਹ ਮਾਇਆ, ਕਰਮ-ਸਿਧਾਂਤ ਆਦਿ ਬਾਰੇ ਵੀ ਵਿਚਾਰ ਪ੍ਰਗਟਾਉਂਦੇ ਹਨ। ਇਸ ਤਰ੍ਹਾਂ ਕੁੱਲ ਮਿਲਾ ਕੇ ਉਨ੍ਹਾਂ ਦੀ ਬਾਣੀ ਵਿੱਚੋਂ ਚਾਰ ਸੰਕਲਪ/ ਸਿਧਾਂਤ ਸਾਹਮਣੇ ਆਉਂਦੇ ਹਨ।

੧) ਪਰਮਾਤਮਾ ਦਾ ਸਰੂਪ, ੨) ਮਾਇਆ, ੩) ਕਰਮ ਸਿਧਾਂਤ ਅਤੇ ੪) ਮਾਨਵ-ਜੀਵਨ ਦਾ ਉਦੇਸ਼ ਤੇ ਉਦੇਸ਼-ਪ੍ਰਾਪਤੀ ਦੇ ਸਾਧਨ।

੧) ਪਰਮਾਤਮਾ : ਅੰਤਿਮ ਸਚੁ ਜਾਂ ਪਰਮ ਸਚਾਈ ਲਈ ਭਗਤ ਜੀ ਅਨੇਕਾਂ ਸ਼ਬਦ ਵਰਤਦੇ ਹਨ, ਪਰਮ ਸਚੁ ਜਾਂ ਪਰਮਾਤਮਾ ਲਈ ਉਹ ਲੱਗਭਗ ਇਹ ਸ਼ਬਦ ਵਰਤਦੇ ਹਨ:

੧. ਬੀਠੁਲ ੨. ਨਾਰਾਇਣ, ੩. ਰਾਮ, ੪. ਬ੍ਰਹਮੁ, ੫. ਪਰਮਾਨੰਦੁ, ੬. ਨਿਰਬਾਣ (ਵਾਸ਼ਨਾ-ਰਹਿਤ, ਨਿਰਲੇਪ), ੭. ਗੋਬਿੰਦ ਅਤੇ ੮. ਪੀਤੰਬਰੁ ਆਦਿ।

ਭਗਤ ਜੀ ਦੀ ਉਪਾਸ਼ਨਾ ਦਾ ਬ੍ਰਹਮ ਭਾਵੇਂ ਨਿਰੋਲ ਨਿਰਗੁਣ ਹੈ ਪਰ ਉਨ੍ਹਾਂ ਦੇ ਭਾਵਨਾਤਮਕ ਤੇ ਰਹੱਸਮਈ ਆਵੇਸ਼ ਵਿੱਚੋਂ ਪ੍ਰਗਟ ਹੋ ਰਹੇ ਬ੍ਰਹਮ ਦਾ ਮਾਨਵੀਕਰਨ ਵੀ ਹੋਇਆ ਹੈ, ਦੂਜੇ ਸ਼ਬਦਾਂ ਵਿਚ ਭਗਤ ਜੀ ਦੀ ਬਾਣੀ ਵਿਚ ਨਿਰੂਪਤ ਹੋਏ ਬ੍ਰਹਮ ਦਾ ਸਰੂਪ ਜ਼ਿਆਦਾਤਰ ਭਾਵਨਾਮਈ ਹੈ। ਬ੍ਰਹਮ ਦੇ ਨਿਰੂਪਣ ਲਈ ਭਗਤ ਜੀ ਸਾਮਿਅਕ ਜਨ ਮਾਨਸ ਵਿਚ ਵਰਤੀਂਦੇ ਸ਼ਬਦਾਂ ਦਾ ਖੁੱਲ੍ਹੇ ਰੂਪ ਵਿਚ ਪ੍ਰਯੋਗ ਕਰਦੇ ਹਨ। ਸਨਾਤਨੀ ਸ਼ਬਦਾਵਲੀ ਰਾਹੀਂ ਭਗਤ ਜੀ ਦੀ ਬਾਣੀ ਵਿਚ ਜੋ ਪਰਮਾਤਮਾ ਦਾ ਸਰੂਪ ਨਿਰੂਪਤ ਹੋਇਆ ਹੈ, ਉਹ ਲੱਗਭਗ ਪੰਜ ਪ੍ਰਕਾਰ ਦਾ ਹੈ:

ੳ) ਪਿਆਰਾ, ਅ) ਵਿਆਪਕ, ੲ) ਅੰਤਰਜਾਮੀ, ਸ) ਅਨੰਦ ਸਰੂਪ ਹ) ਕਰਤਾ

ੳ) ਪਿਆਰਾ : ਭਗਤ ਜੀ ਦਾ ਪਿਆਰਾ ਪਰਮਾਤਮਾ ਉਨ੍ਹਾਂ ਦੇ ਐਨ ਸਾਹਮਣੇ ਹੈ, ਉਹ 'ਅਗੋਚਰ' ਨਾਲੋਂ 'ਗੋਚਰ' ਜ਼ਿਆਦਾ ਹੈ। ਉਹ ਪਿਆਰ ਸਰੂਪ ਇਤਨਾ ਪਿਆਰਾ ਹੈ ਕਿ ਭਗਤ ਜੀ ਉਸ ਦੀਆਂ ਬਾਹਵਾਂ ਵਿਚ ਜਾਣ ਲਈ ਬਿਹਬਲ ਹਨ:

*ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥* (ਪੰਨਾ ੯੨)

ਸੱਜਣ, ਗੁਰਮੁਖਾਂ ਦੇ ਕਹਿਣ (ਉਪਦੇਸ਼) 'ਤੇ ਉਨ੍ਹਾਂ ਨੂੰ ਆਪਣੇ ਪਿਆਰੇ ਦੀ ਯਾਦ ਆਉਂਦੀ ਹੈ, ਨਹੀਂ ਉਹ ਤਾਂ ਜਮ ਤੇ ਬੁਢੇਪੇ ਤੋਂ ਬੇਖ਼ਬਰ 'ਕੁਟੰਬ' ਵਿਚ ਗ੍ਰਸਤ ਸਨ, ਪਰ ਸਮਝ ਆਉਣ 'ਤੇ 'ਸਮਝ' ਪੈਂਦੀ ਹੈ ਕਿ ਪਿਆਰਾ ਹੀ ਇਨ੍ਹਾਂ ਬੰਧਨਾਂ ਤੋਂ ਛੁਟਕਾਰਾ ਦਿਵਾ ਸਕਦਾ ਹੈ:

*ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ॥* (ਪੰਨਾ ੯੨)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਪਰਮਾਤਮਾ ਦਾ 'ਪਿਆਰਾ' ਸਰੂਪ ਚਿਤਰਿਆ ਹੈ:

*- ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥* (ਪੰਨਾ ੩੭੬)

*- ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ॥* (ਪੰਨਾ ੭੬੦)

ਅ) ਵਿਆਪਕ : ਪਰਮਾਤਮਾ ਨਾ ਤਾਂ ਕਿਸੇ ਸੀਮਾ ਵਿਚ ਕੈਦ ਹੈ ਅਤੇ ਨਾ ਹੀ ਰਚਨਾ ਤੋਂ ਅਟੰਕ ਹੋ ਕੇ 'ਸਤਵੇਂ ਅਸਮਾਨ' ਜਾਂ 'ਬੈਕੁੰਠ' ਵਾਸ ਕਰ ਰਿਹਾ ਹੈ, ਉਹ ਨਿੱਕੇ ਜਿਹੇ ਘਾਹ ਦੇ ਤਿਣਕੇ ਤੋਂ ਲੈ ਕੇ ਸਾਰੀ ਬਨਸਪਤੀ, ਤਿੰਨਾਂ ਲੋਕਾਂ ਭਾਵ ਹਰ ਥਾਂ ਵਿਆਪਕ ਹੈ, ਭਗਤ ਨਾਮਦੇਵ ਜੀ ਵਰਗਿਆਂ ਗੁਰਮੁਖਾਂ ਦੇ ਸੋਝੀ (ਉਪਦੇਸ਼) ਦੇਣ 'ਤੇ ਭਗਤ ਜੀ ਨੂੰ ਵਿਆਪਕ ਪ੍ਰਭੂ ਦੀ ਚੇਤਨਾ ਜ਼ਾਹਰ ਹੁੰਦੀ ਹੈ:

*ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ॥* (ਪੰਨਾ ੯੨)

ਗੁਰਬਾਣੀ ਵਿਚ ਥਾਂ-ਥਾਂ ਉਪਰੋਕਤ ਵਿਚਾਰ ਮਿਲ ਜਾਂਦੇ ਹਨ:

*- ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ॥* *(ਪੰਨਾ ੧੯੮)*

*- ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ॥*

*(ਪੰਨਾ ੧੧)*

**ੲ) ਅੰਤਰਜਾਮੀ :** ਵਿਆਪਕ ਪ੍ਰਭੂ ਦਾ ਹਰੇਕ ਹਿਰਦੇ ਵਿਚ ਨਿਵਾਸ ਹੈ, ਇਸੇ ਕਰਕੇ ਉਹ 'ਘਟਿ ਘਟਿ' ਦੀ ਜਾਣਦਾ ਹੈ, ਉਸ ਤੋਂ ਕੁਝ ਲੁਕਿਆ-ਛਿਪਿਆ ਨਹੀਂ। ਅੰਤਰਜਾਮੀ ਅਤੇ ਅੰਦਰ ਹੋਣ ਦੀ ਸੋਝੀ ਨਾ ਰੱਖਣ ਵਾਲੇ 'ਮਲਿ' ਭਰੀ ਫਿਰਦੇ ਹਨ, ਤਾਂ ਹੀ ਭਗਤ ਜੀ ਇਨ੍ਹਾਂ ਨੂੰ 'ਘਟਿ' ਵੱਸਦੇ ਅੰਤਰਜਾਮੀ ਨੂੰ 'ਚੀਨ੍ਹਣ' ਦੀ ਸਿਖਿਆ ਦਿੰਦੇ ਹਨ:

*- ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ॥* *(ਪੰਨਾ ੯੨)*

*- ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥*
*ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥* *(ਪੰਨਾ ੫੨੫)*

ਗੁਰਬਾਣੀ ਨੇ ਇਨ੍ਹਾਂ ਵਿਚਾਰਾਂ ਦੀ ਪੁਸ਼ਟੀ ਕੀਤੀ ਹੈ:

*- ਅੰਤਰਿ ਬਾਹਰਿ ਸਭੁ ਕਿਛੁ ਜਾਣੈ ਆਪੇ ਹੀ ਆਪਿ ਪਤੀਜਾ ਹੇ॥*

*(ਪੰਨਾ ੧੦੭੪)*

*- ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ॥* *(ਪੰਨਾ ੩੯੧)*

**ਸ) ਅਨੰਦ ਸਰੂਪ :** ਭਗਤ ਜੀ ਦੀ ਬਾਣੀ ਵਿਚ ਨਿਰੂਪਤ ਪਰਮਾਤਮਾ ਅਨੰਦ ਸਰੂਪ ਹੈ, 'ਅਨੰਦ' ਉਸ ਦਾ ਇਕ ਗੁਣ ਨਹੀਂ, ਸਗੋਂ ਉਸ ਦਾ 'ਸਰੂਪ' ਹੀ ਅਨੰਦ ਹੈ। ਉਹ ਸਭ ਤੋਂ ਸ੍ਰੇਸ਼ਟ ਖੁਸ਼ੀ ਹੈ, ਪਰਮਾਨੰਦ ਹੈ। ਮਾਇਆਵੀ ਖੁਸ਼ੀਆਂ ਉਸ ਦੇ ਮੁਕਾਬਲੇ ਹੇਚ ਹਨ, ਤੁੱਛ ਹਨ। ਭਰਮਾਂ ਵਿਚ ਭੁੱਲੀ ਲੋਕਾਈ (ਜੈ ਚੰਦ ਵਰਗੀ) ਬਾਹਰ ਸੰਸਾਰਿਕ ਪਦਾਰਥਾਂ, ਧਾਰਮਿਕ ਭੇਖਾਂ ਅਤੇ ਤੀਰਥਾਂ ਦੇ ਤੱਟਾਂ ਉੱਪਰ 'ਅਨੰਦ' ਭਾਲਦੀ ਫਿਰਦੀ ਹੈ, ਪਰ ਭਗਤ ਜੀ ਕਹਿੰਦੇ ਸ੍ਰੇਸ਼ਟ ਅਨੰਦ ਤਾਂ ਤੇਰੇ ਹਿਰਦੇ ਵਿਚ ਹੀ ਵੱਸਦਾ ਹੈ, ਜਿਸ ਨੂੰ 'ਚੀਨਣ' ਦੀ ਲੋੜ ਹੈ:

*ਭਰਮੇ ਭੂਲੀ ਰੇ ਜੈ ਚੰਦਾ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ॥* *(ਪੰਨਾ ੫੨੫)*

**ਹ) ਕਰਤਾ :** ਭਗਤ ਜੀ ਅਨੁਸਾਰ ਪਰਮਾਤਮਾ ਸਭ ਜੀਵਾਂ ਦਾ ਕਾਰਨ ਕਰਤਾ ਹੈ, ਉਸ ਨੇ ਹੀ ਸਾਰੀ ਰਚਨਾ ਰਚਾਈ ਹੈ। ਕਰਤਾ ਜੀਵਾਂ ਨੂੰ ਪੈਦਾ ਕਰ ਕੇ ਉਨ੍ਹਾਂ ਤੋਂ ਵੱਖ ਨਹੀਂ, ਪਰ ਉਹ ਕਿਰਤ ਵਿਚ ਵਿਆਪ ਕੇ ਵੀ (ਵਣਿ ਤ੍ਰਿਣਿ ਰਤੜਾ) 'ਨਿਰਬਾਣ' ਹੈ, ਭਾਵ ਜੀਵਾਂ ਦੀ ਉਤਪਤੀ ਜਿਸ ਨਿਯਮਾਂ (ਹੁਕਮ) ਰਾਹੀਂ ਕਰਦਾ ਹੈ, ਆਪ ਉਸ ਤੋਂ ਨਿਰਲੇਪ ਹੈ, (ਆਪ ਉਹ ਸੈਭੰ ਹੈ):

*ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥* *(ਪੰਨਾ ੫੨੬)*

ਪਰਮਾਤਮਾ ਪ੍ਰਤੀ ਭਗਤ ਜੀ 'ਬੀਠੁਲਾ' ਸ਼ਬਦ ਦਾ ਪ੍ਰਯੋਗ ਵੀ 'ਨਿਰਬਾਣੀ' ਸ਼ਬਦ ਦੇ ਵਾਂਗ ਹੀ ਕਰਦੇ ਹਨ, ਭਾਵ ਵਾਸ਼ਨਾ ਰਹਿਤ, ਨਿਰਲੇਪ, ਮਾਇਆ ਦੀ ਕਾਲਖ ਤੋਂ ਰਹਿਤ। ਗੁਰਬਾਣੀ ਵਿਚ ਵੀ ਪਰਮਾਤਮਾ ਦਾ 'ਅਨੰਦਮਈ' ਅਤੇ ਕਰਤਾ ਸਰੂਪ ਭਰਪੂਰ ਰੂਪ ਵਿਚ ਨਿਰੂਪਤ ਹੋਇਆ ਹੈ:

*- ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ॥* *(ਪੰਨਾ ੪੫੨)*

*- ਲਖ ਚਉਰਾਸੀਹ ਆਪਿ ਉਪਾਏ॥* *(ਪੰਨਾ ੧੦੬੧)*

*- ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ॥*

*(ਪੰਨਾ ੭੩੫)*

ਉਪਰੋਕਤ ਵਿਵਰਨ ਤੋਂ ਸਪੱਸ਼ਟ ਹੈ ਭਗਤ ਜੀ ਦੀ ਬਾਣੀ ਵਿਚ ਨਿਰੂਪਤ ਹੋਇਆ ਪਰਮਾਤਮਾ

'ਸਰਗੁਣਵਾਦੀ' ਜਾਂ 'ਵੈਸ਼ਨਵਵਾਦੀ' ਨਹੀਂ, ਇਹ 'ਨਿਰਬਾਣ' 'ਬੀਠੁਲ' ਹੈ, ਜਿਹੜਾ 'ਬ੍ਰਹਮ' (ਚਕ੍ਰ, ਚਿਹਨ ਰਹਿਤ, ਅਗੋਚਰ) ਹੁੰਦਾ ਹੋਇਆ ਭਗਤ ਜੀ ਦੇ ਅੰਗ-ਸੰਗ ਹੈ। ਭਗਤ ਜੀ ਦੀ ਉੱਚ ਆਤਮਿਕ ਅਵਸਥਾ ਨੇ ਬ੍ਰਹਮ ਦਾ ਸਰੂਪ ਭਾਵਨਾਤਮਕ ਜ਼ਿਆਦਾ ਬਣਾਇਆ ਹੈ। ਭਗਤ ਜੀ ਦੁਆਰਾ ਬ੍ਰਹਮ ਨਿਰੂਪਣਾ ਦੀ ਸਮੁੱਚੀ ਗੁਰਬਾਣੀ ਨਾਲ ਪੂਰੀ ਤਰ੍ਹਾਂ ਸਾਂਝ ਹੈ।

੨) ਮਾਇਆ : ਭਾਰਤੀ ਦਾਰਸ਼ਨਿਕ/ਧਾਰਮਿਕ ਪਰੰਪਰਾ ਦੀ ਕੋਈ ਵੀ ਅਜਿਹੀ ਚਿੰਤਨ-ਪੱਧਤੀ ਨਹੀਂ, ਜਿਸ ਵਿਚ 'ਮਾਇਆ' ਫ਼ਲਸਫ਼ੇ ਉੱਪਰ ਵਿਚਾਰ ਨਾ ਕੀਤਾ ਗਿਆ ਹੋਵੇ। ਡਾ. ਬਲਵੀਰ ਸਿੰਘ ਜੀ ਦੇ ਸ਼ਬਦਾਂ ਵਿਚ, 'ਭਾਰਤੀ ਫ਼ਲਸਫ਼ੇ ਦਾ ਵਿਕਾਸ-ਕਰਮ, ਆਵਾਗਉਣ ਅਤੇ ਮਾਇਆ ਦੀਆਂ ਪੇਚੀਦਗੀਆਂ ਦੁਆਲੇ ਹੀ ਘੁੰਮਦਾ ਹੈ। ਭਗਤ ਤ੍ਰਿਲੋਚਨ ਜੀ ਦੁਆਰਾ ਦਰਸਾਈ 'ਮਾਇਆ' ਦੀ ਧਾਰਨਾ, ਭਾਰਤੀ 'ਮਾਇਆਵਾਦ' ਦੇ ਸਿਧਾਂਤ ਤੋਂ ਵੱਖਰੀ ਅਤੇ ਗੁਰਮਤਿ-ਅਨੁਸਾਰੀ ਹੈ।

ਭਗਤ ਜੀ ਦਾ 'ਮਾਇਆ' ਸੰਕਲਪ ਕੇਂਦਰੀ ਨਹੀਂ। ਦੂਸਰਾ, ਉਹ ਮਾਇਆ ਦੇ ਅਰਥ ਜਗਤ ਦੀ ਅਸੱਤਤਾ ਜਾਂ ਮਿਥਿਆ ਰੂਪ ਵਿਚ ਨਹੀਂ ਲੈਂਦੇ, ਉਨ੍ਹਾਂ ਨੂੰ ਤਾਂ ਜਗਤ ਦੇ ਕਣ-ਕਣ ਵਿਚ ਨਾਰਾਇਣ ਰਮਿਆ ਦਿਖਾਈ ਦਿੰਦਾ ਹੈ। (ਵਣਿ ਤ੍ਰਿਣਿ ਰਤੜਾ ਨਾਰਾਇਣਾ) ਭਗਤ ਜੀ ਮਾਇਆ ਨੂੰ ਮੋਹ, ਹਉਮੈ, ਅਮਰ (ਕਬਜ਼ਿਆਂ ਦੀ ਬਿਰਤੀ), ਕੁਟੰਬ, ਸੰਸਾਰਿਕ ਖਲਜਗਣਾਂ, ਪਰਾਈ ਮੈਲ (ਪਰ ਘਰਿ ਜੋਹਹਿ) ਆਦਿ ਦੇ ਅਰਥਾਂ ਵਿਚ ਲੈਂਦੇ ਹਨ। ਭਗਤ ਜੀ ਅਨੁਸਾਰ ਮਾਇਆ ਅਜਿਹਾ 'ਮੋਹ' (ਤ੍ਰਿਸ਼ਨਾ, ਪਕੜ) ਹੈ, ਜਿਹੜਾ ਪ੍ਰਾਣੀ ਨੂੰ ਬੁਢੇਪੇ/ਮੌਤ (ਜਰਾ ਮਰਣੁ) ਦਾ ਚੇਤਾ ਭੁਲਾ ਕੇ ਉਸ ਨੂੰ 'ਅਮਰ' ਹੋਣ (ਸਦਾ ਰਹਿਣ, ਸਦੀਵੀਂ) ਦੇ ਭਰਮ-ਭੁਲੇਖਿਆਂ ਵਿਚ ਪਾ ਦਿੰਦਾ ਹੈ। ਮਾਇਆਧਾਰੀ 'ਅੰਨ੍ਹਾ-ਬੋਲਾ' ਆਪਣੇ ਫੈਲਾਏ ਪਦਾਰਥਕ ਪਸਾਰਿਆਂ ਨੂੰ ਦੇਖ-ਦੇਖ ਇਉਂ ਵਿਗਸਦਾ ਹੈ, ਜਿਵੇਂ ਕੰਵਲ ਦਾ ਫੁੱਲ ਖਿੜਿਆ ਹੋਵੇ:

*ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ॥*
*ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ॥* *(ਪੰਨਾ ੯੨)*

ਗੂਜਰੀ ਰਾਗ ਦੇ ਪਹਿਲੇ ਸ਼ਬਦ ਵਿਚ ਭਗਤ ਜੀ 'ਮਾਇਆ' ਦੇ ਇਕ ਹੋਰ ਰੂਪ ਨੂੰ ਦਰਸਾਉਂਦੇ ਹਨ। ਉਨ੍ਹਾਂ ਅਨੁਸਾਰ ਜਿਹੜੇ 'ਤਸਕਰਾਂ' ਨੇ 'ਸਾਧਾਂ' ਦੇ ਲਿਬਾਸ ਵਿਚ ਸੰਨਿਆਸੀ, ਉਦਾਸੀ ਜਾਂ ਕਾਪੜੀਆ ਆਦਿ ਦੇ 'ਵੇਸ' ਧਾਰੇ ਹੋਏ ਹਨ, ਖਿੰਥਾ (ਲਿਬਾਸ), ਮੁੰਦਰਾਂ ਆਦਿ ਪਹਿਨੀਆਂ ਹੋਈਆਂ ਹਨ, ਸਭ 'ਮਾਇਆ' ਦੇ ਢਕਵੰਜ ਹਨ, ਉਹ ਲੋਕ ਭਾਵੇਂ ਦੂਜਿਆਂ ਨੂੰ 'ਧਾਰਮਿਕ ਹੋਣ' ਦਾ ਦਿਖਾਵਾ ਕਰੀ ਜਾਣ। ਇਹ ਭੇਖੀ ਮਾਇਆਧਾਰੀ ਘਰ-ਘਰ ਤੋਂ ਮੰਗ ਕੇ ਖਾਂਦੇ ਹਨ, ਗੋਗੜਾਂ (ਪੇਟ) ਵਧਾ ਕੇ ਰੋਗਾਂ ਦਾ ਸ਼ਿਕਾਰ ਬਣਦੇ ਹਨ:

*ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥* *(ਪੰਨਾ ੫੨੬)*

ਇਥੇ ਭਗਤ ਜੀ ਸਪੱਸ਼ਟ ਰੂਪ ਵਿਚ ਕਿਰਤ ਦੀ ਰੋਟੀ ਦਾ ਸਮੱਰਥਨ ਕਰ ਰਹੇ ਹਨ। ਭਗਤ ਜੀ ਦੀ ਦ੍ਰਿਸ਼ਟੀ ਵਿਚ ਮੰਗ-ਮੰਗ ਕੇ ਖਾਣਾ ਤਾਂ ਮਾਇਆਧਾਰੀ 'ਕਪਟ ਨਰਾਂ' ਦੇ ਧੰਦੇ ਹਨ। ਪ੍ਰਭੂ-ਪਿਆਰੇ ਤਾਂ ਹੱਕ-ਹਲਾਲ ਦੀ ਕਿਰਤ ਕਰਕੇ ਜੀਵਨ-ਬਸਰ ਕਰਦੇ ਹਨ।

ਉਪਰੋਕਤ ਤੋਂ ਸਪੱਸ਼ਟ ਹੈ ਕਿ ਭਗਤ ਜੀ ਜਗਤ-ਪ੍ਰਪੰਚ ਨੂੰ ਮਾਇਆ ਨਹੀਂ ਕਹਿ ਰਹੇ, ਉਨ੍ਹਾਂ ਦੀ ਵਿਚਾਰਧਾਰਾ ਅਨੁਸਾਰ, ਇਹ ਮਾਇਆ ਤਾਂ ਸੰਸਾਰ ਦੇ ਝੂਠੇ-ਕਾਰ-ਵਿਹਾਰ ਤੇ ਪਸਾਰਿਆਂ ਵਿਚ ਖੱਚਿਤ 'ਕਪਟ ਨਰਾਂ' ਦੀ ਮਾਇਆਵਾਦੀ ਰੁਚੀ ਤੇ ਭੇਖੀ ਜੀਵਨ ਹੈ। ਇਹ ਪਦਾਰਥਕ ਪੁਜਾਰੀਆਂ, ਮਾਦਾ ਪ੍ਰਸਤੀਆਂ ਦੀ ਕੂੜੀ 'ਚਾਲ' ਹੈ, ਧਰਮ ਦੇ ਨਾਂ ਹੇਠ ਫੋਕੇ ਅਡੰਬਰ, ਭੇਖ ਤੇ ਦਿਖਾਵੇ ਮਾਇਆ ਹਨ। ਗੁਰਬਾਣੀ ਵੀ ਅਜਿਹੇ ਮਨਮੁਖੀ ਵਰਤਾਰਿਆਂ ਨੂੰ ਹੀ ਮਾਇਆ ਕਹਿੰਦੀ ਹੈ:

*ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ॥*
*ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ॥*
*ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ॥*
*ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ॥* *(ਪੰਨਾ ੧੪੨੩)*

**੩) ਕਰਮ-ਸਿਧਾਂਤ :** 'ਕਰਮ' ਸ਼ਬਦ ਦੇ ਅਰਥਾਂ ਬਾਰੇ ਗੁਰਮਤਿ ਵਿਆਖਿਆਕਾਰਾਂ ਵਿਚ ਕਾਫ਼ੀ ਭਿੰਨਤਾ ਹੈ, ਪ੍ਰਮੁੱਖ ਤੌਰ 'ਤੇ ਇਸ ਦੇ ਦੋ ਅਰਥ ਹਨ, ਇਕ 'ਕੰਮ' (action) ਤੇ ਦੂਸਰਾ ਬਖਸ਼ਿਸ਼ (Grace), ਇਸ ਤਰ੍ਹਾਂ ਇਨ੍ਹਾਂ ਦਾ ਸਾਂਝਾ ਅਰਥ/ਸਮਾਸ 'ਨਦਰਿ-ਕਰਮ' (Gracio-action) ਕੀਤਾ ਜਾ ਸਕਦਾ ਹੈ।

ਧਨਾਸਰੀ ਰਾਗ ਵਾਲੇ ਸ਼ਬਦ (ਨਾਰਾਇਣ ਨਿੰਦਸਿ ਕਾਇ...) ਵਿਚ ਭਗਤ ਜੀ 'ਕਰਮ' ਨੂੰ 'ਕੰਮ' ਦੇ ਅਰਥਾਂ ਵਿਚ ਲੈਂਦੇ ਹਨ। ਭਗਤ ਜੀ ਅਨੁਸਾਰ ਜਿਹੜਾ ਜਿਹੋ ਜਿਹਾ ਕੰਮ ਕਰੇਗਾ, ਤਿਹੋ ਜਿਹਾ ਫਲ ਪ੍ਰਾਪਤ ਕਰ ਲਵੇਗਾ। ਆਪਣੀ ਜਿੰਦ ਨੂੰ ਸੰਬੋਧਨ ਰੂਪ ਵਿਚ (ਪਰਥਾਇ ਸਾਰੀ ਮਾਨਵ ਜਾਤੀ) ਸਮਝਾਉਂਦੇ ਭਗਤ ਜੀ ਕਈ ਉਦਾਹਰਣਾਂ ਲੈਂਦੇ ਹਨ। ਸਪੱਸ਼ਟ ਰੂਪ ਵਿਚ ਭਗਤ ਜੀ 'ਜੇਹਾ ਕਰੋਗੇ ਤੇਹਾ ਭਰੋਗੇ' ਦਾ 'ਕਰਮ ਸਿਧਾਂਤ' ਦਰਸਾਉਂਦੇ ਹਨ।

ਗੂਜਰੀ ਰਾਗ ਦੇ ਦੂਜੇ ਸ਼ਬਦ (ਅੰਤਿ ਕਾਲਿ ਜੋ ਲਛਮੀ...) ਵਿਚ ਭਗਤ ਜੀ ਕਰਮੁ ਦਾ ਸੂਖ਼ਮ ਤੇ ਡੂੰਘੇਰਾ ਭਾਵ 'ਪੂਰਬਲੋ ਕ੍ਰਿਤ ਕਰਮੁ ਨ ਮਿਟੈ...' ਪੱਖ ਸਮਝਾਉਂਦੇ ਹਨ। ਭਗਤ ਜੀ ਮਾਨਵ ਦਾ ਗੁਣਵਾਚੀ ਪੈਮਾਨਾ ਸਾਹਮਣੇ ਰੱਖ ਕੇ ਉਸ ਨੂੰ ਬਿਰਤੀ, ਚੇਤਨਾ ਜਾਂ ਸੋਚ ਪੱਧਰ 'ਤੇ ਚਿਤਰਦੇ ਹਨ, ਕਿਉਂਕਿ ਮਨੁੱਖ ਉਹੀ ਹੈ, ਜਿਹੜਾ ਬਿਰਤੀ ਕਰਕੇ ਮਨੁੱਖ ਦੇ ਹਾਣ ਦਾ ਹੈ, ਕਈਆਂ ਦੀ ਸ਼ਕਲ-ਸੂਰਤ ਭਾਵੇਂ ਮਨੁੱਖਾਂ ਦੀ ਹੈ, ਪਰ ਬਿਰਤੀ ਕਰਕੇ ਪਸ਼ੂਆਂ ਤੋਂ ਵੀ ਨੀਵੇਂ ਹਨ।

### ੪) ਮਨੁੱਖੀ ਜੀਵਨ ਦਾ ਉਦੇਸ਼ ਅਤੇ ਇਸ ਦੇ ਪ੍ਰਾਪਤੀ ਦੇ ਸਾਧਨ

**ੳ) ਉਦੇਸ਼ :** ਭਗਤ ਜੀ ਅਨੁਸਾਰ ਮਨੁੱਖੀ ਜੀਵਨ ਦਾ ਅਸਲ ਉਦੇਸ਼ ਬ੍ਰਹਮ ਚੀਨਣਾ ਹੈ, ਵਾਹਿਗੁਰੂ ਦਾ ਮਿਲਾਪ ਕਰਨਾ ਹੈ, ਇਸੇ ਕਰਕੇ ਹੀ ਉਹ ਭੇਖੀ ਤੇ ਕਪਟ ਨਰਾਂ ਨੂੰ ਦਿਖਾਵੇ ਵਾਲਾ ਜੀਵਨ ਤਿਆਗ ਕੇ ਅਸਲੀ ਤੱਤ ਪਾਉਣ ਦੀ ਤਾਕੀਦ ਕਰਦੇ ਹਨ। ਭਗਤ ਜੀ ਦੇ ਸਾਹਮਣੇ ਉਸ ਪਤਨਮੁਖੀ ਮਨੁੱਖ ਦਾ ਮਸਲਾ ਹੈ, ਜਿਹੜਾ ਸਦੀਆਂ ਤੋਂ ਪਲੀਤ ਸੰਸਕਾਰਾਂ ਦਾ ਗੁੰਮਰਾਹ ਕੀਤਾ ਹੋਇਆ ਆਪਣੇ ਅਸਲੇ ਜੋਤਿ ਸਰੂਪ ਨੂੰ ਭੁੱਲ ਕੇ ਫਜ਼ੂਲ ਦੇ ਝੂਠੇ ਕਰਮਕਾਂਡਾਂ, ਤੀਰਥ-ਯਾਤਰਾਵਾਂ, ਮਾਇਆ, ਕੁਟੰਬ ਦੇ ਕੂੜ-ਪਸਾਰਿਆਂ ਵਿਚ ਗ੍ਰਸਿਆ ਹੋਇਆ ਹੈ। ਸੋ ਜੀਵਨ ਦਾ ਅਸਲ ਉਦੇਸ਼ ਇਨ੍ਹਾਂ ਭੇਖਾਂ ਤੇ ਮਾਇਕ ਜੰਜਾਲਾਂ ਤੋਂ ਮੁਕਤ ਹੋ ਕੇ ਪੀਤੰਬਰੁ ਨੂੰ ਰਿਦੈ ਵਿਚ ਵਸਾਉਣਾ ਹੈ:

– *ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥* *(ਪੰਨਾ ੫੨੫)*
– *ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥* *(ਪੰਨਾ ੫੨੬)*

**ਅ) ਸਾਧਨ :** ਮਨੁੱਖੀ ਜੀਵਨ ਦਾ ਅਸਲ ਉਦੇਸ਼ 'ਬ੍ਰਹਮ ਚੀਨ੍ਹਣਾ' ਜਾਂ ਪਰਮਾਤਮਾ ਦੀ ਪ੍ਰਾਪਤੀ ਕਰਨਾ ਹੈ, ਇਸ ਪਰਮ ਮਨੋਰਥ ਦੀ ਪ੍ਰਾਪਤੀ ਲਈ ਭਗਤ ਜੀ ਸਨਾਤਨੀ ਪਰੰਪਰਾਵਾਂ ਵੱਲੋਂ ਦਰਸਾਏ ਗਏ ਸਾਧਨਾਂ (ਵਿਧੀਆਂ) ਨੂੰ ਮੂਲੋਂ ਹੀ ਰੱਦ ਕਰ ਦਿੰਦੇ ਹਨ। ਭਗਤ ਜੀ ਪ੍ਰੰਪਰਿਕ ਧਾਰਾਵਾਂ ਵੱਲੋਂ ਮਨੁੱਖੀ ਜੀਵਨ ਦੇ ਅੰਤਿਮ-ਮਨੋਰਥ ਦੀ ਪ੍ਰਾਪਤੀ ਲਈ ਸੰਨਿਆਸੀ ਬਣਨਾ, ਮਸਾਣਾਂ ਦੀ ਪਿੰਡੇ 'ਤੇ ਸੁਆਹ ਮਲਣੀ, ਗਿਣਤੀ ਦੇ ਤਪ ਕਰਨੇ, ਹਠ ਆਦਿ ਅਜਿਹੇ ਕੰਮਾਂ ਨੂੰ, ਸਿਵਾਏ ਪਾਣੀ ਰਿੜਕਣ ਦੇ ਹੋਰ ਕੁਝ ਨਹੀਂ ਸਮਝਦੇ। ਭਗਤ ਜੀ ਆਪਣੀ ਬਾਣੀ ਵਿਚ ਪ੍ਰਮੁੱਖ ਤੌਰ ਉਤੇ ਤਿੰਨ ਸਾਧਨਾਂ ਦਾ ਸੰਕੇਤ ਕਰਦੇ ਹਨ:-

੧) ਨੈਤਿਕਵਾਦੀ, ੨) ਬੌਧਿਕ, ੩) ਅਧਿਆਤਮ

੧) ਨੈਤਿਕਵਾਦੀ ਸਾਧਨ: ਭਗਤ ਜੀ ਅਨੁਸਾਰ ਜੀਵਨ-ਮਨੋਰਥ ਦੀ ਪ੍ਰਾਪਤੀ ਦੇ ਰਾਹ ਵਿਚ ਪਹਿਲਾ ਤੇ ਵੱਡਾ ਕਦਮ ਸੱਚਾ-ਸੁੱਚਾ ਨੈਤਿਕਵਾਦੀ ਜੀਵਨ ਹੈ। ਮਨ ਦੀ ਸੁੱਚਮਤਾ' ਵਿਚ ਹੀ ਨਿਰਮਲ ਪ੍ਰਭੂ ਦਾ ਵਾਸਾ ਹੋ ਸਕੇਗਾ। ਜੇਕਰ 'ਅੰਤਰੁ ਮਲੁ' ਨੂੰ 'ਨਿਰਮਲੁ' (ਸਾਫ਼) ਨਹੀਂ ਕੀਤਾ ਤਾਂ ਬਾਹਰੀ ਭੇਖਾਂ ਨਾਲ ਜੀਵਨ-ਮਨੋਰਥ ਦੀ ਪ੍ਰਾਪਤੀ ਨਹੀਂ ਹੋਣ ਲੱਗੀ। ਅੰਦਰ ਕਾਮ, ਕ੍ਰੋਧ, ਤ੍ਰਿਸ਼ਨਾਵਾਂ, ਵਡਿਆਈਆਂ, ਕਬਜ਼ਿਆਂ ਆਦਿ ਦੀ ਮੈਲ ਸਾਫ ਕਰ ਕੇ ਹੀ ਬ੍ਰਹਮ ਚੀਨ੍ਹਿਆ ਜਾ ਸਕਦਾ ਹੈ:

*ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥* (ਪੰਨਾ ੫੨੫)

੨) ਬੌਧਿਕ : ਜਦ ਤਕ ਮਨੁੱਖ ਨੂੰ ਇਹ 'ਸੋਝੀ' ਹੀ ਨਹੀਂ ਮਿਲਦੀ ਕਿ ਉਸ ਦੇ ਜੀਵਨ ਦਾ ਪਰਮ ਮਨੋਰਥ ਕੀ ਹੈ ਅਤੇ ਕਿਵੇਂ ਪ੍ਰਾਪਤ ਹੋਵੇਗਾ? ਤਦ ਤਕ ਉਹ 'ਭੂਮਿ ਮਸਾਣ ਕੀ', 'ਸੁਆਹ' ਆਦਿ ਨਾਲ ਹੀ ਗੁੰਮਰਾਹ ਹੁੰਦਾ ਰਹੇਗਾ। ਇਸੇ ਕਰਕੇ ਹੀ ਭਗਤ ਜੀ 'ਗੁਰ-ਗਿਆਨ' (ਸ੍ਵੈ-ਅੰਤਰ ਵਸੇ ਨਿਰੰਕਾਰ ਦੀ ਸੋਝੀ, ਚੇਤਨਾ) ਨੂੰ 'ਤੱਤ' ਪ੍ਰਾਪਤੀ ਦਾ ਸਾਧਨ ਦੱਸ ਰਹੇ ਹਨ:

*ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥* (ਪੰਨਾ ੫੨੬)

ਇਸ ਕਥਨ ਰਾਹੀਂ ਭਗਤ ਜੀ ਉਨ੍ਹਾਂ ਨਿਰਬਲ, ਨਿਰਾਰਥਕ ਪਰੰਪਰਾਵਾਂ ਨੂੰ ਸੰਬੋਧਿਤ ਹਨ, ਜਿਹੜੀਆਂ ਬਾਹਰੀ ਦਿਖਾਵਿਆਂ ਦੀ ਨੁਮਾਇਸ਼ ਲਗਾ ਕੇ, ਤਥਾਕਥਿਤ ਰੂਹਾਨੀਅਤ ਦੇ 'ਅੱਡੇ' ਸਥਾਪਿਤ ਕਰ ਕੇ 'ਮੁਕਤੀ' ਦੇ 'ਗਰੰਟੀ ਪੱਤਰ' ਦਿੰਦੀਆਂ ਹਨ ਤੇ ਮਾਨਵਤਾ ਨੂੰ ਗੁੰਮਰਾਹ ਕਰਦੀਆਂ ਹਨ। ਭਗਤ ਜੀ 'ਗਿਆਨ' (ਗੁਰ) ਦੀ ਪੈਰਵੀ ਕਰਦੇ ਹੋਏ ਇਨ੍ਹਾਂ ਦਿਖਾਵੇਵਾਦੀ ਗੁੰਮਰਾਹਕੁੰਨ ਪਰੰਪਰਾਵਾਂ ਨੂੰ ਰੱਦ ਕਰਦੇ ਹਨ।

੩) ਅਧਿਆਤਮਵਾਦੀ ਸਾਧਨ: ਮਾਨਵ ਜੀਵਨ ਦੇ ਅਸਲ ਤੇ ਪਰਮ ਮਨੋਰਥ ਦੀ ਪ੍ਰਾਪਤੀ ਦਾ ਅਸਲ ਤੇ ਅਹਿਮ ਸਾਧਨ 'ਨਿਰਬਾਣ ਪ੍ਰਭੂ ਦਾ ਸਿਮਰਨ ਹੈ:

*ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ॥* (ਪੰਨਾ ੫੨੬)

ਵਿਸ਼ੇਸ਼ ਗੱਲ ਇਹ ਹੈ ਕਿ ਭਗਤ ਜੀ 'ਵਾਸ਼ਨਾ ਰਹਿਤ' (ਨਿਰਬਾਣ) ਵਾਹਿਗੁਰੂ ਦੇ ਸਿਮਰਨ, ਚਿੰਤਨ ਜਾਂ ਉਪਾਸ਼ਨਾ ਲਈ ਸਮੇਂ-ਸਥਾਨ ਤੇ ਸਥਿਤੀ ਤੋਂ ਉੱਪਰ ਦੀ ਗੱਲ ਕਰ ਰਹੇ ਹਨ। ਭਗਤ ਤ੍ਰਿਲੋਚਨ ਜੀ ਅਨੁਸਾਰ ਅੰਤਿ ਕਾਲ ਤਕ, ਭਾਵ ਸਾਰੀ ਉਮਰ ਉਸ ਦਾ ਸਿਮਰਨ ਕਰਨ ਵਾਲਿਆਂ ਦੇ ਹੀ 'ਪੀਤੰਬਰੁ' ਰਿਦੈ ਵੱਸ ਸਕਦਾ ਹੈ, ਭਾਵ ਉਹੀ ਮਿਲਾਪ ਕਰ ਸਕਦੇ ਹਨ:

*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥* (ਪੰਨਾ ੫੨੬)

ਭਗਤ ਜੀ ਦੀ ਬਾਣੀ ਦਾ ਕਲਾ ਪੱਖ : ਭਗਤ ਜੀ ਨੇ ਪਰਮ-ਚੇਤਨਾ, ਇਸ ਦਾ ਸਰੂਪ, ਮਾਨਵ-ਚੇਤਨਾ ਦੇ ਪੱਧਰ, ਮਨੋਰਥ, ਸਾਧਨਾਂ ਆਦਿ ਦੇ ਗਹਿਰ-ਗੰਭੀਰ ਸਵਾਲਾਂ ਨੂੰ ਬੜੇ ਸਹਿਜ ਅਤੇ ਸਰਲ ਤਰੀਕੇ ਨਾਲ ਪ੍ਰਗਟਾਇਆ ਹੈ। ਇਕ ਪਾਸੇ ਇਸ ਪ੍ਰਗਟਾਅ ਢੰਗ ਦਾ ਸੰਬੰਧ ਭਾਰਤ ਦੇ ਲੰਮੇ ਪੁਰਾਣਿਕ ਇਤਿਹਾਸ ਨਾਲ ਜਾ ਜੁੜਦਾ ਹੈ ਅਤੇ ਦੂਸਰੇ ਪਾਸੇ ਸੰਤ ਭਾਸ਼ਾ ਤੇ ਮਰਾਠੀ ਭਾਸ਼ਾ (ਤਾਚੇ, ਮਫੀਟਸਿ, ਨਦੀ ਚੇ ਨਾਥੰ) ਦੇ ਪ੍ਰਭਾਵ ਹੇਠ ਰਚਿਤ ਇਨ੍ਹਾਂ ਦੇ ਸ਼ਬਦਾਂ ਨੇ ਇਲਾਕਾਈ ਰੰਗ, ਸਮਕਾਲੀਨ ਜਨ-ਮਾਨਸ ਤੇ ਸਮਾਜ ਦਾ ਇਕ 'ਸ਼ਬਦ ਚਿਤਰ' ਪੇਸ਼ ਕਰ ਕੇ ਭਾਰਤ ਦੇ ੧੪ਵੀਂ ਸਦੀ ਦੇ ਮਾਨਵ ਦੀ ਠੋਸ ਹਕੀਕਤ ਸਾਹਮਣੇ ਪੇਸ਼ ਕਰ ਦਿੱਤੀ ਹੈ। ਇਨ੍ਹਾਂ ਦੀ ਬਾਣੀ ਵਿਚ ਸ਼ਬਦਾਂ ਦੀ ਨਾਂਵ (Noun), ਪੜਨਾਂਵ (Pronoun) ਰੂਪਾਂ ਦੀ ਵਰਤੋਂ ਨਾਲੋਂ ਕਿਰਿਆਵੀ ਰੂਪਾਂ ਦੀ

ਬਹੁਤਾਤ ਹੈ, ਜਿਵੇਂ : ਕੀਨਾ, ਚੀਨਾ, ਭਇਆ, ਭੂਲੀ, ਚੀਨ੍ਹਿਆ, ਖਾਇਆ, ਬਧਾਇਆ, ਪਾਇਆ, ਲਗਾਈ, ਜਪਹੁ, ਤਪਹੁ, ਬਿਲੋਵਹੁ, ਸਿਮਰਹੁ, ਉਪਾਈ, ਫਿਰਾਹੀ ਆਦਿ।

ਭਗਤ ਜੀ ਨੇ ਪ੍ਰਤੀਕ ਪ੍ਰਕ੍ਰਿਤੀ, ਮਿਥਿਹਾਸ ਅਤੇ ਸਮਾਜ ਵਿੱਚੋਂ ਲਏ ਹਨ। ਪ੍ਰਕ੍ਰਿਤੀ ਵਿੱਚੋਂ ਕਮਲ (ਮਨੁੱਖੀ ਹਿਰਦੇ ਦੇ ਖਿੜਾਵ ਤੇ ਹਉਂ ਭਰੇ ਦਾ ਪ੍ਰਤੀਕ), ਰਵਿ (ਦਿਨ ਦਾ), ਸਸਿ (ਰਾਤ ਦਾ) ਆਦਿ ਵਰਤੇ ਹਨ। ਵੈਸੇ ਵੀ ਭਗਤ ਜੀ ਦਾ ਸੁਹਜਭਾਵੀ ਹਿਰਦਾ ਪ੍ਰਕ੍ਰਿਤੀ ਵਿੱਚੋਂ ਕਈ ਸ਼ਬਦ ਵਣਿ, ਤ੍ਰਿਣਿ, ਕਣ, ਦੀਪਕੁ, ਬਣ ਆਦਿ ਲੈਂਦਾ ਹੈ। ਮਿਥਿਹਾਸ ਵਿੱਚੋਂ ਵਰਤੇ ਚਿੰਨ੍ਹ (ਪ੍ਰਤੀਕ ਨਹੀਂ) ਅਰੁਣ, ਸ਼ੰਕਰ, ਸੁਨਾਗਰ ਆਦਿ 'ਕਰਮ ਫਲ' ਸਿੱਧ ਕਰਨ ਲਈ ਪੌਰਾਣਿਕ ਕਥਾਵਾਂ ਦੇ ਆਧਾਰ ਰੂਪ ਹਨ। ਗੂਜਰੀ ਰਾਗ ਦੇ ਦੂਸਰੇ ਸ਼ਬਦ ਵਿਚ ਭਗਤ ਜੀ ਸਮਾਜ ਦੇ ਰਿਸ਼ਤਿਆਂ ਨੂੰ ਪ੍ਰਤੀਕ ਰੂਪ ਵਿਚ ਲੈ ਕੇ ਆਪਣੇ ਭਾਵਾਂ ਦਾ (ਮਨੁੱਖੀ ਬਿਰਤੀ ਦੇ ਭਾਵਾਂ ਦਾ) ਸੰਚਾਰ ਕਰਦੇ ਹਨ।

ਭਗਤੀ ਦੇ ਸੁਭਾਵਕ ਪਰ ਤੀਬਰ ਵੇਗ ਵਿੱਚੋਂ ਨਿਕਲੀ ਇਸ ਆਤਮਿਕ ਅਨੰਦਮਈ ਬਾਣੀ ਦਾ ਅਸਲ 'ਰਸ' ਤਾਂ 'ਭਗਤੀ ਰਸ' ਜਾਂ 'ਅਨੰਦ ਰਸ' ਹੀ ਹੈ, ਪਰ ਰਸ ਦੇ ਸ਼ਾਸਤਰੀ-ਸਿਧਾਂਤਾਂ ਦੁਆਰਾ ਸਥਾਪਿਤ ਕੀਤੇ ਰਸਾਂ (ਨੌਂ ਰਸ— ਸ਼ਿੰਗਾਰ, ਹਾਸ, ਕਰੁਣਾ, ਰੌਦਰ, ਬੀਰ, ਵੀਭਤਸ, ਅਦਭੁਤ, ਭਿਆਨਕ ਅਤੇ ਸ਼ਾਂਤ) ਵਿੱਚੋਂ ਸ਼ਿੰਗਾਰ ਅਤੇ ਭਿਆਨਕ ਆਦਿ ਰਸਾਂ ਦੀ ਨਿਸ਼ਾਨਦੇਹੀ ਹੋ ਜਾਂਦੀ ਹੈ (ਭਾਵੇਂ ਇਹ ਮਿਸ਼ਰਤ ਰੂਪ ਜਿਹੇ ਹਨ) ਜਿਵੇਂ:

ਸ਼ਿੰਗਾਰ :

*ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ॥* (ਪੰਨਾ ੯੨)

ਭਿਆਨਕ :

*ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥* (ਪੰਨਾ ੯੨)

**ਇਤਿਹਾਸਕ ਅੰਸ਼ :** ਇਸ ਗੱਲ ਵਿਚ ਰਤਾ ਵੀ ਸ਼ੱਕ ਨਹੀਂ ਕਿ ਭਗਤ ਜੀ ਦੀ ਰਚਨਾ ਦਾ ਵਿਸ਼ਾ (ਬਾਣੀ ਦਾ ਉਦੇਸ਼) ਇਤਿਹਾਸ ਨਹੀਂ, ਭਗਤੀ-ਭਾਵ ਜਾਂ ਮਾਨਵ ਜੀਵਨ ਦੇ ਰਾਹ ਖੋਲ੍ਹਣਾ ਹੈ, ਪਰ ਫਿਰ ਵੀ ਹਰ ਰਚਨਾ ਸਮਕਾਲੀਨ ਸਮਾਜ ਤੋਂ ਅਭਿੱਜ ਨਹੀਂ ਹੁੰਦੀ। ਭਗਤ ਜੀ ਦੀ ਬਾਣੀ ਵਿਚ ਕਿਸੇ ਇਕ 'ਜੈ ਚੰਦ' ਨਾਮੀ ਪੰਡਿਤ ਵਿਦਵਾਨ ਦਾ ਹਵਾਲਾ ਹੈ (ਭਾਵੇਂ ਇਸ ਦਾ ਅਤਾ-ਪਤਾ ਕਿਤੋਂ ਮਾਲੂਮ ਨਹੀਂ), ਜਿਸ ਤੋਂ ਇਨ੍ਹਾਂ ਦੇ ਸੰਵੇਦੀ ਸੁਭਾਵ ਤੇ ਵਿਦਵਾਨਾਂ ਨਾਲ ਹੁੰਦੀਆਂ ਚਰਚਾਵਾਂ (ਗੋਸ਼ਟੀਆਂ) ਦਾ ਪਤਾ ਚੱਲਦਾ ਹੈ। ਭਗਤ ਜੀ ਦਾ ਸਮਕਾਲੀ ਸਮਾਜ ਭੇਖਾਂ, ਆਡੰਬਰਾਂ ਦੇ ਕੂੜ ਵਰਤਾਰਿਆਂ ਦਾ ਸ਼ਿਕਾਰ ਹੈ, ਅਜਿਹੇ ਤਿੰਨ ਭੇਖਾਂ ਦਾ ਸੰਕੇਤ ਇਨ੍ਹਾਂ ਦੀ ਬਾਣੀ ਵਿਚ ਮਿਲਦਾ ਹੈ— ਸੰਨਿਆਸੀ, ਉਦਾਸੀ ਤੇ ਕਾਪੜੀਏ ਆਦਿ।

**ਸਾਰ :** ਇਸ ਵਿਸ਼ਲੇਸ਼ਣ ਤੋਂ ਸਪੱਸ਼ਟ ਹੈ ਕਿ ਭਗਤ ਜੀ ਦੀ ਬਾਣੀ ਆਪਣੇ ਸਿਧਾਂਤਕ ਤੇ ਕਲਾ ਰੂਪ ਵਿਚ ਇਕ ਉੱਤਮ ਦਰਜੇ ਦੀ ਕਿਰਤ ਹੈ, ਇਹ ਭਗਤੀ ਭਾਵਨਾ ਵਿਚ ਧੁਰ ਡੂੰਘ ਤਕ ਅੱਪੜ ਕੇ ਪੈਦਾ ਹੋਏ ਅਗੰਮੀ ਬੋਲ ਹਨ। ਪੰਚਮ ਪਾਤਸ਼ਾਹ ਦੀ ਦਿੱਬ-ਦ੍ਰਿਸ਼ਟੀ ਵਿਚ ਇਹ ਆਤਮਿਕ ਉੱਚਤਾ ਦੀ 'ਧੁਰ' ਵਿੱਚੋਂ ਵਗਿਆ ਅੰਮ੍ਰਿਤ ਦਾ ਅਮੁੱਕ ਸੋਮਾ ਹੈ, ਜਿਸ ਦੀ ਠੰਢੀ ਤੇ ਗਿਆਨਮਈ (ਸਿਧਾਂਤਕ) ਸੀਰਤ ਵਿੱਚੋਂ ਮਨੁੱਖ-ਮਾਤਰ ਸਦੀਆਂ ਦੀ ਗ਼ੁਲਾਮੀ ਦੇ ਬੰਧਨਾਂ ਤੋਂ ਮੁਕਤੀ ਪ੍ਰਾਪਤ ਕਰਕੇ ਆਪਣੇ ਅਸਲੇ ਨੂੰ ਮਾਣਦਾ ਰਹੇਗਾ; ਤਾਂ ਹੀ ਗੁਰੂ ਸਾਹਿਬ ਨੇ ਇਸ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰ ਕੇ ਅਮਰਤਾ ਬਖਸ਼ੀ ਹੈ।

# ਭਗਤ ਸੂਰਦਾਸ ਜੀ : ਜੀਵਨ ਤੇ ਵਿਚਾਰਧਾਰਾ

*-ਡਾ. ਪਰਮਵੀਰ ਸਿੰਘ*

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਦੀ ਜੀਵਨ-ਜਾਚ ਦਾ ਕੇਂਦਰੀ ਧੁਰਾ ਹੈ। ਮੱਧਕਾਲੀ ਭਗਤੀ ਪਰੰਪਰਾ ਦੇ ਸਮੇਂ ਉਜਾਗਰ ਹੋਏ ਇਸ ਅਨਮੋਲ ਖ਼ਜ਼ਾਨੇ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਭਗਤਾਂ, ਭੱਟਾਂ ਅਤੇ ਗੁਰੂ-ਘਰ ਦੇ ਨਿਕਟਵਰਤੀ ਸਿੱਖਾਂ ਦੀ ਬਾਣੀ ਦਰਜ ਹੈ ਜੋ ਕਿ ਮਾਨਵਤਾ ਦੇ ਸਰਬ-ਪੱਖੀ ਸਰੋਕਾਰਾਂ ਦਾ ਪ੍ਰਗਟਾਵਾ ਕਰਦੀ ਹੈ। ਵੱਖ-ਵੱਖ ਮਜ਼ਹਬਾਂ, ਭੂਗੋਲਿਕ ਖਿੱਤਿਆਂ ਤੇ ਨਸਲਾਂ ਆਦਿ ਨਾਲ ਸੰਬੰਧਿਤ ਹੋਣ ਦੇ ਬਾਵਜੂਦ ਵੀ ਇਨ੍ਹਾਂ ਦੀ ਮਨੁੱਖੀ ਅਤੇ ਅਧਿਆਤਮਕ ਕਦਰਾਂ-ਕੀਮਤਾਂ ਵਾਲੇ ਵਿਚਾਰਾਂ ਦੀ ਸਾਂਝ ਇਨ੍ਹਾਂ ਨੂੰ ਇਕ ਧਰਾਤਲ 'ਤੇ ਲਿਆਉਣ ਦੇ ਨਾਲ-ਨਾਲ ਇਕ-ਦੂਜੇ ਨਾਲ ਜੋੜਦੀ ਹੈ। ਮਾਨਵਤਾ ਦੀ ਅਗਵਾਈ ਨੂੰ ਸਮਰਪਿਤ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ, ਇਨ੍ਹਾਂ ਮਹਾਂਪੁਰਸ਼ਾਂ ਵਿੱਚੋਂ ਇਥੇ ਭਗਤ ਸੂਰਦਾਸ ਜੀ ਬਾਰੇ ਜਾਣਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਭਗਤ ਸੂਰਦਾਸ ਜੀ ਨਾਮ ਦੇ ਦੋ ਭਗਤ ਹੋਏ ਹਨ। ਇਨ੍ਹਾਂ ਵਿੱਚੋਂ ਕਿਹੜੇ ਸੂਰਦਾਸ ਭਗਤ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਵਿਚ ਦਰਜ ਹੈ? ਇਸ ਦਾ ਨਿਰਣਾ ਕਰਨ ਵਾਲੇ ਵਿਦਵਾਨਾਂ ਦਾ ਵਿਚਾਰ ਹੈ ਕਿ ਇਕ ਭਗਤ ਸੂਰਦਾਸ ਉੱਤਰੀ ਭਾਰਤ ਵਿਚ ਹੋਏ ਹਨ। ਇਹ ਆਪਣੇ ਪੰਜ ਭਰਾਵਾਂ ਵਿੱਚੋਂ ਸਭ ਤੋਂ ਛੋਟੇ ਅਤੇ ਨੇਤਰਹੀਨ ਸਨ। ਭਗਤੀ ਵੱਲ ਝੁਕਾਅ ਸੀ, ਇਕ ਵਾਰ ਤਲਾਬ ਦੇ ਕੰਢੇ ਬੈਠੇ ਭਗਤੀ ਕਰ ਰਹੇ ਸਨ ਕਿ ਇਕ ਜੱਟ ਨੂੰ ਉਸ ਦੀ ਗੁਆਚੀ ਗਊ ਦਾ ਪਤਾ ਦੱਸਿਆ। ਇਸ ਘਟਨਾ ਨਾਲ ਪ੍ਰਸਿੱਧੀ ਹੋ ਗਈ ਅਤੇ ਸ਼ਰਧਾਲੂਆਂ ਦੀ ਭੀੜ ਲੱਗ ਗਈ। ਇਨ੍ਹਾਂ ਨੇ ਕ੍ਰਿਸ਼ਨ ਭਗਤੀ ਦਾ ਪ੍ਰਗਟਾਵਾ ਕੀਤਾ ਅਤੇ ਇਨ੍ਹਾਂ ਦੀ ਰਚਨਾ 'ਸੂਰਸਾਗਰ' ਨਾਮਕ ਗ੍ਰੰਥ ਵਿਚ ਮਿਲਦੀ ਹੈ। ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਭਗਤ ਸੂਰਦਾਸ ਨਹੀਂ ਮੰਨਿਆ ਜਾਂਦਾ।[੧] ਦੂਜੇ ਭਗਤ ਸੂਰਦਾਸ ਜੀ ਦਾ ਨਾਮ ਮਦਨ ਮੋਹਨ ਸੀ, ਜਿਨ੍ਹਾਂ ਦਾ ਜਨਮ ਸੰਮਤ ੧੫੮੬ ਨੂੰ ਬ੍ਰਾਹਮਣ ਪਰਵਾਰ ਵਿਚ ਹੋਇਆ। ਇਹ ਸੰਸਕ੍ਰਿਤ, ਹਿੰਦੀ, ਫ਼ਾਰਸੀ ਦੇ ਪੂਰਨ ਵਿਦਵਾਨ ਸਨ।[੨] ਇਨ੍ਹਾਂ ਨੇ ਪ੍ਰੇਮ ਨੂੰ ਸਰਵੋਤਮ ਦੈਵੀ ਭਾਵਨਾ ਦਾ ਪ੍ਰਤੀਕ ਮੰਨ ਕੇ ਰਚਨਾ ਕੀਤੀ। ਸੰਗੀਤ, ਕਵਿਤਾ ਅਤੇ ਹੋਰ ਕੋਮਲ ਕਲਾਵਾਂ ਵਿਚ ਮੁਹਾਰਤ ਹਾਸਲ ਕਰਨ ਦੇ ਨਾਲ-ਨਾਲ ਇਨ੍ਹਾਂ ਨੂੰ ਅਧਿਆਤਮਕ ਦੈਵੀ ਗਿਆਨ ਤੋਂ ਪ੍ਰਾਪਤ ਹੋਣ ਵਾਲਾ ਅਨੰਦ ਪ੍ਰਾਪਤ ਸੀ। ਪ੍ਰਭੂ ਦੀ ਪ੍ਰੇਮ-ਭਾਵਨਾ ਵਿਚ ਇਨ੍ਹਾਂ ਦੇ ਮੁਖਾਰਬਿੰਦ ਤੋਂ ਉਚਰਿਤ ਹੋਇਆ ਕਾਵਿ-ਬੰਦ ਛੇਤੀ ਹੀ ਲੋਕਾਂ ਦੇ ਮਨਾਂ ਵਿਚ ਘਰ ਕਰ ਜਾਂਦਾ।[੩]

ਇਸ ਸਮੇਂ ਭਾਰਤ ਵਿਚ ਮੁਗ਼ਲ ਬਾਦਸ਼ਾਹ ਅਕਬਰ ਦਾ ਰਾਜ ਸੀ। ਉਹ ਕਲਾਕਾਰਾਂ, ਸਾਹਿਤਕ ਰੁਚੀਆਂ ਅਤੇ ਅਧਿਆਤਮਕ ਬਿਰਤੀ ਵਾਲਿਆਂ ਨੂੰ ਪਸੰਦ ਕਰਦਾ, ਉਨ੍ਹਾਂ ਨੂੰ ਯੋਗ ਇਨਾਮ ਦੇ ਕੇ ਉਤਸ਼ਾਹਤ ਕਰਦਾ ਅਤੇ ਆਪਣੀ ਸਰਪ੍ਰਸਤੀ ਪ੍ਰਦਾਨ ਕਰਦਾ। ਜਦੋਂ ਬਾਦਸ਼ਾਹ ਨੂੰ ਭਗਤ ਸੂਰਦਾਸ ਜੀ ਦੀਆਂ ਰੁਚੀਆਂ ਦਾ ਪਤਾ ਲੱਗਾ ਤਾਂ ਬਹੁਤ ਖੁਸ਼ ਹੋਇਆ। ਲੱਗਭਗ ਸਮੂਹ ਸਿੱਖ ਵਿਦਵਾਨ ਇਸ ਗੱਲ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਭਗਤ ਸੂਰਦਾਸ ਜੀ ਦੀਆਂ ਰੁਚੀਆਂ ਨੂੰ ਸਾਹਮਣੇ ਰੱਖ ਕੇ ਬਾਦਸ਼ਾਹ ਨੇ ਉਨ੍ਹਾਂ ਨੂੰ ਅਵਧ ਦੇ ਇਲਾਕੇ ਵਿਚ 'ਸੰਦੀਲਾ' ਦਾ ਹਾਕਮ ਨਿਯੁਕਤ ਕਰ ਦਿੱਤਾ। ਇਲਾਕੇ ਦੇ ਲੋਕਾਂ ਪਾਸੋਂ ਜ਼ਮੀਨ ਦਾ ਮਾਮਲਾ ਇਕੱਤਰ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣਾ ਇਨ੍ਹਾਂ ਦਾ ਮੁੱਖ ਕਾਰਜ ਸੀ। ਧਾਰਮਿਕ ਰੁਚੀ ਦੇ ਮਾਲਕ ਹੋਣ ਕਰਕੇ ਸਾਧੂਆਂ ਦੀ ਸੰਗਤ ਅਤੇ ਉਨ੍ਹਾਂ ਦੀ ਸੇਵਾ ਕਰਨ ਵਿਚ ਇਹ ਆਪਣੀ ਖੁਸ਼ੀ ਸਮਝਦੇ ਸਨ। ਇਸ ਤੋਂ

ਇਲਾਵਾ ਇਲਾਕੇ ਦੇ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਮੇਂ ਸਿਰ ਸਹਾਇਤਾ ਕਰਨ ਵਿਚ ਖੁਸ਼ੀ ਮਹਿਸੂਸ ਕਰਦੇ। ਜਦੋਂ ਖ਼ਜ਼ਾਨੇ ਦੇ ਹਿਸਾਬ ਦੀ ਪੜਤਾਲ ਹੋਣ ਲੱਗੀ ਤਾਂ ਸੂਰਦਾਸ ਜੀ ਉਥੋਂ ਮਥਰਾ ਆ ਗਏ। ਮਥਰਾ ਆ ਕੇ ਆਪ ਜੀ ਨੇ ਸਾਧੂਆਂ ਵਾਲਾ ਬਾਣਾ ਧਾਰਨ ਕਰ ਲਿਆ।[੪] ਅਧਿਕਾਰੀਆਂ ਦੁਆਰਾ ਸੰਦੂਕ ਖੋਲ੍ਹੇ ਗਏ ਤਾਂ ਸਰਕਾਰੀ ਖ਼ਜ਼ਾਨੇ ਦੀ ਥਾਂ ਠੀਕਰੇ ਹੱਥ ਲੱਗੇ। ਸੰਦੂਕਾਂ ਵਿੱਚੋਂ ਹੱਥ ਲੱਗੀਆਂ ਸਲਿੱਪਾਂ 'ਤੇ ਲਿਖਿਆ ਸੀ ਕਿ ਖ਼ਜ਼ਾਨਾ ਸਾਧੂਆਂ ਅਤੇ ਲੋੜਵੰਦਾਂ 'ਤੇ ਖਰਚ ਦਿੱਤਾ ਗਿਆ ਹੈ। ਬਾਦਸ਼ਾਹ ਅਕਬਰ ਨੂੰ ਪਤਾ ਲੱਗਾ ਤਾਂ ਉਸ ਨੇ ਗੁਨਾਹ ਮਾਫ਼ ਕਰ ਦਿੱਤਾ ਅਤੇ ਭਗਤ ਜੀ ਨੂੰ ਵਾਪਸ ਮੁੜ ਆਉਣ ਲਈ ਕਿਹਾ। ਭਗਤ ਜੀ ਨੇ ਸ਼ਾਹੀ ਨੌਕਰੀ 'ਤੇ ਮੁੜ ਪਰਤਣ ਦੀ ਥਾਂ ਭਗਤੀ ਵਾਲੇ ਜੀਵਨ ਵਿਚ ਹੀ ਰਹਿਣ ਦੀ ਇੱਛਾ ਜਤਾਉਂਦੇ ਹੋਏ ਕਿਹਾ ਕਿ ਉਹ ਹਾਕਮ ਬਣੇ ਰਹਿਣ ਦੀ ਥਾਂ ਸੰਤਾਂ ਦੀਆਂ ਜੁੱਤੀਆਂ ਝਾੜਨੀਆਂ ਵਧੇਰੇ ਪਸੰਦ ਕਰਦੇ ਹਨ। ਬਾਦਸ਼ਾਹ ਦਾ ਪ੍ਰਧਾਨ ਮੰਤਰੀ ਦੀਵਾਨ ਟੋਡਰ ਮੱਲ ਇਸ ਜੁਆਬ ਨੂੰ ਸਹਾਰ ਨਾ ਸਕਿਆ। ਉਸ ਨੇ ਬਾਦਸ਼ਾਹ ਨੂੰ ਉਕਸਾਉਂਦੇ ਹੋਏ ਕਿਹਾ ਕਿ 'ਜੇਕਰ ਅਜਿਹੇ ਲੋਕ ਇਸੇ ਤਰ੍ਹਾਂ ਹੀ ਮਨਮਰਜੀ ਨਾਲ ਸਰਕਾਰੀ ਖ਼ਜ਼ਾਨੇ ਦੀ ਵਰਤੋਂ ਕਰ ਕੇ ਭੱਜ ਜਾਣ ਤਾਂ ਰਾਜ-ਪ੍ਰਬੰਧ ਖ਼ਤਮ ਹੀ ਸਮਝੋ।' ਬਾਦਸ਼ਾਹ ਨੇ ਭਗਤ ਸੂਰਦਾਸ ਜੀ ਨੂੰ ਫੜਨ ਦਾ ਆਦੇਸ਼ ਦੇ ਦਿੱਤਾ ਜਿਸ 'ਤੇ ਅਮਲ ਕਰਦੇ ਹੋਏ ਭਗਤ ਸੂਰਦਾਸ ਜੀ ਨੂੰ ਫੜ ਕੇ ਕੈਦਖਾਨੇ ਵਿਚ ਭੇਜ ਦਿੱਤਾ ਗਿਆ। ਜੇਲ੍ਹ ਵਿਚ ਜੇਲ੍ਹਰ ਦੀ ਸਖਤੀ ਦੀ ਤੁਲਨਾ ਭਗਤ ਸੂਰਦਾਸ ਜੀ ਨੇ ਤਿਮਰ ਦਾਸ, ਭਾਵ ਦਸ ਰਾਤਾਂ ਦਾ ਹਨੇਰਾ, ਨਾਲ ਕੀਤੀ ਅਤੇ ਬਾਦਸ਼ਾਹ ਨੂੰ ਲਿਖ ਭੇਜਿਆ ਕਿ 'ਰਾਤ ਦੇ ਹਨੇਰੇ ਦਾ ਛੁਟਕਾਰਾ ਦੀਵੇ ਦੀ ਰੋਸ਼ਨੀ ਨਾਲ ਹੁੰਦਾ ਹੈ। ਹੇ ਬਾਦਸ਼ਾਹ ਅਕਬਰ! ਸੂਰਜ ਵਾਂਗ ਮੈਨੂੰ ਦਸ ਰਾਤਾਂ ਦੇ ਹਨੇਰੇ (ਤਿਮਰ ਦਾਸ) ਤੋਂ ਮੁਕਤੀ ਦਿਵਾ।' ਬਾਦਸ਼ਾਹ ਨੇ ਖੁਸ਼ ਹੋ ਕੇ ਸੂਰਦਾਸ ਨੂੰ ਰਿਹਾਅ ਕਰ ਦਿੱਤਾ। ਰਿਹਾਅ ਹੋਣ ਉਪਰੰਤ ਭਗਤ ਜੀ ਨੇ ਰਚਨਾ ਦਾ ਕਾਰਜ ਜਾਰੀ ਰੱਖਿਆ। ਉਨ੍ਹਾਂ ਦੀਆਂ ਰਚਨਾਵਾਂ ਵਿੱਚੋਂ ਕੇਵਲ ਇਕ ਤੁਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ:

*ਛਾਡਿ ਮਨ ਹਰਿ ਬਿਮੁਖਨ ਕੋ ਸੰਗ॥* *(ਪੰਨਾ ੧੨੫੩)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਦਰਜ ਕਰਦੇ ਸਮੇਂ ਸੰਬੰਧਿਤ ਗੁਰੂ ਦੀ ਪਛਾਣ ਵਾਸਤੇ 'ਮਹਲਾ' ਸ਼ਬਦ ਦਾ ਪ੍ਰਯੋਗ ਕੀਤਾ ਅਤੇ ਭਗਤ ਸਾਹਿਬਾਨ ਦੀ ਬਾਣੀ ਦਰਜ ਕਰਦੇ ਹੋਏ ਉਨ੍ਹਾਂ ਦਾ ਪੂਰਾ ਨਾਮ ਲਿਖ ਦਿੱਤਾ। ਗੁਰੂ ਜੀ ਦੁਆਰਾ ਕੀਤਾ ਗਿਆ ਇਹ ਕਾਰਜ ਭਗਤਾਂ ਦੀ ਅਸਲ ਬਾਣੀ ਨੂੰ ਉਜਾਗਰ ਕਰਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਮਿਲਦੀ ਭਗਤ ਬਾਣੀ 'ਤੇ ਤਾਂ ਸ਼ੰਕੇ ਕੀਤੇ ਮਿਲਦੇ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਬਾਣੀ ਦੀ ਪ੍ਰਮਾਣਿਕਤਾ 'ਤੇ ਕੋਈ ਸ਼ੱਕ ਨਹੀਂ ਕਰ ਸਕਦਾ ਕਿਉਂਕਿ ਇਸ ਨੂੰ ਗੁਰੂ ਜੀ ਨੇ ਆਪ ਸੰਕਲਿਤ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਅਤੇ ਭੱਟਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪ੍ਰੇਮ ਅਤੇ ਭਾਈਚਾਰਕ ਸਾਂਝ ਦੇ ਪ੍ਰਤੀਕ ਵਜੋਂ ਉਜਾਗਰ ਕੀਤਾ ਜੋ ਕਿ ਭਵਿੱਖਮੁਖੀ ਸਰੋਕਾਰਾਂ ਦੀ ਤਰਜਮਾਨੀ ਕਰਦਾ ਹੈ। ਭਗਤ ਸੂਰਦਾਸ ਜੀ ਦੀ ਇੱਕੋ ਪੰਕਤੀ ਨੂੰ ਦਰਜ ਕਰਦੇ ਹੋਏ ਇਸ ਗੱਲ ਵੱਲ ਸੰਕੇਤ ਕਰ ਦਿੱਤਾ ਕਿ ਦੂਜਿਆਂ ਦੀ ਪਛਾਣ ਦਾ ਪ੍ਰਗਟਾਵਾ ਕਰਨ ਨਾਲ ਨਾ ਕੇਵਲ ਆਪਣੇ ਆਪ ਨੂੰ ਉੱਚਾ ਚੁੱਕਿਆ ਜਾ ਸਕਦਾ ਹੈ ਬਲਕਿ ਵਡੇਰੇ ਮਨੁੱਖੀ ਹਿੱਤਾਂ ਦੀ ਭਾਵਨਾ ਵੀ ਕਾਇਮ ਕੀਤੀ ਜਾ ਸਕਦੀ ਹੈ। ਭਗਤ ਜੀ ਦੀ ਇੱਕ ਤੁਕ ਤੋਂ ਬਾਅਦ ਉਨ੍ਹਾਂ ਦੇ ਨਾਮ ਹੇਠ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਉਚਾਰਨ ਕੀਤਾ ਮਿਲਦਾ ਹੈ:

*ਸਾਰੰਗ ਮਹਲਾ ੫ ਸੂਰਦਾਸ॥ ੧ੳ ਸਤਿਗੁਰ ਪ੍ਰਸਾਦਿ॥*

*ਹਰਿ ਕੇ ਸੰਗ ਬਸੇ ਹਰਿ ਲੋਕ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ*
*ਅਨਦ ਸਹਜ ਧੁਨਿ ਝੋਕ॥*
*ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥*
*ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥*
*ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥*
*ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ॥* (ਪੰਨਾ ੧੨੫੩)

ਭਗਤ ਸੂਰਦਾਸ ਜੀ ਦੁਆਰਾ ਰਚਿਤ ਇਹ ਇਕ ਪੰਕਤੀ ਬਹੁਤ ਗਹਿਰ- ਗੰਭੀਰ ਅਰਥ ਪ੍ਰਦਾਨ ਕਰਦੀ ਹੈ। ਇਸ ਵਿੱਚੋਂ ਜਿੱਥੇ ਕਈ ਭਾਵਾਂ ਦਾ ਪ੍ਰਗਟਾਵਾ ਹੁੰਦਾ ਹੈ, ਉਥੇ ਇਹ ਤਤਕਾਲੀ ਸਮਾਜ ਦੀ ਭਗਤੀ ਪਰੰਪਰਾ ਦਾ ਪ੍ਰਗਟਾਵਾ ਵੀ ਕਰਦੀ ਹੈ ਜਿਸ ਵਿਚ ਦੁਨਿਆਵੀ ਵਲਗਣਾਂ ਅਤੇ ਭੇਦਭਾਵ ਤੋਂ ਉੱਪਰ ਉੱਠ ਕੇ ਪ੍ਰਭੂ-ਭਗਤੀ 'ਤੇ ਜ਼ੋਰ ਦਿੱਤਾ ਗਿਆ ਹੈ। ਭਗਤ ਸੂਰਦਾਸ ਜੀ ਦੀ ਬਾਣੀ ਵਿੱਚੋਂ ਜਿਸ ਤਰ੍ਹਾਂ ਦੇ ਸਿਧਾਤਾਂ ਦਾ ਵਰਣਨ ਕੀਤਾ ਗਿਆ ਹੈ, ਉਨ੍ਹਾਂ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਵੇਖਿਆ ਜਾ ਸਕਦਾ ਹੈ:

੧) ਇੱਕ ਈਸ਼ਵਰ ਵਿਚ ਵਿਸ਼ਵਾਸ
੨) ਸਤਿਸੰਗਤ ਦਾ ਮਹੱਤਵ
੩) ਚਿਤ-ਬ੍ਰਿਤੀਆਂ ਦੀ ਇਕਾਗਰਤਾ

**੧) ਇੱਕ ਈਸ਼ਵਰ ਵਿਚ ਵਿਸ਼ਵਾਸ:** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਸਿਖਿਆਵਾਂ ਦਾ ਅਰੰਭ ਪ੍ਰਭੂ ਦੀ ਏਕਤਾ ਨਾਲ ਕੀਤਾ ਜਿਸ ਨੂੰ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਮੰਨਿਆ ਗਿਆ ਹੈ। ਇਸ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਵੀ ਮਹਾਂਪੁਰਸ਼ ਦੀ ਬਾਣੀ ਦਰਜ ਕੀਤੀ, ਉਸ ਵਿਚ ਸੁਰ ਪ੍ਰਭੂਮੁਖੀ ਹੀ ਰਹੀ। ਸਿੱਖ ਧਰਮ ਵਿਚ ਅਵਤਾਰਵਾਦ ਵਿਚ ਵਿਸ਼ਵਾਸ ਨਹੀਂ ਕੀਤਾ ਜਾਂਦਾ ਕਿਉਂਕਿ ਇਸ ਨਾਲ ਜਿੱਥੇ ਬਹੁ-ਈਸ਼ਵਰਵਾਦ ਦੀ ਪਰੰਪਰਾ ਨੂੰ ਬਲ ਮਿਲਦਾ ਹੈ, ਉਥੇ ਸਮਾਜ ਵਿਚ ਵੀ ਵਖਰੇਵੇਂ ਪੈਦਾ ਹੁੰਦੇ ਹਨ। ਇਤਿਹਾਸ ਵਿਚ ਵੈਸ਼ਨਵ ਅਤੇ ਸ਼ੈਵ ਪਰੰਪਰਾਵਾਂ ਵਿਚ ਪੈਦਾ ਹੋਏ ਵਖਰੇਵੇਂ ਸਭ ਦੇ ਸਾਹਮਣੇ ਹਨ। ਇਨ੍ਹਾਂ ਵਖਰੇਵਿਆਂ ਤੋਂ ਸਮਾਜ ਨੂੰ ਮੁਕਤ ਕਰਨ ਲਈ ਅਤੇ ਸਮਾਜ ਵਿਚ ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਵਿਕਸਤ ਕਰਨ ਲਈ ਅਤੇ ਲੋਕਾਈ ਨੂੰ ਇੱਕ ਸੂਤਰ ਵਿਚ ਪਰੋਣ ਲਈ ਇੱਕ-ਈਸ਼ਵਰ ਨਾਲ ਜੁੜਨ ਦੀ ਪ੍ਰੇਰਨਾ ਪੈਦਾ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਤੋਂ ਇਲਾਵਾ ਕਿਸੇ ਹਸਤੀ ਲਈ ਕਿਤੇ ਗਿਣਤੀ ਦਾ ਜ਼ਿਕਰ ਨਹੀਂ ਆਇਆ। ਪ੍ਰਚੱਲਤ ਸਮਾਜ ਦੇ ਇਕ ਵੱਡੇ ਹਿੱਸੇ ਵਿਚ ਚਾਰ ਖਾਣੀਆਂ, ਚਾਰ ਬਾਣੀਆਂ ਆਦਿ ਦਾ ਜ਼ਿਕਰ ਆਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਨੂੰ 'ਕੇਤੇ' ਸ਼ਬਦ ਨਾਲ ਸੰਬੋਧਿਤ ਕਰ ਕੇ ਇਨ੍ਹਾਂ ਦੀ ਅਨੇਕਤਾ ਦਾ ਪ੍ਰਗਟਾਵਾ ਕੀਤਾ ਹੈ, ਕੇਵਲ ਅਕਾਲ ਪੁਰਖ ਲਈ '੧' ਸ਼ਬਦ ਦੀ ਵਰਤੋਂ ਕਰਦੇ ਹੋਏ ੧ੴ ਦਾ ਪ੍ਰਗਟਾਵਾ ਕੀਤਾ ਹੈ ਤਾਂ ਕਿ ਸਮਾਜ ਦੈਵੀ ਹਸਤੀ ਸੰਬੰਧੀ ਕਿਸੇ ਵੀ ਦਵੈਤ ਤੋਂ ਮੁਕਤ ਰਹੇ। ਭਗਤ ਜੀ ਨੇ ਅਧਿਆਤਮਕ ਵਿਕਾਸ ਲਈ ਇੱਕ ਧੁਰੇ ਨਾਲ ਜੁੜਨ ਅਤੇ ਉਸੇ ਦਾ ਸਿਮਰਨ ਕਰਨ ਦੀ ਪ੍ਰੇਰਨਾ ਕੀਤੀ ਹੈ ਜਿਸ ਨਾਲ ਆਤਮ-ਸਮਰਪਣ ਅਤੇ ਪ੍ਰਭੂ-ਪ੍ਰੇਮ ਦੀ ਭਾਵਨਾ ਉਜਾਗਰ ਹੁੰਦੀ ਹੈ।

**੨) ਸਤਿਸੰਗਤ ਦਾ ਮਹੱਤਵ:** ਸੰਗਤ ਭਲੇ ਅਤੇ ਬੁਰੇ ਦੋਵਾਂ ਤਰ੍ਹਾਂ ਦੇ ਮਨੁੱਖਾਂ ਦੀ ਹੋ ਸਕਦੀ ਹੈ ਪਰ ਸਤਿਸੰਗਤ ਵਿਚ ਨੇਕ ਪੁਰਖਾਂ ਦਾ ਸੰਗ ਮੰਨਿਆ ਜਾਂਦਾ ਹੈ ਜਿੱਥੇ ਨਿਸ਼ਾਨਾ ਸਕਾਰਾਤਮਕ ਦਿਸ਼ਾ ਵੱਲ ਹੁੰਦਾ ਹੈ। ਸੱਚਾਈ ਅਤੇ ਭਲਾਈ ਦਾ ਮਾਰਗ ਧਾਰਨ ਕਰਨਾ ਹੀ ਇਸ ਦਾ ਪ੍ਰਮੁੱਖ ਉਦੇਸ਼

ਹੁੰਦਾ ਹੈ। ਭਗਤ ਜੀ ਮਨਮੁਖਾਂ ਦੀ ਸੰਗਤ ਦਾ ਤਿਆਗ ਕਰ ਕੇ ਸੰਤਾਂ ਦੀ ਸੰਗਤ ਕਰਨ ਉੱਤੇ ਜ਼ੋਰ ਦੇ ਰਹੇ ਹਨ। ਪਹਿਲੀ ਤੁਕ ਦਾ ਵਿਖਿਆਨ ਦੂਜੇ ਸ਼ਬਦ ਵਿਚ ਕੀਤਾ ਗਿਆ ਹੈ ਜਿਸ ਦੀ ਪਹਿਲੀ ਤੁਕ ਵਿਚ ਹੀ ਸਤਿਸੰਗਤ ਦੇ ਮਹੱਤਵ ਦਾ ਵਰਣਨ ਕਰਦੇ ਹੋਏ ਕਿਹਾ ਗਿਆ ਹੈ ਕਿ ਪ੍ਰਭੂ-ਬੰਦਗੀ ਕਰਨ ਵਾਲੇ ਸਾਧਕ ਆਪਣਾ ਸਭ ਕੁਝ ਤਿਆਗ ਕੇ ਪ੍ਰਭੂ ਨਾਲ ਜੁੜੇ ਹੁੰਦੇ ਹਨ ਜਿਸ ਕਰਕੇ ਉਨ੍ਹਾਂ ਦੀ ਮਨਮੁਖਾਂ ਨਾਲੋਂ ਦੂਰੀ ਬਣੀ ਰਹਿੰਦੀ ਹੈ ਭਾਵ ਕਿ ਉਹ ਉਨ੍ਹਾਂ (ਮਨਮੁਖਾਂ) ਦੇ ਪ੍ਰਭਾਵ ਤੋਂ ਮੁਕਤ ਹੁੰਦੇ ਹਨ। ਮਨਮੁਖ ਵਿਅਕਤੀ ਦੁਨਿਆਵੀ ਪਦਾਰਥਾਂ ਦੀ ਲਾਲਸਾ ਵਿਚ ਫਸੇ ਰਹਿੰਦੇ ਹਨ ਜਿਨ੍ਹਾਂ ਦੀ ਤੁਲਨਾ ਭਗਤ ਜੀ ਉਸ ਜੋਕ ਨਾਲ ਕਰਦੇ ਹਨ ਜੋ ਕੋਹੜੀ ਦੇ ਸਰੀਰ 'ਤੇ ਚਿੰਬੜਦੀ ਹੋਈ, ਉਥੇ ਹੀ ਗੰਦਗੀ ਵਿਚ ਮਰ ਜਾਂਦੀ ਹੈ। ਇਸ ਦੇ ਉਲਟ ਵਿਕਾਰਾਂ ਅਤੇ ਵਾਸ਼ਨਾਵਾਂ ਤੋਂ ਮੁਕਤ ਹੋਏ ਸਾਧਕ ਸ਼ਾਂਤ (ਸੰਤ) ਪੁਰਖ ਮੰਨੇ ਜਾਂਦੇ ਹਨ। ਗੁਰਮੁਖ ਸਰੂਪ ਅਜਿਹੇ ਮਨੁੱਖ ਸਹਿਜ ਅਵਸਥਾ ਦੇ ਧਾਰਨੀ ਹੁੰਦੇ ਹਨ ਜਿਨ੍ਹਾਂ ਨੇ 'ਮਨੁ ਬੇਚੈ ਸਤਿਗੁਰ ਕੈ ਪਾਸਿ' ਦੀ ਸਿੱਖਿਆ ਨੂੰ ਧਾਰਨ ਕੀਤਾ ਹੁੰਦਾ ਹੈ। ਅਜਿਹੇ ਮਨੁੱਖਾਂ ਦੀ ਸੰਗਤਿ ਨਾਲ ਮਨ ਵਿਚ ਦੁਨਿਆਵੀ ਵਿਸ਼ੇ-ਵਿਕਾਰਾਂ ਲਈ ਭਟਕਣ ਦੀ ਥਾਂ ਪ੍ਰਭੂਮੁਖੀ ਅਤੇ ਪ੍ਰਭੂ ਨੂੰ ਸਮਰਪਿਤ ਭਾਵਨਾ ਵਿਦਮਾਨ ਹੁੰਦੀ ਹੈ ਜਿਸ ਰਾਹੀਂ ਪ੍ਰਭੂ-ਪ੍ਰੇਮ ਅਤੇ ਪ੍ਰਭੂ-ਪ੍ਰਾਪਤੀ ਸੰਭਵ ਹੁੰਦੀ ਹੈ।

੩) ਚਿਤ-ਬ੍ਰਿਤੀਆਂ ਦੀ ਇਕਾਗਰਤਾ: ਮਨ ਮਨੁੱਖੀ ਜੀਵਨ-ਜਾਚ ਦੀ ਦਸ਼ਾ ਅਤੇ ਦਿਸ਼ਾ ਨਿਰਧਾਰਤ ਕਰਨ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ। ਮਨ ਦੀ ਸਥਿਰਤਾ ਅਤੇ ਦ੍ਰਿੜ੍ਹਤਾ ਮਨੁੱਖ ਦੇ ਜੀਵਨ-ਉਦੇਸ਼ ਨੂੰ ਪ੍ਰਭਾਵਤ ਕਰਦੀ ਹੈ। ਜੇਕਰ ਮਨ ਵਿਚ ਇਕਾਗਰਤਾ ਹੈ ਤਾਂ ਜੀਵਨ-ਉਦੇਸ਼ ਹਾਸਲ ਕਰਨਾ ਸੌਖਾ ਕਾਰਜ ਹੋ ਜਾਂਦਾ ਹੈ ਪਰ ਜੇਕਰ ਇਸ ਵਿਚ ਭਟਕਣ ਪੈਦਾ ਹੋ ਜਾਵੇ ਤਾਂ ਇਹ ਦੁਨਿਆਵੀ ਵਿਸ਼ਿਆਂ ਵਿਚ ਫਸਿਆ ਰਹਿੰਦਾ ਹੈ ਅਤੇ ਵਿਕਾਰਾਂ ਨੂੰ ਜਨਮ ਦਿੰਦਾ ਹੈ:

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥* *(ਪੰਨਾ ੮੭੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਵਿਸ਼ੇ-ਵਿਕਾਰਾਂ ਦਾ ਜ਼ਿਕਰ ਮਿਲਦਾ ਹੈ ਜੋ ਮਨੁੱਖੀ ਮਨ ਨੂੰ ਪ੍ਰਭਾਵਤ ਕਰਦੇ ਹਨ। ਇਹ ਪੰਜ ਵਿਕਾਰ ਪੰਜ ਘੋੜਿਆਂ ਦੀ ਤਰ੍ਹਾਂ ਹਨ ਜੋ ਕਿ ਮਨ ਨੂੰ ਆਪਣੀ ਆਪਣੀ ਦਿਸ਼ਾ ਵੱਲ ਖਿੱਚਦੇ ਹਨ ਅਤੇ ਮਨੁੱਖ ਇਨ੍ਹਾਂ ਵਿਚ ਫਸ ਕੇ ਜੀਵਨ ਵਿਅਰਥ ਗੁਆ ਲੈਂਦਾ ਹੈ। ਅਜਿਹਾ ਨਹੀਂ ਕਿ ਇਨ੍ਹਾਂ ਵਿਕਾਰਾਂ ਨੂੰ ਮਾਰਿਆ ਜਾ ਸਕਦਾ ਹੈ ਬਲਕਿ ਇਨ੍ਹਾਂ ਨੂੰ ਕਾਬੂ ਕਰ ਕੇ ਇਨ੍ਹਾਂ ਦੀ ਸਵਾਰੀ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਸ੍ਰਿਸ਼ਟੀ ਦੀ ਸਿਰਜਨਾ ਪਰਮਾਤਮਾ ਨੇ ਕੀਤੀ ਹੈ ਇਸ ਕਰਕੇ ਇਥੇ ਜੋ ਵੀ ਵਸਤੂ ਜਾਂ ਹਸਤੀ ਵਿਦਮਾਨ ਹੈ ਉਹ ਉਸੇ ਦੀ ਕਿਰਤ ਹੈ। ਇਸ ਤਰ੍ਹਾਂ ਜੋ ਚੀਜ਼ ਬੀਜ ਵਿਚ ਮੌਜੂਦ ਹੈ, ਉਹ ਫਲ ਵਿਚ ਆਪਣੇ ਆਪ ਆ ਜਾਂਦੀ ਹੈ। ਕਿਸੇ ਵੀ ਵਸਤੂ ਜਾਂ ਹਸਤੀ ਦੇ ਬੀਜ ਨੂੰ ਪੂਰਨ ਤੌਰ 'ਤੇ ਖ਼ਤਮ ਨਹੀਂ ਕੀਤਾ ਜਾ ਸਕਦਾ ਕਿਉਂਕਿ ਇਹ ਕਾਰਜ ਪਰਮਾਤਮਾ ਦੇ ਹੱਥ ਹੈ। ਮਨੁੱਖ ਉਸ ਦੀ ਦਿਸ਼ਾ ਬਦਲ ਸਕਦਾ ਹੈ। ਇਸ ਤਰ੍ਹਾਂ ਵਿਕਾਰਾਂ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ ਬਲਕਿ ਇਨ੍ਹਾਂ ਦੀ ਦਿਸ਼ਾ ਬਦਲੀ ਜਾ ਸਕਦੀ ਹੈ। ਇਹ ਕਾਰਜ ਵੀ ਤਾਂ ਹੀ ਸੰਭਵ ਹੈ ਜੇਕਰ ਮਨ ਨੂੰ ਸਥਿਰ ਕੀਤਾ ਜਾਵੇ। ਮਨ ਦੀ ਸਥਿਰਤਾ ਇਕ ਧੁਰੇ ਨਾਲ ਜੁੜ ਕੇ ਹੀ ਸੰਭਵ ਹੋ ਸਕਦੀ ਹੈ। ਭਗਤ ਸੂਰਦਾਸ ਜੀ ਕਹਿੰਦੇ ਹਨ ਕਿ ਦੁਨਿਆਵੀ ਵਸਤਾਂ ਦੀ ਹੋੜ ਵਿਚ ਲੱਗੇ ਹੋਏ ਮਨੁੱਖ ਦੀ ਸੰਗਤ ਨਾਲ ਮਨ ਵਿਚ ਇਕਾਗਰਤਾ ਸੰਭਵ ਨਹੀਂ ਕਿਉਂਕਿ ਇਸ ਨਾਲ ਤ੍ਰਿਸ਼ਨਾਵਾਂ ਦੀ ਅੱਗ ਘਟਣ ਦੀ ਬਜਾਏ ਹੋਰ ਵਧ ਜਾਂਦੀ ਹੈ। ਇਸ ਲਈ ਉਹ ਮਨ ਨੂੰ ਬੇਮੁਖਾਂ ਦੀ ਸੰਗਤ ਦੀ ਥਾਂ ਪ੍ਰਭੂ-ਸੇਵਕਾਂ ਅਤੇ ਸਾਧਕਾਂ ਦੀ ਸੰਗਤ ਕਰਨ ਦੀ ਪ੍ਰੇਰਨਾ ਕਰਦੇ ਹਨ।

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਭਗਤ ਸੂਰਦਾਸ ਜੀ ਇੱਕ ਈਸ਼ਵਰ ਦੀ ਬੰਦਗੀ ਕਰਨ ਵਾਲੇ ਪੁਰਖ ਸਨ ਜੋ ਕਿ ਪ੍ਰਭੂ-ਮੁਖੀ ਜੀਵਨ-ਜਾਚ ਧਾਰਨ ਕਰਨ ਦੇ ਨਾਲ-ਨਾਲ ਸਤਿਸੰਗਤ ਦੇ ਦ੍ਰਿੜ੍ਹ ਵਿਸ਼ਵਾਸੀ ਸਨ। ਸੰਤ ਪੁਰਖਾਂ ਦੀ ਸੰਗਤ ਨੂੰ ਉਤਮ ਮੰਨਿਆ ਗਿਆ ਹੈ ਜੋ ਕਿ 'ਸਾਝ ਕਰੀਜੈ ਗੁਣਹ ਕੇਰੀ' ਦਾ ਮਾਰਗ-ਦਰਸ਼ਨ ਕਰਦੇ ਹੋਏ 'ਗੁਣ ਕਉ ਧਾਵੈ ਅਵਗਣ ਧੋਵੈ' ਦੀ ਭਾਵਨਾ ਉਜਾਗਰ ਕਰਦੀ ਹੈ ਜਿਸ ਨਾਲ ਮਨ ਵਿਚ ਦ੍ਰਿੜ੍ਹਤਾ ਅਤੇ ਇਕਾਗਰਤਾ ਪੈਦਾ ਹੁੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਜੀ ਦੀ ਬਾਣੀ ਆਕਾਰ ਪੱਖੋਂ ਭਾਵੇਂ ਥੋੜ੍ਹੀ ਹੈ ਪਰ ਇਹ ਗਹਿਰ-ਗੰਭੀਰ ਅਰਥਾਂ ਦਾ ਪ੍ਰਗਟਾਵਾ ਕਰਦੀ ਹੈ ਜੋ ਕਿ ਕੁੱਜੇ ਵਿਚ ਸਮੁੰਦਰ ਨੂੰ ਭਰਨ ਦਾ ਪ੍ਰਤੀਕ ਹੈ।

ਹਵਾਲੇ :


੧. *ਮੈਕਾਲਿਫ, ਮੈਕਸ ਆਰਥਰ,* ***ਦ ਸਿੱਖ ਰਿਲੀਜਨ,*** *ਭਾਗ ੬, Low Price Publications, Delhi, 1996, ਪੰਨਾ ੪੧੭; ਗਿਆਨੀ ਪ੍ਰਤਾਪ ਸਿੰਘ,* ***ਭਗਤ ਦਰਸ਼ਨ,*** *ਪੰਨਾ ੧੩੦; ਗਿਆਨੀ ਗੁਰਦਿੱਤ ਸਿੰਘ,* ***ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ,*** *ਸਿੱਖ ਸਾਹਿੱਤ ਸੰਸਥਾਨ ਚੰਡੀਗੜ੍ਹ, ਦਿੱਲੀ ੧੯੯੦, ਪੰਨਾ ੩੨੬.*

੨. *ਭਾਈ ਕਾਨ੍ਹ ਸਿੰਘ ਨਾਭਾ,* ***ਮਹਾਨ ਕੋਸ਼,*** *ਭਾਸ਼ਾ ਵਿਭਾਗ ਪੰਜਾਬ, ੧੯੭੪, ਪੰਨਾ ੨੨੫.*

੩. *ਮੈਕਾਲਿਫ, ਮੈਕਸ ਆਰਥਰ, ਉਪਰੋਕਤ, ਪੰਨਾ ੪੧੭.*

੪. *ਗਿਆਨੀ ਗੁਰਦਿੱਤ ਸਿੰਘ, ਉਪਰੋਕਤ, ਪੰਨਾ ੩੨੬.*

# ਭਗਤ ਸਧਨਾ ਜੀ

*-ਸ. ਹਰਪ੍ਰੀਤ ਸਿੰਘ ਨਾਜ਼*

ਪੰਜਾਬ ਵਿਚ ਸਭ ਤੋਂ ਪਹਿਲਾਂ ਸਿੰਧ ਦਰਿਆ ਦੇ ਕਿਨਾਰੇ ਮਨੁੱਖੀ ਸੱਭਿਅਤਾ ਵਧੀ-ਫੁਲੀ। ਇਸ ਦਰਿਆ ਦੇ ਕਿਨਾਰੇ ਕਈ ਪੁਰਾਤਨ ਨਗਰ ਆਬਾਦ ਹੋਏ। ਇਨ੍ਹਾਂ ਵਿੱਚੋਂ ਇਕ ਨਗਰ 'ਸਵਸਥਾਨ' ਸੀ, ਜੋ ਹੌਲੀ-ਹੌਲੀ ਬਦਲਦਾ 'ਸੇਹਵਾਨ' ਹੋ ਗਿਆ। ਇਹ ਨਗਰ ਮੌਜੂਦਾ ਪਾਕਿਸਤਾਨ ਦੇ ਨਗਰ ਹੈਦਰਾਬਾਦ ਤੋਂ ਉੱਤਰ-ਪੱਛਮ ਵੱਲ ਲੱਗਭਗ ੮੦ ਕਿਲੋਮੀਟਰ ਦੂਰ ਹੈ। ਇਸ ਨਗਰ ਵਿਚ ਇਕ ਮੁਸਲਮਾਨ ਬਕਰ ਕਸਾਈ ਪਰਵਾਰ ਰਹਿੰਦਾ ਸੀ। ਇਨ੍ਹਾਂ ਦੇ ਘਰ ਇਕ ਬਾਲਕ ਨੇ ਜਨਮ ਲਿਆ, ਜਿਸ ਦਾ ਨਾਮ 'ਸਧਨਾ' ਰੱਖਿਆ ਗਿਆ। ਮਾਤਾ-ਪਿਤਾ ਨੇ ਬੜੇ ਲਾਡ-ਪਿਆਰ ਨਾਲ ਪਾਲਣ-ਪੋਸ਼ਣ ਕਰ ਵੱਡਾ ਕੀਤਾ, ਜਦੋਂ ਜਵਾਨ ਹੋ ਗਿਆ ਤਾਂ ਮੂਰਤ ਨਾਮ ਦੀ ਇਕ ਲੜਕੀ ਨਾਲ ਇਨ੍ਹਾਂ ਦਾ ਵਿਆਹ ਕਰ ਦਿੱਤਾ। ਫਿਰ ਸਧਨਾ ਜੀ ਨੇ ਪਿਤਾ- ਪੁਰਖੀ ਧੰਦਾ ਅਪਣਾ ਲਿਆ ਅਤੇ ਕਸਾਈ ਦਾ ਕੰਮ ਕਰਨ ਲੱਗੇ। ਭਾਈ ਦਰਬਾਰੀ ਦਾਸ ਆਪਣੀ ਰਚਨਾ 'ਪਰਚੀਆਂ ਭਗਤਾਂ ਦੀਆਂ' ਵਿਚ ਲਿਖਦੇ ਹਨ:

*ਏਤਿ ਦੋਖ ਸਧਨੇ ਲਯਾ ਜਨਮੁ ਕਮਾਈ ਧਾਮ।*
*ਮਾਤਾ ਪਿਤਾ ਸਰਸੇ ਭਏ ਸਧਨਾ ਧਰਿਆ ਨਾਮ।...*
*ਸਧਨਾ ਨਾਮ ਕਸਾਈ ਜਾਤਿ। ਬ਼ੜਾ ਪਾਲ ਕੀਆ ਪਿਤਾ ਮਾਤ।*
*ਜੋਰੂ ਮੂਰਤਿ ਨਾਮ ਵਿਆਹੀ।*[1]

ਭਾਵੇਂ ਭਗਤ ਸਧਨਾ ਜੀ ਨੇ ਪਿਤਾ-ਪੁਰਖੀ ਕਿੱਤਾ ਹੋਣ ਕਰਕੇ ਕਸਾਈ ਦਾ ਧੰਦਾ ਅਪਣਾ ਲਿਆ ਪਰ ਪਿਛਲੇ ਸੰਸਕਾਰਾਂ ਕਰਕੇ ਭਗਤ ਸਧਨਾ ਜੀ ਦਾ ਮਨ ਅਧਿਆਤਮਕ ਚਿੰਤਨ ਵਿਚ ਰਹਿੰਦਾ। ਇਸ ਲਈ ਸਾਧੂ-ਸੰਤਾਂ ਤੋਂ ਅਧਿਆਤਮਕ ਸੋਧ ਲੈਣ ਲਈ ਉਨ੍ਹਾਂ ਦੀ ਸੇਵਾ ਵਿਚ ਤੱਤਪਰ ਰਹਿੰਦੇ। ਸਾਧੂ-ਸੰਤਾਂ ਦੀ ਸੇਵਾ ਸੰਗਤ ਕਰ, ਇਹ ਨਿਰੰਕਾਰ ਪਾਰਬ੍ਰਹਮ ਦੇ ਉਪਾਸ਼ਕ ਹੋਏ। ਇਸ ਦਾ ਜ਼ਿਕਰ 'ਪਰਚੀਆਂ ਪ੍ਰੇਮ ਭਗਤਾਂ ਕੀਆਂ' ਜਾਂ 'ਪ੍ਰੇਮ ਅੰਬੋਧ ਪੋਥੀ' ਵਿਚ ਮਿਲਦਾ ਹੈ:

*ਤਿਸ ਸੰਸਕਾਰ ਪੂਰਬ ਕਾ ਆਹਾ। ਸਾਧ ਸੇਵਾ ਤੇ ਲਏ ਸੁ ਲਾਹਾ।*
*ਘਰ ਤੇ ਸੁਖੀ ਰਹੈ ਸੋ ਸਧਨਾ। ਕਾਮੇ ਤਿਸ ਕੇ ਕੁਲ ਤੇ ਕ੍ਰਮ ਕਰਨਾ।*
*ਸਦਾ ਰਹੈ ਵਹ ਸਾਧਉ ਮਾਹੀ। ਸਾਧ ਸੇਵਾ ਮੈ ਤਤੁ ਫੁਰ ਆਹੀ।*
*ਜੋ ਸਾਧਉ ਕਉ ਸੇਵਤ ਰਹੈ। ਪਖਾਣ ਨਾਵ ਚੜਿ ਮਾਨੋ ਸਾਗਰ ਤਰੈ।*
*ਪਾਰਸ ਪਰਸ ਕੰਚਨ ਹੋਇ ਲੋਹਾ। ਤਿਵ ਸਾਧ ਸੰਗ ਮਨ ਆਤਮ ਹੋਹਾ।*[2]

ਸਾਧੂ-ਸੰਤਾਂ ਦੀ ਸੰਗਤ ਨੇ ਤਾਂ ਭਗਤ ਸਧਨਾ ਜੀ ਉੱਪਰ ਅਸਰ ਪਾਇਆ ਹੀ ਸੀ, ਇਕ ਹੋਰ ਘਟਨਾ ਨੇ ਉਨ੍ਹਾਂ ਨੂੰ ਬਿਲਕੁਲ ਹੀ ਬਦਲ ਕੇ ਰੱਖ ਦਿੱਤਾ। ਇਕ ਦਿਨ ਮਾਸ ਬਿਲਕੁਲ ਹੀ ਖ਼ਤਮ ਹੋ ਗਿਆ। ਰਾਤ ਸਮੇਂ ਮਾਸ ਦੀ ਜ਼ਰੂਰਤ ਆਣ ਪਈ। ਜੇ ਭਗਤ ਸਧਨਾ ਜੀ ਰਾਤ ਸਮੇਂ ਬੱਕਰਾ ਮਾਰ ਕੇ ਕੱਟਦੇ ਤਾਂ ਬਾਕੀ ਦੇ ਮਾਸ ਨੇ ਸਵੇਰ ਤਕ ਬਾਸੀ ਹੋ ਜਾਣਾ ਸੀ, ਉਸ ਨੂੰ ਕਿਸੇ ਨੇ ਖ਼ਰੀਦਣਾ ਨਹੀਂ ਸੀ। ਸੋ ਭਗਤ ਸਧਨਾ ਜੀ ਨੇ ਸੋਚਿਆ ਕਿਉਂ ਨਾ ਬੱਕਰੇ ਦਾ ਇਕ ਅੰਗ ਕੱਟ ਕੇ ਮਾਸ ਲੈ ਲਵਾਂ? ਬਾਕੀ ਬੱਕਰੇ ਨੂੰ ਸਵੇਰੇ ਮਾਰ ਕੇ ਮਾਸ ਵੇਚ ਦੇਵਾਂਗਾ। ਜਿਉਂ ਹੀ ਇਹ ਕੰਮ ਕਰਨ ਲੱਗੇ ਤਾਂ ਉਨ੍ਹਾਂ ਦੇ

ਮਨ ਵਿੱਚੋਂ ਆਵਾਜ਼ ਉੱਠੀ ਤੇ ਉਨ੍ਹਾਂ ਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਬੱਕਰਾ ਕਹਿ ਰਿਹਾ ਹੋਵੇ ਕਿ ਅੱਜ ਤੂੰ ਕੁਦਰਤ ਵਿਰੁੱਧ ਕਾਰਜ ਕਰ ਰਿਹਾ ਹੈਂ। ਸਧਨਾ ਜੀ ਦੀ ਆਤਮਾ ਜਾਗ੍ਰਿਤ ਹੋ ਗਈ। 'ਪਰਚੀਆਂ ਭਗਤਾਂ ਦੀਆਂ' ਵਿਚ ਇਸ ਬਾਰੇ ਇਸ ਤਰ੍ਹਾਂ ਲਿਖਿਆ ਹੈ:

*ਕੂੜ ਗਜਾ ਕਪਟੁ ਉਠਿ ਭਾਗੁ। ਮਨ ਮਹਿ ਦੀਪਕ ਸਹਜੈ ਜਾਸੁ।*
*ਕਾਮ ਕ੍ਰੋਧ ਲੋਭੁ ਅਹੰਕਾਰ। ਮੋਹ ਮਾਯਾ ਤੇ ਭਯਾ ਨਜਾਰ।*
*ਜੈਸੇ ਸੁਟਿਨ ਸੋਧਯਾ ਸ਼ੋਲਾ। ਲਾਇਕ ਹੋਵੇ ਰਤਨ ਅਮੋਲਾ।*
*ਐਸਾ ਸਧਨਾ ਹੋਆ ਸੁਧੁ। ਜੈਸ ਉਜਲੁ ਗੋ ਕਾ ਦੁੱਧ।*[3]

ਭਗਤ ਸਧਨਾ ਜੀ ਨੇ ਮਾਸ ਵੇਚਣਾ ਛੱਡ ਦਿੱਤਾ ਤੇ ਖਾਲਸ ਭਗਤੀ-ਭਾਵ ਵਿਚ ਆ ਗਏ। ਪਰਮਾਤਮਾ ਪ੍ਰਤੀ ਵੈਰਾਗ ਪੈਦਾ ਹੋ ਗਿਆ, ਹਰ ਸਮੇਂ ਪਰਮਾਤਮਾ ਦੇ ਰੰਗ ਵਿਚ ਰਹਿਣ ਲੱਗੇ। ਭਗਤ ਸਧਨਾ ਜੀ ਲਈ ਹੁਣ ਹਿੰਦੂ, ਮੁਸਲਮਾਨ ਕੁਝ ਨਹੀਂ ਸੀ, ਸਭ ਇਕ ਪਰਮਾਤਮਾ ਦੀ ਜੋਤਿ ਸਨ। ਇਲਾਕੇ ਵਿਚ ਭਗਤ ਸਧਨਾ ਜੀ ਭਗਤ ਵਜੋਂ ਮਸ਼ਹੂਰ ਹੋ ਗਏ। 'ਪ੍ਰੇਮ ਅੰਬੋਧ' ਵਿਚ ਲਿਖਿਆ ਹੈ ਕਿ ਭਗਤ ਸਧਨਾ ਜੀ ਹਰ ਸਮੇਂ ਉਸ ਅਗਮ-ਅਗਾਧ ਪਰਮਾਤਮਾ ਨੂੰ ਸਿਮਰਦੇ ਤੇ ਨਮਸਕਾਰ ਕਰਦੇ, ਉਸ ਦੇ ਨਾਮ ਦੇ (ਬਿਸਨਪਦੇ) ਛੰਦ ਗਾਉਂਦੇ ਰਹਿੰਦੇ:

*ਭਾਉ ਭਗਤਿ ਹਿਰਦੈ ਮਹਿ ਲਿਆਵੈ। ਜੋਰਿ ਬਿਸਨਪਦ ਪ੍ਰੇਮ ਸਿਉ ਗਾਵੈ।*
*ਨਾ ਵਹ ਦੁਖੈ ਨ ਕਿਸੈ ਦੁਖ਼ਾਵੈ। ਸੁਖ ਸਰੂਪ ਹੋਇ ਅਉਧ ਬੀਤਾਵੈ।*
*ਭਗਤੁ ਭਗਤੁ ਤਿਸੁ ਜਗਤੁ ਬਖਾਨੈ। ਪੂਜਾ ਅਰਚਾ ਬੰਦਨਾ ਠਾਨੈ।*
*ਸੁਖ ਰੂਪੀ ਸੁਖਦਾਈ ਸਾਧ। ਤਿਸਕੋ ਮਤੋ ਹੈ ਅਗਮ ਅਗਾਧ।*[4]

ਭਗਤ ਸਧਨਾ ਜੀ ਦਾ ਇਹ ਵਿਹਾਰ ਦੇਖ, ਕੱਟੜਪੰਥੀਆਂ ਨੂੰ ਬਹੁਤ ਤਕਲੀਫ਼ ਹੋਈ। ਇਕ ਮੁਸਲਮਾਨ ਕਾਜ਼ੀ ਨੇ ਬਾਦਸ਼ਾਹ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਸਧਨਾ ਮੁਸਲਮਾਨ ਹੋ ਕੇ ਸ਼ਰ੍ਹਾ ਵਿਰੁੱਧ ਕਾਰਜ ਕਰਦਾ ਹੈ। ਬਾਦਸ਼ਾਹ ਨੇ ਭਗਤ ਸਧਨਾ ਜੀ ਨੂੰ ਦਰਬਾਰ ਵਿਚ ਬੁਲਾ ਲਿਆ ਅਤੇ ਕਿਹਾ ਕਿ ਤੁਸੀਂ ਇਹ ਕਿਹੜਾ ਨਵਾਂ ਰਾਹ ਪਕੜਿਆ ਹੈ, ਤੁਸੀਂ ਮੁੜ ਮੁਸਲਮਾਨ ਕਸਾਈ ਬਣੋ ਜਾਂ ਫਿਰ ਭਗਤਾਂ ਵਾਲੀ ਕੋਈ ਕਰਾਮਾਤ ਦਿਖਾਓ। ਭਗਤ ਸਧਨਾ ਜੀ ਨੇ ਬਾਦਸ਼ਾਹ ਨੂੰ ਸਮਝਾਉਂਦੇ ਹੋਏ ਕਿਹਾ ਕਿ ਹਿੰਦੂ ਮੁਸਲਿਮ ਰਹੁਰੀਤਾਂ ਤੇ ਪਰਮ ਸੱਤਾ ਦੇ ਰੂਪ ਵਿਚ ਕੋਈ ਭੇਦ ਨਹੀਂ ਹੈ। ਕਰਾਮਾਤ ਕਰਕੇ ਹੀ ਤੁਸੀਂ ਬਾਦਸ਼ਾਹ ਹੋ। ਭਾਈ ਕੀਰਤ ਸਿੰਘ ਨੇ 'ਭਗਤਿ ਪ੍ਰੇਮਾਕਰ' ਵਿਚ ਇਸ ਨੂੰ ਇੰਞ ਵਰਣਨ ਕੀਤਾ ਹੈ:-

*ਸਧਨਾ ਕਹਿ ਸੁਨਿ ਸਾਹਿ ਰਿਦੈ ਧਰਯੋ ਹਰਿ ਧਯਾਨਾ।*
*ਹਿੰਦੂ ਤੁਰਕ ਨ ਭੇਦੁ, ਭੇਦੁ ਨਹਿ ਬੇਦ ਪੁਰਾਨਾ।*
*ਭੇਦੁ ਨ ਰਾਮ ਰਹੀਮ ਭੇਦੁ ਨਹਿ ਕਿਬਲਾ ਕਾਸੀ।*
*ਪੂਜਾ ਨਿਵਾਜ ਨ ਭੇਦੁ ਸਬੈ ਸਾਹਿਬ ਉਪਜਾਸੀ।*
*ਪੁਨਿ ਭੇਦਿ ਬਾਂਗ ਦਰ ਸਬਦ ਨਹਿ ਭੇਦੁ ਨ ਰੋਜਾ ਇਕਾਦਸੀ।*
*ਜੋ ਬਾਦ ਕਰਤ ਹੈ ਸਾਹ ਸੁਨਿ ਮਾਨਸ ਤਨ ਜਗ ਬਾਦ ਸੀ।*
*ਕਹਾ ਢੂਢਹੁ ਕਰਾਮਾਤ ਨੂਰ ਸਾਹਿਬ ਸਭ ਜਾਨੋ।*
*ਕਰਾਮਾਤ ਤੁਮ ਸਾਹ ਆਪ ਮੈ ਪ੍ਰਗਟ ਪਛਾਨੋ।*
*ਤੁਮ ਸਮ ਸਭ ਨਰ ਅੰਗ ਤੇਊ ਜਗ ਭਏ ਨਰਾਜਾ।*
*ਪੇਖਹੁ ਰਾਮ ਪ੍ਰਭਾਵ ਕੀਨ ਤੁਮ ਸਭ ਸਿਰਤਾਜਾ।*[5]

ਬਾਦਸ਼ਾਹ ਨੇ ਨਰਾਜ਼ ਹੋ ਕੇ ਭਗਤ ਸਧਨਾ ਜੀ ਨੂੰ ਇੱਟਾਂ ਵਿਚ ਚਿਣਨ ਦਾ ਹੁਕਮ ਦੇ ਦਿੱਤਾ। ਭਗਤ ਸਧਨਾ ਜੀ ਨੇ ਪਰਮਾਤਮਾ ਦੇ ਸਨਮੁਖ ਧਿਆਨ ਕਰ ਕੇ ਵੈਰਾਗਮਈ ਬੇਨਤੀ ਕੀਤੀ ਕਿ ਹੇ ਪਰਮਾਤਮਾ! ਆਪ ਮੁਝ ਗਰੀਬ ਦੀ ਲਾਜ ਰੱਖੋ। ਮਦਦ ਕਰੋ, ਮੇਰੇ ਪਿਛਲੇ ਕਰਮ ਨਾ ਦੇਖੋ, ਹੁਣ ਸਧਨਾ ਬੱਸ ਆਪ ਜੀ ਦਾ ਦਾਸ ਹੈ:

*ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥੧॥*
*ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥੧॥ ਰਹਾਉ॥*
*ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥*
*ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥*
*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥੧॥* *(ਪੰਨਾ ੮੫੮)*

ਭਗਤ ਸਧਨਾ ਜੀ ਦਾ ਉਪਰੋਕਤ ਇਕੋ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਬਿਲਾਵਲ ਵਿਚ ਦਰਜ ਕੀਤਾ ਹੈ।

ਉਸ ਸਮੇਂ ਪਰਮਾਤਮਾ ਸਹਾਈ ਹੋਇਆ। ਬਾਦਸ਼ਾਹ ਉੱਪਰ ਦੀਵਾਰ ਗਿਰ ਗਈ, ਭਗਤ ਸਧਨਾ ਜੀ ਦੀ ਸ਼ਖ਼ਸੀਅਤ ਦਾ ਅਜਿਹਾ ਪ੍ਰਭਾਵ ਪਿਆ ਕਿ ਉਸ ਨੇ ਭਗਤ ਜੀ ਨੂੰ ਰਿਹਾਅ ਕਰ ਦਿੱਤਾ।[੬] ਹੁਣ ਭਗਤ ਸਧਨਾ ਜੀ ਦੇ ਮਨ ਉਦਾਸੀ ਆਈ, ਘਰ-ਬਾਰ ਤਿਆਗ ਇਕਾਂਤ ਭਗਤੀ ਲਈ ਨੀਲਗਿਰੀ ਵੱਲ ਚੱਲ ਪਏ।[੭]

ਭਗਤ ਸਧਨਾ ਜੀ ਚੱਲਦੇ-ਚੱਲਦੇ ਅਲੌਰਾ ਦੀਆਂ ਗੁਫ਼ਾਵਾਂ ਲਾਗੇ ਸੁੰਦਰ ਅਸਥਾਨ ਦੇਖ ਭਗਤੀ ਵਿਚ ਲੱਗ ਗਏ। ਮਿਸਟਰ ਮੈਕਾਲਿਫ ਆਪਣੀ ਪੁਸਤਕ 'ਸਿੱਖ ਰਿਲੀਜ਼ਨ' ਭਾਗ ਛੇਵੇਂ ਵਿਚ ਲਿਖਦੇ ਹਨ ਕਿ ਅਲੌਰਾ ਦੀਆਂ ਗੁਫ਼ਾਵਾਂ ਨੇੜੇ ਭਗਤੀ ਕਰਦਿਆਂ, ਇਨ੍ਹਾਂ ਦੀ ਭੇਟ ਭਗਤ ਨਾਮਦੇਵ ਜੀ ਅਤੇ ਗਿਆਨਦੇਵ ਜੀ ਨਾਲ ਹੋਈ ਅਤੇ ਇਹ ਉਨ੍ਹਾਂ ਨਾਲ ਤੀਰਥ-ਯਾਤਰਾ ਲਈ ਚੱਲ ਪਏ। 'ਸੈਣ ਸਾਗਰ ਗ੍ਰੰਥ' ਅਨੁਸਾਰ ਇਨ੍ਹਾਂ ਨੂੰ ਭਗਤ ਸੈਣ ਜੀ, ਭਗਤ ਧੰਨਾ ਜੀ, ਭਗਤ ਤ੍ਰਿਲੋਚਨ ਜੀ ਵੀ ਮਿਲ ਗਏ। ਇਹ ਸਭ ਜਗਨਨਾਥ ਤੇ ਬੀਠਲ ਆਦਿ ਥਾਵਾਂ 'ਤੇ ਹੁੰਦੇ ਹੋਏ ਸ੍ਰੀਨਗਰ ਪਹੁੰਚੇ। ਇਥੋਂ ਦੇ ਰਾਜੇ ਭੀਖਣ ਨੇ ਇਕ ਮਹੀਨਾ ਸਭ ਭਗਤਾਂ ਨੂੰ ਆਪਣੇ ਪਾਸ ਰੱਖ ਕੇ ਸੇਵਾ ਕੀਤੀ। ਫਿਰ ਇਹ ਸਾਰੇ ਭਗਤ ਕਾਸ਼ੀ ਆ ਗਏ। 'ਸੈਣ ਸਾਗਰ' ਵਿਚ ਲਿਖਿਆ ਹੈ:

ਤਬ ਸੰਤ ਕਾਸ਼ੀ ਮੋ ਆਇ। ਆਇ ਕਰ ਕਹਾ ਭਾਈ ਏਥੇ ਅਸਥਾਨ ਬਣਾਇਐ। ਤਬ ਅਸਥਾਨਿ ਕੀ ਜਗਾ ਮਾਲੀ ਰਾਮਾਨੰਦ ਦੇ ਡੇਰੇ ਨਾਲਿ। ਤਬ ਅਸਥਾਨਿ ਲਾਗੇ ਬਣਵਾਏ ਆਪ ਆਪਿਣੇ। ਤਬ ਸਧਨੇ ਭੀ ਬੈਠਿਕ ਬਣਾਈ।... ਅਰੁ ਹੋਰੁ ਭਗਤਾਂ ਕੀਆਂ ਭੀ ਬੈਠਿਕਾ ਬਣੀਆ। ਤਬ ਭਗਤਿ ਬੈਠ ਕਰ ਲਾਗੇ ਤਪ ਕਰਨੇ।... ਤਬ ਭਗਤਿ ਪ੍ਰੇਮਿ ਸੋ ਕਰੀ। ਤਬ ਬਾਰਾਂ ਬਰਸਿ ਤਪੁ ਭਗਤਾਂ ਕੀਆ।[੮]

ਉਸ ਸਮੇਂ ਭਾਰਤ ਦਾ ਸੁਲਤਾਨ ਫੀਰੋਜ਼ ਸ਼ਾਹ ਤੁਗਲਕ ਬਣਿਆ। ਇਸ ਨੇ ਸੁਧਾਰਾਂ ਦਾ ਮੁੱਢ ਬੰਨ੍ਹਿਆ। ਸੁਲਤਾਨ ਫੀਰੋਜ਼ ਸ਼ਾਹ ਤੁਗਲਕ ਨੂੰ ਵਿਦਵਾਨਾਂ, ਸਾਧੂ, ਸੰਤਾਂ ਤੇ ਸੂਫ਼ੀ ਫਕੀਰਾਂ ਦਾ

ਉਤਸ਼ਾਹ ਵਧਾਉਣ, ਨਵੇਂ ਨਗਰ ਵਸਾਉਣ, ਨਵੀਆਂ ਕਾਢਾਂ ਕੱਢਣ ਤੇ ਉਨ੍ਹਾਂ ਦੇ ਕਾਢੂਆਂ ਨੂੰ ਸਹਾਇਤਾ ਦੇਣ ਵਿਚ ਖਾਸ ਦਿਲਚਸਪੀ ਸੀ। ਇਸ ਨੇ ੧੩੫੫ ਈ. ਵਿਚ ਸਰਹਿੰਦ ਸ਼ਹਿਰ ਆਬਾਦ ਕੀਤਾ। ਸ਼ਾਇਦ ਪਿਛਲੀ ਉਮਰੇ ਭਗਤ ਸਧਨਾ ਜੀ ਫੀਰੋਜ਼ ਸ਼ਾਹ ਤੁਗਲਕ ਦੇ ਸਹਿਯੋਗ ਨਾਲ ਨਵੀਂ ਆਬਾਦੀ ਸਰਹਿੰਦ ਆ ਕੇ ਰਹਿਣ ਲੱਗੇ।[੯] ਇਥੇ ਹੀ ਇਨ੍ਹਾਂ ਦਾ ਦੇਹਾਂਤ ਹੋਇਆ। ਭਗਤ ਸਧਨਾ ਜੀ ਦਾ ਦੇਹਰਾ ਸਰਹਿੰਦ ਪਾਸ ਵਿਦਮਾਨ ਹੈ।[੧੦]

*ਹਵਾਲੇ :*


੧. *ਸੰਪਾ. ਗੁਰਚਰਨ ਸਿੰਘ ਸੇਕ,* ***ਪਰਚੀਆਂ ਭਗਤਾਂ ਕੀਆਂ,*** *ਭਾਈ ਦਰਬਾਰੀ ਦਾਸ, ਸਫ਼ਾ ੪੭੭-੭੮, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੧.*

੨. *ਸੰਪਾ. ਦੇਵਿੰਦਰ ਸਿੰਘ,* ***ਪ੍ਰੇਮ ਅੰਬੋਧ,*** *ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਸਫ਼ਾ ੧੫੭.*

੩. *ਭਾਈ ਦਰਬਾਰੀ ਦਾਸ,* ***ਪਰਚੀਆਂ ਭਗਤਾਂ ਕੀਆਂ,*** *ਸਫ਼ਾ ੪੮੦.*

੪. *ਸੰਪਾ. ਦੇਵਿੰਦਰ ਸਿੰਘ,* ***ਪ੍ਰੇਮ ਅੰਬੋਧ,*** *ਸਫ਼ਾ ੧੬੭.*

੫. *ਸੰਪਾ. ਡਾ. ਰਾਏਜਸਬੀਰ ਸਿੰਘ,* ***ਭਗਤ ਸਧਨਾ ਜੀ,*** *ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਸਫ਼ਾ ੧੨੫.*

੬. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਰੀਦਕੋਟ ਵਾਲੇ ਟੀਕੇ ਵਿਚ ਸਫ਼ਾ ੧੭੬੯, ਉੱਪਰ ਇਹ ਘਟਨਾ ਦਾ ਪ੍ਰਯਾਗ ਹੋਣਾ ਲਿਖਿਆ ਹੈ।*

੭. *ਸੰਪਾ. ਰਛਪਾਲ ਸਿੰਘ,* ***ਪੰਜਾਬ ਕੋਸ਼,*** *(ਜਿਲਦ ਪਹਿਲੀ), ਸਫ਼ਾ ੨੪੭.*

੮. *ਡਾ. ਰਾਏ ਜਸਬੀਰ ਸਿੰਘ,* ***ਭਗਤ ਸਧਨਾ ਜੀ,*** *ਸਫ਼ਾ ੧੪੧-੧੪੨.*

੯. *ਸ. ਸ਼ਮਸ਼ੇਰ ਸਿੰਘ ਅਸ਼ੋਕ,* ***ਸਰਹਿੰਦ ਅਤੇ ਫਤਿਹਗੜ੍ਹ ਸਾਹਿਬ,*** *ਸਫ਼ਾ ੨੫.*

੧੦. *ਭਾਈ ਕਾਨ੍ਹ ਸਿੰਘ ਨਾਭਾ,* ***ਮਹਾਨ ਕੋਸ਼,*** *ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੧੯੭੪, ਸਫ਼ਾ ੧੫੨.*


■

# ਭਗਤ ਪੀਪਾ ਜੀ ਦੀ ਅਧਿਆਤਮਕ ਵਿਚਾਰਧਾਰਾ

*-ਸ. ਚਮਕੌਰ ਸਿੰਘ*

ਭਗਤ ਪੀਪਾ ਜੀ ਮੱਧਕਾਲੀਨ ਭਗਤੀ ਲਹਿਰ ਦੇ ਭਗਤ ਰਾਮਾਨੰਦ ਜੀ ਦੇ ਚੇਲੇ ਅਤੇ ਭਗਤ ਕਬੀਰ ਜੀ ਦੇ ਸਮਕਾਲੀ ਹੋਏ ਹਨ। ਇਨ੍ਹਾਂ ਦਾ ਜਨਮ ੧੪੮੨ ਸੰਮਤ (੧੪੨੫ ਈਸਵੀ) ਵਿਚ ਹੋਇਆ ਸੀ।[੧] ਇਹ ਪੂਰਬੀ ਰਾਜਸਥਾਨ ਦੀ ਇਕ ਛੋਟੀ ਜਿਹੀ ਰਿਆਸਤ 'ਗਗਰੌਨ' ਦੇ ਰਾਜਾ ਅਤੇ ਜਾਤ ਪੱਖੋਂ ਖੀਂਚੀ ਵੰਸ਼ ਦੇ ਰਾਜਪੂਤ ਸਨ।[੨] ਪਹਿਲਾਂ ਇਹ ਦੁਰਗਾ ਦੇਵੀ ਦੇ ਉਪਾਸ਼ਕ ਸਨ, ਪਰ ਬਾਅਦ ਵਿਚ ਭਗਤ ਰਾਮਾਨੰਦ ਜੀ ਦੇ ਚੇਲੇ ਬਣ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦਾ ਇੱਕੋ ਇੱਕ ਸ਼ਬਦ ਧਨਾਸਰੀ ਰਾਗ ਵਿਚ ਦਰਜ ਹੈ:

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ ਰਹਾਉ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥੨॥੩* (ਪੰਨਾ ੬੯੫)

ਇਸ ਸ਼ਬਦ ਵਿਚ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਭਗਤ ਪੀਪਾ ਜੀ ਦੀ ਅਧਿਆਤਮਿਕ ਵਿਚਾਰਧਾਰਾ ਦਾ ਤੱਤ-ਸਾਰ ਹੈ, ਜਿਸ ਵਿਚ ਜਗਿਆਸੂ ਨੂੰ ਆਪੇ ਵਿੱਚੋਂ ਪਰਮ ਤੱਤ ਖੋਜਣ ਦੀ ਪ੍ਰੇਰਨਾ ਦਿੱਤੀ ਗਈ ਹੈ। ਇਹ ਸਿਧਾਂਤ ਗੁਰਮਤਿ ਵਿਚਾਰਧਾਰਾ ਦੇ ਬਿਲਕੁਲ ਅਨੁਕੂਲ ਹੈ। ਇਸ ਸਿਧਾਂਤ ਅਨੁਸਾਰ ਮਨੁੱਖੀ ਸਰੀਰ (ਪਿੰਡ) ਅਤੇ ਬ੍ਰਹਿਮੰਡ ਵਿਚ ਇੱਕੋ ਸ਼ਕਤੀ ਜਾਂ ਸੱਤਾ ਕੰਮ ਕਰ ਰਹੀ ਹੈ। ਅਥਵਾ ਬ੍ਰਹਿਮੰਡ ਵਿਚ ਵਿਆਪਕ ਪਰਮਾਤਮਾ ਅਤੇ ਪਿੰਡ-ਖੰਡ ਵਿਚ ਵਿਆਪ ਰਹੀ ਆਤਮਾ ਇੱਕ ਹੀ ਚੀਜ਼ ਹੈ:

*ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥* (ਪੰਨਾ ੧੦੪੧)

ਭਗਤ ਕਬੀਰ ਜੀ ਆਤਮਾ ਨੂੰ ਪਰਮਾਤਮਾ ਦਾ ਹੀ ਅੰਸ਼ ਰੂਪ ਮੰਨਦੇ ਹਨ:

*ਕਹੁ ਕਬੀਰ ਇਹੁ ਰਾਮ ਕੀ ਅੰਸੁ॥* (ਪੰਨਾ ੮੭੧)

ਜਿਹੜਾ ਮਨੁੱਖ ਆਪਣੇ ਅੰਦਰਲੇ ਆਤਮ ਤੱਤ ਨੂੰ ਜਾਣ ਲੈਂਦਾ ਹੈ, ਉਸ ਨੂੰ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ:

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥* (ਪੰਨਾ ੪੨੧)

ਭਗਤ ਪੀਪਾ ਜੀ ਨੇ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਮੂਰਤੀ-ਪੂਜਾ ਦੇ ਵਿਰੋਧ ਵਿਚ ਪੇਸ਼ ਕੀਤਾ ਜਾਪਦਾ ਹੈ। ਉਹ ਇੱਟਾਂ, ਚੂਨੇ ਦੇ ਮੰਦਰਾਂ ਵਿਚ ਪਰਮਾਤਮਾ ਦੀ ਮੂਰਤੀ ਬਣਾ ਕੇ ਧੂਪ, ਦੀਪ, ਨਈਬੇਦ ਆਦਿ ਵਸਤਾਂ ਨਾਲ ਉਸ ਦੀ ਪੂਜਾ ਕਰਨ ਨੂੰ ਅਗਿਆਨਤਾ ਸਮਝਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਪ੍ਰਭੂ-ਦੇਵ ਦਾ ਅਸਲ ਨਿਵਾਸ-ਸਥਾਨ ਮਨੁੱਖੀ ਸਰੀਰ ਹੈ; ਇਸ ਲਈ ਉਸ ਦੀ ਪੂਜਾ ਸਰੀਰ (ਕਾਇਆ) ਦੇ ਅੰਦਰ ਹੀ ਹੋਣੀ ਚਾਹੀਦੀ ਹੈ:

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥* (ਪੰਨਾ ੬੯੫)

ਗੁਰਬਾਣੀ ਅੰਦਰ ਮਨੁੱਖੀ ਸਰੀਰ ਹਰੀ ਦਾ ਮੰਦਰ ਹੈ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥* (ਪੰਨਾ ੧੩੪੬)

ਕਿਉਂਕਿ ਇਸ ਵਿਚ ਹਰੀ-ਪ੍ਰਭੂ ਦਾ ਵਾਸਾ ਹੈ:

*ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥*
*ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥* (ਪੰਨਾ ੧੦੫੯)

ਦੂਜੇ ਸ਼ਬਦਾਂ ਵਿਚ ਸਰਬ-ਵਿਆਪਕ ਪ੍ਰਭੂ ਇੱਟਾਂ-ਪੱਥਰਾਂ ਦੇ ਬਣੇ ਹੋਏ ਮੰਦਰਾਂ ਵਿਚ ਨਹੀਂ ਵੱਸਦਾ, ਬਲਕਿ ਫੁੱਲ ਵਿਚ ਸੁਗੰਧੀ ਦੀ ਤਰ੍ਹਾਂ ਉਹ ਮਨੁੱਖ ਦੇ ਅੰਦਰ ਹੀ ਵਿਦਮਾਨ ਹੈ। ਇਸ ਕਰਕੇ ਉਸ ਨੂੰ ਪ੍ਰਾਪਤ ਕਰਨ ਲਈ ਕਿਸੇ ਬਾਹਰੀ ਪੂਜਾ, ਭੇਖ, ਅਡੰਬਰ ਦੀ ਲੋੜ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਮੂਰਤੀ-ਪੂਜਾ ਦੇ ਪ੍ਰਤੀਕਾਂ ਨੂੰ ਲੈ ਕੇ ਦੱਸਦੇ ਹਨ ਕਿ ਜੇ ਮਨ ਨੂੰ ਸਥਿਰ ਰੱਖ ਕੇ, ਉੱਚੇ-ਸੁੱਚੇ ਕਿਰਦਾਰ ਦੇ ਧਾਰਨੀ ਹੋ ਕੇ ਪ੍ਰਭੂ ਦਾ ਸਿਮਰਨ ਕੀਤਾ ਜਾਵੇ ਤਾਂ ਮਨੁੱਖ ਦੇ ਅੰਦਰ ਹੀ ਪੂਜਾ ਹੋ ਸਕਦੀ ਹੈ:

*ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥* (ਪੰਨਾ ੪੮੯)

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਹਰੀ-ਪ੍ਰਭੂ ਨੂੰ ਅੰਤਰਮੁਖੀ ਪੂਜਾ ਦੁਆਰਾ ਮਨੁੱਖਾ ਦੇਹੀ ਦੇ ਅੰਦਰੋਂ ਹੀ ਜਾਣਿਆ ਜਾ ਸਕਦਾ ਹੈ। ਪਰ ਹਉਮੈ ਦੇ ਪਰਦੇ ਕਾਰਨ ਮਨੁਖ ਨੂੰ ਆਪਣੇ ਅੰਦਰ ਵੱਸਦਾ ਪ੍ਰਭੂ ਨਜ਼ਰ ਨਹੀਂ ਆਉਂਦਾ:

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ॥* (ਪੰਨਾ ੨੦੫)

ਜਦ ਮਨੁੱਖ ਆਪੇ ਨੂੰ ਚੀਨ ਕੇ ਆਪਣੇ ਅੰਦਰੋਂ ਹਉਮੈ ਅਤੇ ਦ੍ਵੈਤ-ਭਾਵ ਨੂੰ ਮਿਟਾ ਲੈਂਦਾ ਹੈ ਤਾਂ ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ:

*ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥* (ਪੰਨਾ ੯੪੩)

ਭਾਵ ਆਪੇ ਦੀ ਖੋਜ ਦੁਆਰਾ ਪ੍ਰਭੂ ਆਪਣੇ ਅੰਦਰੋਂ ਹੀ ਲੱਭ ਪੈਂਦਾ ਹੈ:

*ਮੈ ਮਨੁ ਤਨੁ ਖੋਜਿ ਖੋਜੇਦਿਆ ਸੋ ਪ੍ਰਭੁ ਲਧਾ ਲੋੜਿ॥* (ਪੰਨਾ ੩੧੩)

ਅਜਿਹਾ ਗੁਰੂ ਕਿਰਪਾ ਦੁਆਰਾ ਹੀ ਸੰਭਵ ਹੁੰਦਾ ਹੈ। ਭਗਤ ਪੀਪਾ ਜੀ ਵੀ ਦ੍ਰਿੜ੍ਹ ਕਰਾਉਂਦੇ ਹਨ ਕਿ ਬ੍ਰਹਿਮੰਡੀ ਪਸਾਰੇ ਵਿਚ ਵਿਆਪਕ ਪ੍ਰਭੂ ਨੂੰ ਮਨੁੱਖੀ ਸਰੀਰ (ਪਿੰਡ) ਵਿੱਚੋਂ ਹੀ ਖੋਜਿਆ ਜਾ ਸਕਦਾ ਹੈ, ਪਰ ਉਸ ਦੀ ਲੱਖਤਾ ਸੱਚੇ ਗੁਰੂ ਦੁਆਰਾ ਹੀ ਸੰਭਵ ਹੋ ਸਕਦੀ ਹੈ:

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥* (ਪੰਨਾ ੬੯੫)

ਸਾਰ-ਅੰਸ਼ ਇਹ ਹੈ ਕਿ 'ਜੋ ਬ੍ਰਹਮੰਡੇ ਸੋਈ ਪਿੰਡੇ' ਦਾ ਸਿਧਾਂਤ ਭਗਤ ਪੀਪਾ ਜੀ ਦੇ ਜੀਵਨ-ਦਰਸ਼ਨ ਦਾ ਨਿਚੋੜ ਅਤੇ ਉਨ੍ਹਾਂ ਦੀ ਅਧਿਆਤਮਕ ਵਿਚਾਰਧਾਰਾ ਦਾ ਸੂਤਰਬੱਧ ਪ੍ਰਗਟਾਵਾ ਹੈ। ਇਹ ਸਿਧਾਂਤ ਮਨੁੱਖ ਨੂੰ ਬਾਹਰਮੁਖੀ ਵਿਖਾਉਣ ਮਾਤਰ ਕੀਤੀ ਜਾ ਰਹੀ ਪੂਜਾ ਤੋਂ ਹੋੜਦਾ ਹੈ ਅਤੇ ਆਪਣੇ ਅੰਦਰੋਂ ਹੀ ਸਰਬ-ਵਿਆਪਕ ਪ੍ਰਭੂ ਦੀ ਖੋਜ ਕਰਨ ਲਈ ਪ੍ਰੇਰਿਤ ਕਰਦਾ ਹੈ।

***ਫੁਟ ਨੋਟ :***

*੧. ਡਾ. ਬੀ.ਪੀ. ਸ਼ਰਮਾ, (ਸੰਪਾ:) 'ਭਗਤ ਰਤਨਾਵਲੀ' ਕ੍ਰਿਤ ਅਨੰਤਦਾਸ, ਸਫ਼ਾ ੨੩.*

*੨. ਡਾ. ਵਿਸ਼ਨੂੰ ਦੱਤ ਰਾਕੇਸ਼, **ਉੱਤਰ ਭਾਰਤ ਕੇ ਨਿਰਗੁਣ ਪੰਥ ਸਾਹਿਤ੍ਯ ਕਾ ਇਤਿਹਾਸ**, ਸਫ਼ਾ ੮੫.*

# ਭਗਤ ਪਰਮਾਨੰਦ ਜੀ

-ਸ. ਰੂਪ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤ ਸਾਹਿਬਾਨ ਦੀ ਪਾਵਨ-ਪਵਿੱਤਰ, ਸਰਬ-ਕਲਿਆਣਕਾਰੀ ਬਾਣੀ ਦਰਜ ਹੈ, ਉਨ੍ਹਾਂ ਵਿੱਚੋਂ ਹੀ ਇਕ ਹਨ ਭਗਤ ਪਰਮਾਨੰਦ ਜੀ। ਭਗਤ ਪਰਮਾਨੰਦ ਜੀ ਦੀ ਜੀਵਨ-ਕਹਾਣੀ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਕੁਝ ਵਿਦਵਾਨਾਂ-ਵਿਚਾਰਵਾਨਾਂ ਦਾ ਮੱਤ ਹੈ ਕਿ ਭਗਤ ਪਰਮਾਨੰਦ ਜੀ ਦਾ ਜਨਮ ੧੩੮੯ ਈ. ਵਿਚ ਬੰਬਈ (ਮਹਾਂਰਾਸ਼ਟਰ) ਪ੍ਰਾਂਤ ਦੇ ਜ਼ਿਲ੍ਹੇ ਸ਼ੋਲਾਪੁਰ ਦੇ ਬਾਰਸੀ ਪਿੰਡ ਵਿਚ ਹੋਇਆ। ਭਗਤ ਜੀ ਬਾਲ-ਵਰੇਸ ਤੋਂ ਹੀ ਚੰਗੇ ਕਵੀ ਤੇ ਗਵੱਈਏ ਸਨ। ਭਗਤ ਰਾਮਾਨੰਦ ਜੀ ਦੇ ਚੇਲੇ ਬਣ, ਇਨ੍ਹਾਂ ਉੱਚ ਧਾਰਮਿਕ ਜੀਵਨ ਬਸਰ ਕੀਤਾ।

ਕੁਝ ਵਿਦਵਾਨਾਂ ਦੀ ਇਹ ਵੀ ਰਾਇ ਹੈ ਕਿ ਭਗਤ ਪਰਮਾਨੰਦ ਜੀ ਹਿੰਦੀ ਦੇ 'ਅਸ਼ਟ ਛਾਪ' ਵਾਲੇ ਕਵੀਆਂ ਵਿੱਚੋਂ ਆਏ ਪਰਮਾਨੰਦ ਦਾਸ ਹੀ ਸਨ। ਇਨ੍ਹਾਂ ਦਾ ਜਨਮ ਨਗਰ ਕਨੌਜ ਤੇ ਇਹ ਜਾਤ ਦੇ ਕੁਬਜ਼ ਬ੍ਰਾਹਮਣ ਸਨ। ਆਪ ਜੀ ਦੀ ਰਚਨਾ ਵਿਚ ਪ੍ਰੇਮਾ-ਭਗਤੀ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਇਨ੍ਹਾਂ ਬਾਰੇ ਇਹ ਵੀ ਲਿਖਿਆ ਮਿਲਦਾ ਹੈ ਕਿ ਕਈ ਵਾਰੀ ਇਹ ਇਕ-ਇਕ ਦਿਨ ਵਿਚ ਸੱਤ ਸੌ ਵਾਰ ਡੰਡਾਉਤ ਕਰਿਆ ਕਰਦੇ ਸਨ। ਆਪ ਆਪਣੇ ਆਪ ਨੂੰ 'ਸਾਰੰਗ ਜਾਂ ਚਾਤ੍ਰਿਕ' ਸਦਾਉਂਦੇ, ਇਹ ਪਦ ਇਨ੍ਹਾਂ ਦੀ ਨਿਰਮਾਣਤਾ ਤੇ ਅਧਿਆਤਮਕ ਪ੍ਰੇਮ-ਪਿਆਰ ਸੰਬੰਧ ਦਾ ਲਖਾਇਕ ਹੈ। ਇਨ੍ਹਾਂ ਹਮੇਸ਼ਾਂ ਸਾਦਾ-ਪਵਿੱਤਰ ਜੀਵਨ ਜੀਵਿਆ ਅਤੇ ਲੋਕਾਂ ਨੂੰ ਜੀਵਨ ਵਿਚ ਸਾਦਗੀ ਤੇ ਪਵਿੱਤਰਤਾ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਇਨ੍ਹਾਂ ਦੀ ਰਚਨਾਵਲੀ 'ਪਰਮਾਨੰਦ ਸਾਗਰ' ਹੈ।

ਭਗਤੀ ਲਹਿਰ ਵਿੱਚੋਂ ਪ੍ਰਵਾਨ ਹੋਏ ਬਹੁਤ ਸਾਰੇ ਭਗਤ ਪਹਿਲਾਂ ਸਰਗੁਣਵਾਦੀ ਸਨ ਤੇ ਬਾਅਦ ਵਿਚ ਨਿਰਗੁਣਵਾਦੀ ਪਰੰਪਰਾ ਵਿਚ ਪ੍ਰਵੇਸ਼ ਕਰ ਗਏ। ਇਹ ਤਾਂ ਵਿਕਾਸ ਦੀ ਮੰਜ਼ਲ ਹੈ, ਉਨ੍ਹਾਂ ਲਈ ਜੋ ਸਰਗੁਣ ਦੀ ਉਪਾਸ਼ਨਾ ਤੋਂ ਸ਼ੁਰੂ ਹੋ ਕੇ ਨਿਰਗੁਣ ਦੀ ਉਪਾਸ਼ਨਾ ਵੱਲ ਲੱਗ, ਪ੍ਰਭੂ-ਦਰ 'ਤੇ ਪ੍ਰਵਾਨ ਹੋਏ।

ਭਗਤ ਪਰਮਾਨੰਦ ਜੀ ਦਾ ਉਚਾਰਨ ਕੀਤਾ ਹੋਇਆ ਇੱਕੋ-ਇੱਕ ਸ਼ਬਦ ਸਾਰੰਗ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੫੩ 'ਤੇ ਦਰਜ ਹੈ ਜੋ ਇਸ ਪ੍ਰਕਾਰ ਹੈ:

*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥*
*ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ ਰਹਾਉ॥*
*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ॥*
*ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ॥੧॥*
*ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥*
*ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥*
*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ॥*
*ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ॥*

ਇਸ ਸ਼ਬਦ ਤੋਂ ਭਗਤ ਜੀ ਦੀ ਵਿਚਾਰਧਾਰਾ ਪ੍ਰਤੱਖ ਤੌਰ 'ਤੇ ਪ੍ਰਗਟ ਹੋ ਜਾਂਦੀ ਹੈ। ਰਹਾਉ ਵਾਲੀ ਪੰਗਤੀ ਵਿਚ ਸਾਫ ਤੇ ਸਪੱਸ਼ਟ ਸ਼ਬਦਾਂ ਵਿਚ ਦਰਸਾਇਆ ਗਿਆ ਹੈ ਕਿ ਹੇ ਪ੍ਰਾਣੀ!

(ਜੀਵ) ਤੂੰ ਪੁਰਾਣਾਂ ਨੂੰ ਸੁਣ ਕੇ ਕੀ ਖੱਟਿਆ ਕਮਾਇਆ, ਕੀ ਪ੍ਰਾਪਤੀ ਕੀਤੀ ਜਦੋਂ ਤੇਰੇ ਅੰਦਰ ਪ੍ਰਭੂ ਦੀ ਸਦੀਵੀ ਭਗਤੀ ਤਾਂ ਉਪਜੀ ਹੀ ਨਹੀਂ ਤੇ ਨਾ ਹੀ ਕਿਸੇ ਲੋੜਵੰਦ ਦੀ ਸਹਾਇਤਾ ਕੀਤੀ, ਨਾ ਹੀ ਇਨ੍ਹਾਂ ਧਰਮ ਪੁਸਤਕਾਂ ਦਾ ਪਾਠ ਸੁਣ ਕੇ ਤੇਰੇ ਮਨ ਵਿੱਚੋਂ ਕਾਮ, ਕ੍ਰੋਧ, ਲੋਭ ਤੇ ਪਰਨਿੰਦਾ ਦੀ ਭਾਵਨਾ ਗਈ? ਇਸ ਕਰਕੇ ਤੇਰੇ ਕੀਤੇ ਸਾਰੇ ਧਾਰਮਿਕ ਕਾਰਜ ਵਿਅਰਥ ਹਨ। ਤੂੰ ਤਾਂ ਦੂਸਰਿਆਂ ਦੇ ਘਰ-ਬਾਰ ਲੁੱਟ ਕੇ ਆਪਣੇ ਪੇਟ ਦੀ ਪਾਲਣਾ ਕਰ, ਸਗੋਂ ਅਪਰਾਧੀ ਬਣ ਗਿਆ। ਤੂੰ ਤਾਂ ਉਨ੍ਹਾਂ ਕਾਰਜਾਂ ਵਿਚ ਲੱਗਿਆ ਹੋਇਆ ਹੈਂ, ਜਿਨ੍ਹਾਂ ਦੇ ਕਰਨ ਨਾਲ ਨਾ ਇਸ ਲੋਕ ਵਿਚ ਉਸਤਤਿ ਪ੍ਰਾਪਤ ਹੋਈ, ਸਗੋਂ ਪਰਲੋਕ ਵਿਚ ਵੀ ਬਦਨਾਮੀ ਹੀ ਮਿਲੇਗੀ! ਤੇਰੇ ਮਨ ਵਿੱਚੋਂ ਅਹਿੰਸਾ ਤਾਂ ਪੈਦਾ ਨਹੀਂ ਹੋਈ, ਜਿਸ ਦਾ ਤੂੰ ਬਾਹਰੋਂ ਵਿਖਾਵਾ ਕਰ ਰਿਹਾ ਹੈਂ ਤੇ ਨਾ ਹੀ ਤੂੰ 'ਜੀਅ ਦਇਆ' ਦਾ ਦੈਵੀ ਗੁਣ ਧਾਰਨ ਕੀਤਾ ਹੈ। ਲੋਕਾਈ ਨਾਲ ਪਿਆਰ ਵਾਲਾ ਸਲੂਕ ਵੀ ਪੈਦਾ ਨਹੀਂ ਹੋਇਆ ਤੇ ਨਾ ਹੀ ਤੂੰ ਸਤਸੰਗਤਿ ਵਿਚ ਬੈਠ ਕੇ ਮਨੁੱਖ ਨੂੰ ਪਵਿੱਤਰ ਕਰਨ ਵਾਲੀ ਕਥਾ (ਵਿਚਾਰ) ਸਰਵਣ ਕੀਤੀ ਭਾਵ ਤੈਨੂੰ ਸਤਸੰਗਤਿ ਕਰਨ ਦਾ ਸ਼ੌਕ ਪੈਦਾ ਨਹੀਂ ਹੋਇਆ।

ਅਰਥਾਤ ਜਿਤਨਾ ਚਿਰ ਜੀਵ ਸਤਸੰਗਤਿ ਰੂਪੀ ਟਕਸਾਲ ਵਿਚ ਘੜਿਆ ਨਹੀਂ ਜਾਂਦਾ ਉਤਨੀ ਦੇਰ ਉਹ ਪ੍ਰਭੂ-ਦਰ 'ਤੇ ਪ੍ਰਵਾਨ ਨਹੀਂ ਹੋ ਸਕਦਾ। ਫਲ ਦੀ ਪ੍ਰਾਪਤੀ ਤਾਂ ਅਮਲ ਕਰਨ 'ਤੇ ਹੋਣੀ ਹੈ, ਪਰ ਮਨੁੱਖ ਦੀ ਕਹਿਣੀ-ਕਥਨੀ ਤੇ ਕਰਨੀ ਵਿਚ ਅੰਤਰ ਆ ਜਾਣ ਕਾਰਨ ਦਰ-ਦਰ ਧੱਕੇ ਖਾ ਰਿਹਾ ਹੈ। ਸਾਧਸੰਗਤਿ ਕਰਨ ਨਾਲ ਮਨੁੱਖ ਦੇ ਸਮੁੱਚੇ ਜੀਵਨ ਵਿਚ ਬਦਲਾਓ ਆ ਜਾਂਦਾ ਹੈ। ਗੁਰਬਾਣੀ ਦਾ ਪਾਵਨ ਫ਼ਰਮਾਨ ਹੈ:

*ਤ੍ਰਿਖ ਬੂਝਿ ਗਈ ਗਈ ਮਿਲਿ ਸਾਧ ਜਨਾ॥*
*ਪੰਚ ਭਾਗੇ ਚੋਰ ਸਹਜੇ ਸੁਖੈਨੋ ਹਰੇ ਗੁਨ ਗਾਵਤੀ ਗਾਵਤੀ ਗਾਵਤੀ ਦਰਸ ਪਿਆਰਿ॥*

*(ਪੰਨਾ ੧੩੦੫)*

